ੴ

# ਕੁਝ ਖ਼ਤ ਬਾਬੇ ਨਾਨਕ ਦੇ ਨਾਂ

## (ਗੁਰਮਤਿ ਅਤੇ ਕਰਮਕਾਂਡ)

—ਡਾ. ਸੁਖਪ੍ਰੀਤ ਸਿੰਘ ਉਦੋਕੇ



# ਤਤਕਰਾ


1. ਕਿਤਾਬ ਬਾਰੇ ਦੋ ਗੱਲਾਂ 24
2. ਤੁਹਾਡੇ ਅੱਥਰੂਆਂ ਦਾ ਸੇਕ ਜਾਂ ਠੰਡਕ ਕਦੀ ਤਾਂ ਗੁਰੂ ਨਾਨਕ ਸਾਹਿਬ ਦੇ ਚਰਨਾਂ ਨੂੰ ਟੁੰਬੂਗੀ ਹੀ! 26
3. ਵਿਸ਼ਾ-ਗੁਰੂ ਪਾਤਸ਼ਾਹ ਜੀ ਦਾ ਜਨਮ ਦਿਵਸ ਅਤੇ ਅੱਜ 'ਸੱਚੇ ਸੌਦੇ' ਦੇ ਨਾਂ ਹੇਠ ਹੋ ਰਿਹਾ ਕੂੜ ਦਾ ਵਪਾਰ 29
4. ਵਿਸ਼ਾ-ਸਰਾਧ ਅਤੇ ਗੁਰਮਤਿ 36
5. ਵਿਸ਼ਾ-ਉਚ ਇਖਲਾਕ ਦੇ ਗੌਰਵਮਈ ਵਿਰਸੇ ਨੂੰ ਭੁੱਲ ਰਹੀ ਅਜੋਕੀ ਪੀੜ੍ਹੀ 44
6. ਵਿਸ਼ਾ-ਸਿੱਖੀ ਦੀ ਫੁਲਵਾੜੀ ਵਿਚ ਵੱਧ ਰਿਹਾ ਦੇਹਧਾਰੀ ਗੁਰੂਡੰਮ੍ਹ ਦਾ ਨਦੀਨ 51
7. ਵਿਸ਼ਾ-ਨਿਰਭਉ ਅਕਾਲ ਦਾ ਚਿੰਤਨ ਵਿਸਾਰ ਕੇ ਬੱਚਿਆਂ ਨੂੰ ਭੂਤ-ਪ੍ਰੇਤਾਂ ਦੀਆਂ ਭੈਅ ਰੂਪੀ ਲੋਰੀਆਂ ਕਿਉ? 57
8. ਵਿਸ਼ਾ-ਸ਼ਬਦ ਗੁਰੂ ਨੂੰ ਛੱਡ ਕੇ ਝੂਠੀਆਂ ਕਰਾਮਾਤਾਂ ਉਪਰ ਆਸ ਕਿਉਂ? 65
9. ਵਿਸ਼ਾ-ਵਡਭਾਗ ਸਿੰਹੁ ਦੇ 'ਭੂਤ ਰਿਪੇਲੈਂਟ ਸੈਂਟਰ' ਦਾ ਦਰਬਾਰੀ ਦ੍ਰਿਸ਼ 71
10. ਵਿਸ਼ਾ-ਆਪਣੀ ਮਾਂ ਬੋਲੀ ਅਤੇ ਗੁਰਮੁਖੀ ਲਿਪੀ ਨੂੰ ਭੁਲਦੇ ਜਾ ਰਹੇ ਅੱਜ ਦੇ ਪੜ੍ਹਾਕੂ ਸਿੱਖ 78
11. ਵਿਸ਼ਾ—ਗੁਰੂ ਪੰਥ ਦੇ ਜਥੇਦਾਰ ਅਖਵਾਉਣ ਵਾਲੇ ਹੁਣ ਮੂਰਤੀਆ ਦੇ ਪੁਜਾਰੀ ਬਣ ਗਏ ਨੇਂ 85
12. ਵੇਈਂ ਕਰੇ ਪੁਕਾਰ 91
13. ਇਕ ਖ਼ਤ ਭਗਤ ਰਵਿਦਾਸ ਜੀ ਦੇ ਨਾਂ 99
14. ਤੋਗੜੀਆ ਦੇ ਨਾਮ ਇਕ ਖ਼ਤ 103
15. ਭਾਰਤੀ ਨਿਆਂਪਾਲਿਕਾ ਉਰਫ਼ ਇਨਸਾਫ਼ ਦੀ ਦੇਵੀ 111
16. ਅੱਤਵਾਦੀ ਕੌਣ ? 118
17. ਸਮੂਹ ਪੰਥਕ ਰਾਜਨੀਤਕ ਹਸਤੀਆਂ ਨੂੰ ਏਕਤਾ ਦਾ ਵਾਸਤਾ 125
18. (ਵਿਅੰਗ) 130
19. ਬਾਜਾਂ ਵਾਲਿਆ 132
20. ਤਿਲਕਧਾਰੀ ਨੂੰ 133
21. ਵਰਤ 134
22. ਫੇਸਬੁਕ ਦਾ ਸਿਖ 135

# ਸਮਰਪਣ

ਇਹ ਲਫ਼ਜ਼ਾਂ ਦੀ ਇਬਾਰਤ ਉਹਨਾਂ
ਪਵਿੱਤਰ ਚਰਨਾਂ ਦੀ ਪਵਿੱਤਰ ਧੂੜ ਨੂੰ
ਸਮਰਪਿਤ ਹੈ ਜਿਹੜੇ ਆਨੰਦਪੁਰੀ ਦੇ
ਮਹਿਲਾਂ ਤੋਂ ਚਲ ਸਰਹਿੰਦ ਦੀਆਂ
ਦੀਵਾਰਾਂ ਵਿੱਚ ਆਣ ਖੜੇ ਹੋਏ

# ਇਸੇ ਕਲਮ ਤੋਂ

ਕਿਤਾਬਾਂ—

੧. -ਗੰਜਿ ਸ਼ਹੀਦਾਂ (੨੦੦੨)

੨. -ਤਬੈ ਰੋਸ ਜਾਗਿਓ (੨੦੦੪)

੩. -ਖ਼ਾਲਸਈ ਜਾਹੋ ਜਲਾਲ (੨੦੦੬)

੪. -ਅੱਤ ਦਾ ਅੰਤ (੨੦੦੮-੯)

ਡੀ.ਵੀ.ਡੀ—

੧. -ਤਬੈ ਰੋਸ ਜਾਗਿਓ

੨. -ਮਾਡਰਨ ਚੰਦੂ

੩. -ਬੋਲਣੁ ਪਾਜ ਉਘੇੜਿਆ

੪. -ਬਾਬਾ ਨਾਨਕ

੫. -ਜਿਸ ਡਿਠੈ ਸਭੁ ਦੁਖ ਜਾਇ

੬. -ਘੱਲੂਘਾਰਾ ਜੂਨ ੮੪

ਜਲਦ ਆ ਰਹੀਆਂ ਕਿਤਾਬਾਂ—

੧. -ਸ਼ਹੀਦਾਂ ਏ ਵਫ਼ਾ

੨. -ਜਰਨੈਲ

੩. -ਹਿੰਦੂਤਵੀ ਅਤਿਵਾਦ (ਝੂਠ ਨਾ ਬੋਲ ਪਾਂਡੇ)

# ਸਰਹੱਦ ਪਾਰੋਂ ਕੁਝ ਸ਼ਬਦ..........

ਸੁਖਪ੍ਰੀਤ ਜੀ,ਆਪ ਕੀ ਭੇਜੀ ਹੂਈ ਕਿਤਾਬ ਔਰ ਸੀ.ਡੀ ਮਿਲ ਗਈ ਥੀ। ਗੁਰਮੁਖੀ ਨਾ ਜਾਨਤੀ ਹੂਈ ਕਿਤਾਬ ਤੋ ਨਾ ਪੜ੍ਹ ਸਕੀ ਪਰ ਸੀ.ਡੀ ਕੋ ਬਾਰ ਬਾਰ ਦੇਖਤੀ ਰਹੀ ਔਰ ਦੋਸਤੋਂ ਸੇ ਜ਼ਿਕਰ ਭੀ ਹੋਤਾ ਰਹਾ। ਅਪਨੀ ਉਮਦ ਕੇ ਲੀਏ ਜੋ ਕੁਛ ਭੀ ਆਪ ਕਰ ਰਹੇ ਹੈਂ, ਏਕ ਸ਼ਾਇਰਾ ਹੋਨੇ ਕੇ ਨਾਤੇ ਫ਼ਕਤ ਕੁਛ ਅਲਫ਼ਾਜ਼ੋਂ ਮੇਂ ਆਪ ਕੋ ਸਲਾਮ ਅਰਜ਼ ਕਰਤੀ ਹੂੰ, ਗੌਰ ਫ਼ੁਰਮਾਏਂ।

ਤੂ ਸਾਹਿਲ ਪੇ ਲਿਖੀ ਇਬਾਰਤ ਨਹੀਂ, ਜੋ ਲਹਿਰੋਂ ਸੇ ਮਿਟ ਜਾਤੀ ਹੈ।
ਤੂ ਬਾਰਿਸ਼ ਕੀ ਬਰਸਤੀ ਬੂੰਦ ਨਹੀਂ, ਜੋ ਬਰਸ ਕਰ ਥੰਮ ਜਾਤੀ ਹੈ।
ਤੂ ਕੋਈ ਖ਼ੁਆਬ ਭੀ ਨਹੀਂ, ਜਿਸੇ ਦੇਖਾ ਔਰ ਭੁਲਾ ਦੀਆ।
ਤੂ ਕੋਈ ਸ਼ਮਾ ਭੀ ਨਹੀਂ, ਜਿਸੇ ਫੂੰਕਾ ਔਰ ਬੁਝਾ ਦੀਆ।
ਤੂ ਹਵਾ ਕਾ ਝੋਕਾ ਭੀ ਨਹੀਂ, ਜੋ ਆਇਆ ਔਰ ਗੁਜ਼ਰ ਗਿਆ।
ਤੂ ਕੋਈ ਚਾਂਦ ਭੀ ਨਹੀਂ, ਜੋ ਰਾਤ ਕੇ ਬਾਅਦ ਢਲ ਗਿਆ।
ਤੂ ਤੋ ਵੋਹ ਅਹਿਸਾਸ ਹੈ, ਜੋ ਹਰ ਜਿਸਮ ਮੇਂ ਲਹੂ ਬਨਕਰ ਗਰਦਿਸ਼ ਕਰੇ।
ਤੂ ਤੋ ਵੋਹ ਰੰਗ ਹੈ, ਜੋ ਗਰ ਰੂਹ ਪੇ ਚੜੇ ਤੋ ਕਭੀ ਨਾਂ ਮਿਟੇ।
ਤੂ ਤੋ ਵੋਹ ਗੀਤ ਹੈ, ਜੋ ਲਬੋਂ ਸੇ ਕਭੀ ਜੁਦਾ ਨਾ ਹੋਗਾ।
ਤੂ ਤੋ ਵੋਹ ਪਰਵਾਨਾ ਹੈ,ਜੋ ਜਲਤਾ ਰਹੇਗਾ ਮਗਰ ਫ਼ਨ੍ਹਾ ਨਾ ਹੋਗਾ।
ਖ਼ੁਆਬ, ਇਬਾਰਤ, ਹਵਾ ਕੀ ਤਰਹ, ਚਾਂਦ, ਬੂੰਦ, ਸ਼ਮਾਂ ਕੀ ਤਰਹ,
ਤੇਰੇ ਤਰਾਸ਼ੇ ਹੂਏ ਅਲਫ਼ਾਜ਼ ਔਰ, ਤੇਰੇ ਮਿਟਨੇ ਕਾ ਸਵਾਲ ਨਹੀਂ,
ਕਿਉਂਕਿ ਤੂ ਤੋ ਏਕ ਜਜ਼ਬਾਤ ਹੈ, ਔਰ ਜਜ਼ਬਾਤ ਕੋ ਜ਼ਵਾਲ ਨਹੀਂ।

ਗੁਲ ਮੁਸਕਾਨ (ਪਾਕਿਸਤਾਨ)

# ਪੰਥ ਘਾਤੀ ਤੀਰਾਂ ਦੇ ਵਾਰਾਂ ਦਾ ਕਲਮ ਰਾਹੀਂ ਉੱਤਰ ਹੈ ਇਹ ਰਚਨਾ

ਗੁਰਮਤਿ ਚਿੰਤਨ ਦੇ ਸੰਦਰਭ ਵਿੱਚ ਕਿਸੇ ਚੜ੍ਹਦੀ ਕਲ੍ਹਾ ਵਾਲੇ ਕਿਸੇ ਉਸ ਗੁਰਸਿੱਖ ਨੂੰ ਚਿਤਵਿਆ ਜਾਵੇ ਜਿਸ ਦਾ ਮਨ ਨੀਵਾਂ ਅਤੇ ਮਤਿ ਉਚੀ ਹੋਵੇ, ਜਿਸ ਦੀ ਬੁਧਿ ਪ੍ਰਕਾਸ਼ਮਾਨ ਹੋਵੇ, ਜੋ ਸਹੀ ਅਤੇ ਗਲਤ ਨੂੰ ਗਹਿਰਾਈ ਤੱਕ ਜਾਣ ਸਕਦਾ ਹੋਵੇ, ਜਿਸ ਦੀ ਕਲਮ ਵਿੱਚ ਲੋਹੜੇ ਦਾ ਬਲ ਹੋਵੇ, ਜਿਹੜਾ ਹਰ ਮੁਸ਼ਕਿਲ ਵਿੱਚ ਸ਼ਾਂਤ ਚਿੱਤ ਹੋਵੇ ਅਤੇ ਹਰ ਔਕੜ ਨੂੰ ਸਹਿਜੇ ਹੀ ਪਾਰ ਕਰਨ ਦੀ ਸਮਰੱਥਾ ਰੱਖਦਾ ਹੋਵੇ, ਜੋ ਸਿੱਖ ਵਿਰੋਧੀ ਅਨਸਰਾਂ ਵਲੋਂ ਚਲਾਏ ਪੰਥ ਘਾਤੀ ਤੀਰਾਂ ਦੇ ਵਾਰਾਂ ਨੂੰ ਰੋਕਣ ਅਤੇ ਠੋਕ ਵਜਾ ਕੇ ਕਲਮ ਰਾਹੀਂ ਉਤਰ ਦੇਣ ਦੀ ਸਮਰੱਥਾ ਅਤੇ ਜੁਅਰਤ ਰੱਖਦਾ ਹੋਵੇ, ਜਿਸ ਦੇ ਮਨ ਅੰਦਰ ਹਰ ਵੇਲੇ ਪੰਥ ਦਰਦ ਦਾ ਵਹਾਅ ਹੀ ਵਹਿੰਦਾ ਹੋਵੇ, ਜਿਸ ਵਿੱਚ ਰਬਾਬ ਵਰਗਾ ਸਹਿਜ ਅਤੇ ਨਗਾਰੇ ਵਰਗਾ ਜੋਸ਼ ਹੋਵੇ, ਇਹੋ ਜਿਹੇ ਹੌਸਲੇ ਬੁਲੰਦ ਹੌਸਲੇ ਵਾਲੀ ਸਖਸ਼ੀਅਤ ਦਾ ਨਾਮ ਹੈ, ਡਾ: ਸੁਖਪ੍ਰੀਤ ਸਿੰਘ ਉਦੋਕੇ।

ਸੰਵੇਦਨਸ਼ੀਲਤਾ ਦੇ ਮੁਜੱਸਮੇ ਇਸ ਨੌਜਵਾਨ ਦੀ ਕਲਮ ਵੱਡ ਅਕਾਰੀ ਪੁਸਤਕ 'ਤਬੈ ਰੋਸ ਜਾਗਿਓ' ਤੋਂ ਇਲਾਵਾ 'ਗੰਜਿ-ਏ-ਸ਼ਹੀਦਾਂ', 'ਖਾਲਸਈ ਜਾਹੋ ਜਲਾਲ' ਅਤੇ 'ਅੱਤ ਦਾ ਅੰਤ' ਪੰਥ ਨੂੰ ਸਮਰਪਿਤ ਕਰ ਚੁੱਕੀ ਹੈ। ਆਪਣੀ ਨਵੀਂ ਪੁਸਤਕ 'ਕੁੱਝ ਖ਼ਤ ਬਾਬੇ ਨਾਨਕ ਦੇ ਨਾਂ' ਵਿੱਚ ਉਸ ਨੇ ਕਲਮ ਅਜ਼ਮਾਈ ਦਾ ਨਵਾਂ ਰਾਹ ਚੁਣਿਆ ਹੈ ਅਤੇ ਸਿੱਖ ਸਮਾਜ ਵਿੱਚ ਹਰ ਪੱਖ ਤੋਂ ਫੈਲ ਰਹੀਆਂ ਕੁਰੀਤੀਆਂ ਦਾ ਉਲਾਂਭਾ ਗੁਰੂ ਨਾਨਕ ਸਾਹਿਬ ਜੀ ਨੂੰ ਦਿੱਤਾ ਹੈ। ਸਿੱਖ ਧਰਮ ਦੀ ਕੁੱਖ ਵਿੱਚ ਪਲ ਰਹੀ ਹਰ ਤਰ੍ਹਾਂ ਦੀ ਕੁਰੀਤੀ ਨੂੰ ਚਿੱਠੀ ਦੇ ਰੂਪ ਵਿੱਚ ਸਿਰਜਕੇ ਗੁਰੂ ਪਾਤਸ਼ਾਹ ਦੇ ਚਰਨਾਂ ਵਿੱਚ ਸਮਰਪਿਤ ਕਰ ਦਿੱਤੀ ਹੈ।

ਮੈਂ ਵਾਹਿਗੁਰੂ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਦਾਸ ਕਰਦੀ ਹਾਂ ਕਿ ਕਿ ਅਕਾਲ ਪੁਰਖ ਸੁਖਪ੍ਰੀਤ ਸਿੰਘ ਉਦੋਕੇ ਦੀ ਕਲਮ ਨੂੰ ਹੋਰ ਬਲ ਬਕਸ਼ੇ ਅਤੇ ਇਸ ਮਿੱਠ ਬੋਲੜੇ, ਆਗਿਆਕਾਰ ਚਿੰਤਨਸ਼ੀਲ ਨੌਜਵਾਨ ਦੀ ਉਮਰ ਲੰਮੀ ਕਰੇ ਤਾਂ ਜੋ ਇਹ ਇਸੇ ਤਰ੍ਹਾਂ ਹੀ ਪੰਥ ਦੀ ਕਲਮੀ ਅਦਬ ਵਿੱਚ ਸੇਵਾ ਕਰਦਾ ਰਹੇ।

ਡਾ:ਅਮਰਜੀਤ ਕੌਰ 'ਇਬਨ ਕਲਾਂ' (ਪੀ.ਐਚ.ਡੀ)

# ਰੌਚਿਕਤਾ ਅਤੇ ਵਿਅੰਗਮਈ ਲੇਖਣੀ ਦਾ ਸਿਖ਼ਰ ਹੈ

'ਕੁੱਝ ਖ਼ਤ ਬਾਬੇ ਨਾਨਕ ਦੇ ਨਾਂ' ਡਾ: ਸੁਖਪ੍ਰੀਤ ਸਿੰਘ ਉਦੋਕੇ ਦੀ ਪੰਜਵੀਂ ਪੁਸਤਕ ਹੈ,ਪਹਿਲੀਆ ਪੁਸਤਕਾਂ ਵਿੱਚ ਸਵੀਕਾਰ ਕੀਤੇ ਚੁਣੌਤੀ ਭਰਪੂਰ ਕਾਰਨਮਿਆਂ ਤੋਂ ਬਾਅਦ ਇਸ ਕਿਤਾਬ ਵਿੱਚ ਵੀ ਡਾ: ਉਦੋਕੇ ਨੇ ਬੜਾ ਹੀ ਗੰਭੀਰ ਵਿਸ਼ਾ ਚੁਣਿਆ ਹੈ ਅਤੇ ਇੰਝ ਲਗਦਾ ਹੈ ਕਿ ਸ਼ਾਇਦ ਉਸ ਨੂੰ ਫਿਰ ਤਬੋ ਰੋਸ ਜਾਗਿਓ ਕਿਤਾਬ ਤੋਂ ਬਾਅਦ ਵਾਲੇ ਹਾਲਾਤ ਦਾ ਸਾਹਮਣਾ ਕਰਨਾ ਪੈ ਸਕਦਾ ਹੈ ਕਿਉਂਕਿ ਜਿਸ ਰੂਪ ਵਿੱਚ ਉਸ ਨੇ ਹਿੰਦੂਤਵ ਨੂੰ ਨਿਸ਼ਾਨਾਂ ਬਣਾ ਕੇ ਟਿੱਪਣੀਆਂ ਕੀਤੀਆ ਹਨ ਉਹਨਾਂ ਨੂੰ ਰਾਜਸੀ ਸੱਤਾ ਵਲੋਂ ਹਜ਼ਮ ਕਰਨਾ ਬਹੁਤ ਔਖਾ ਹੈ।

ਰਵਿੰਦਰ ਸਿੰਘ ਮਿਨਹਾਸ ਨਿਊਜ਼ੀਲੈਂਡ

# ਕੌਮੀ ਚੁਣੌਤੀਆਂ ਦੇ ਹਰ ਪੱਖ ਨੂੰ ਉਗੇੜਿਆ ਗਿਆ ਹੈ

ਜੇਕਰ ਕਿਤਾਬ ਦਾ ਸਮੁੱਚਾ ਅਧਿਐਨ ਕੀਤਾ ਜਾਵੇ ਤਾਂ ਡਾ: ਉਦੋਕੇ ਨੇ ਅੱਜ ਦੇ ਸਮੇਂ ਦੀਆ ਕੌਮੀ ਚੁਣੌਤੀਆ ਦਾ ਕੋਈ ਪੱਖ ਐਸਾ ਨਹੀਂ ਛੱਡਿਆ ਜਿਸ ਦਾ ਜ਼ਿਕਰ ਇਸ ਕਿਤਾਬ ਵਿੱਚ ਨਾ ਕੀਤਾ ਹੋਵੇ ਅਤੇ ਕਸਵੇਂ ਵਿਅੰਗਾ ਦੀ ਵਰਤੋਂ ਏਨੇ ਢੁਕਵੇਂ ਰੂਪ ਵਿੱਚ ਕੀਤੀ ਹੈ ਜਿਸ ਨਾਲ ਲਿਖਤ ਦੀ ਰੌਚਿਕਤਾ ਏਨੀ ਵੱਧ ਗਈ ਹੈ ਕਿ ਜੇਕਰ ਪਾਠਕ ਇਕ ਵਾਰੀ ਕਿਤਾਬ ਪੜ੍ਹਨੀਂ ਸ਼ੁਰੂ ਕਰ ਲਵੇ ਤਾਂ ਖਤਮ ਕਰਨ ਤੋਂ ਬਿਨਾਂ ਉਠ ਨਹੀਂ ਸਕਦਾ ਅਤੇ ਵਿਸ਼ਾ ਵਸਤੂ ਵੱਲ ਪੜ੍ਹ ਕੇ ਹੈਰਾਨ ਹੋ ਜਾਈਦਾ ਹੈ ਕਿ ਇਸ ਕਿਤਾਬ ਵਿੱਚ ਅਖੌਤੀ ਸਾਧਾਂ, ਦੇਹਧਾਰੀ ਗੁਰੂਆਂ, ਹਿੰਦੂਤਵੀ ਲੀਡਰਾਂ, ਅਕਾਲ ਤਖ਼ਤ ਦੇ ਕਮਜ਼ੋਰ ਜਥੇਦਾਰਾਂ, ਭਾਰਤੀ ਇਨਸਾਫ਼ ਪ੍ਰਨਾਲੀ, ਸਿੱਖ ਨਸਲਕੁਸ਼ੀ, ਕੱਚੀ ਬਾਣੀ ਪੜ੍ਹਨ ਵਾਲੇ ਸਾਧਾਂ,ਅਕਾਲੀ ਅਤੇ ਕਾਂਗਰਸੀ ਲੀਡਰਾਂ, ਵਹਿਮਾਂ ਭਰਮਾਂ ਵਿੱਚ ਫਸਾਉਣ ਵਾਲੇ ਠੱਗਾਂ,ਅਖੌਤੀ ਪੰਥਕ ਲੀਡਰਾਂ, ਭੂਤਾਂ ਪ੍ਰੇਤਾਂ, ਟੂਣੇ ਟਾਮਣ, ਵਰਤ, ਸਰਾਧ, ਸਗਨ ਅਪਸਗਨ, ਅਖੌਤੀ ਭਾਸ਼ਾ ਵਿਗਿਆਨੀ, ਵਿੱਚੋਂ ਕੋਈ ਵੀ ਵਿਸ਼ਾ, ਵਿਆਕਤੀ ਜਾਂ ਪੱਖ ਐਸਾ ਨਹੀਂ ਜਿਸ ਉਪਰ ਡਾ: ਉਦੋਕੇ ਨੇ ਆਪਣੇ. ਵਿਅੰਗਾਂ ਦੇ ਕਸਵੇਂ ਬਾਣ ਨਾ ਛੱਡੇ ਹੋਣ।

ਹਰਦੀਪ ਸਿੰਘ ਮਾਨ ਜਮਸ਼ੇਰ ਖਾਸ(ਆਸਟਰੀਆ)

# ਸ਼ਬਦਾਂ ਦੀ ਇੱਕ ਇਬਾਰਤ ਹੱਥਲੀ ਪੁਸਤਕ ਦੇ ਬਾਰੇ

ਹੱਥਲੀ ਪੁਸਤਕ 'ਕੁਝ ਖ਼ਤ ਬਾਬੇ ਨਾਨਕ ਦੇ ਨਾਂ' ਮੇਰੇ ਗੁਰਮਤਿ ਪ੍ਰਕਾਸ਼ ਵਿਚ ਛਪੇ ਲੇਖਾਂ ਦਾ ਸੰਗ੍ਰਹਿ ਹੀ ਹੈ ਭਾਵੇਂ ਕਿ ਇਕ ਦੋ ਲੇਖ ਜਿਹੜੇ ਮੇਰੇ ਮਜ਼ਮੂਨ, ਵਿਸ਼ਾ-ਵਸਤੂ ਅਤੇ ਲੇਖਣ ਵਿਧੀ ਨਾਲ ਮੇਲ ਖਾਂਦੇ ਸਨ ਉਹ ਵੀ ਲਏ ਹਨ। ਇਹ ਲੇਖ 'ਇਕ ਖ਼ਤ ਬਾਬੇ ਨਾਨਕ ਦੇ ਨਾਮ' ਹੇਠ 'ਗੁਰਮਤਿ ਪ੍ਰਕਾਸ਼' ਵਿੱਚ ਸੰਨ 2001 ਅਤੇ 2002 ਵਿਚ ਛਪੇ, ਲੇਖਣ ਵਿਧੀ ਅਤੇ ਸਿਰਲੇਖ ਸਾਰੇ ਲੇਖਾਂ ਦਾ ਇਕ ਹੀ ਸੀ ਪ੍ਰੰਤੂ ਵਿਸ਼ਾ ਸਾਰਿਆਂ ਦਾ ਹੀ ਅਲੱਗ-ਅਲੱਗ ਸੀ ਅਤੇ ਖ਼ਾਸ ਕਰਕੇ ਵਿਸ਼ੇ ਦੀ ਚੋਟ ਕਰਮਕਾਂਡਾਂ ਉਪਰ ਸੀ ਅਤੇ ਅਧਾਰ ਗੁਰਮਤਿ ਜੀਵਨ ਜਾਚ ਸੀ। ਕਰਮਕਾਂਡਾਂ ਅਤੇ ਹੋਰ ਬੁਰਾਈਆਂ ਉਪਰ ਕਸਵੀਂ ਚੋਟ ਕਰਨ ਲਈ ਕਿਸੇ ਵਿਅੰਗ ਨੂੰ ਵਾਰਤਿਕ ਅਤੇ ਕਿਤੇ ਕਾਵਿਕ ਵਿਧੀ ਵਿਚ ਵੀ ਵਰਤਿਆ ਪ੍ਰੰਤੂ ਮੁੱਖ ਮੰਤਵ ਕਰਮਕਾਂਡ ਦਾ ਖੰਡਨ ਹੈ।

ਦਰਅਸਲ ਕੁਝ ਦਾਨਿਸ਼ਮੰਦ ਵੀਰ ਇਸ ਨੂੰ 'ਅਧੂਰੀ ਗੱਲ' ਕਹਿ ਕੇ ਰੱਦ ਵੀ ਕਰਦੇ ਹਨ ਕਿ ਗੁਰੂ ਨਾਨਕ ਨੂੰ ਚਿੱਠੀਆਂ ਲਿਖਣ ਦਾ ਕੀ ਫ਼ਾਇਦਾ... ਇਹ ਕਿਹੜੀਆਂ ਗੁਰੂ ਨਾਨਕ ਤੱਕ ਪਹੁੰਚਦੀਆਂ ਹਨ ਪ੍ਰੰਤੂ ਉਹ ਸੱਜਣ ਸ਼ਾਇਦ ਇਸ ਪੱਖ ਤੋਂ ਅਣਜਾਣ ਹਨ ਕਿ ਇਹਨਾਂ ਚਿੱਠੀਆਂ ਦਾ ਮਕਸਦ ਕਿਸੇ ਖ਼ਾਸ ਸ਼ਖਸੀਅਤ ਤੱਕ ਪਹੁੰਚ ਨਹੀਂ ਬਲਕਿ ਖ਼ਾਸ ਆਕਰਸ਼ਿਤ ਅਤੇ ਦੈਵੀ ਸਖਸ਼ੀਅਤਾਂ ਦੇ ਸਿਰਨਾਵੇਂ ਨੂੰ ਅਧਾਰ ਬਣਾ ਕੇ ਆਮ ਜਨ ਸਧਾਰਨ ਦੀ ਦਸ਼ਾ ਦਾ ਸਧਾਰਨ ਬੋਲੀ ਅਤੇ ਲੋਕ ਮੁਹਾਵਰਿਆਂ ਵਿੱਚ ਬਿਆਨ ਕੀਤਾ ਹੈ। ਭਾਵੇਂ ਕਿ ਇਹਨਾਂ ਲਿਖਤਾਂ ਦੀ ਕੋਈ ਖਾਸ ਇਤਿਹਾਸਕ ਮਹਾਨਤਾ ਵੀ ਨਹੀਂ ਅਤੇ ਕੋਈ ਇਤਿਹਾਸਕ ਸ੍ਰੋਤ ਵੀ ਨਹੀਂ ਪ੍ਰੰਤੂ ਇਕ ਤਰ੍ਹਾਂ ਦੀ ਲੇਖਣ ਵਿਧੀ ਜ਼ਰੂਰ ਹੈ। ਸੋ ਇਹ ਖ਼ਤ ਕੇਵਲ ਮਨਪ੍ਰਚਾਵੇ ਦਾ ਸਾਧਨ ਹੀ ਨਹੀਂ ਬਲਕਿ ਕੌਮ ਅੰਦਰ ਦਿਨ-ਬ-ਦਿਨ ਪੈਦਾ ਹੋ ਰਹੀਆਂ ਬੁਰਾਈਆਂ ਦੀ ਹਕੀਕੀ ਤਸਵੀਰ ਹੈ।

ਇਹ ਲੇਖਾਂ ਵਿਚਲੀ ਵੇਦਨਾ, ਵਿਅੰਗਾਂ ਅਤੇ ਟਿੱਪਣੀਆਂ ਦਾ ਮੂੰਹ ਆਮ ਲੋਕਾਈ ਅਤੇ ਸੰਗਤ ਵੱਲ ਹੈ ਪ੍ਰੰਤੂ ਸਿਰਨਾਵੇਂ ਲਈ ਮਰਦਿ-ਕਾਮਿਲ ਜਗਤ ਪਿਤਾ ਦੇ ਨਾਮ ਦੀ ਵਰਤੋਂ ਕੀਤੀ ਗਈ ਹੈ। ਸੰਨ 1999 ਜਨਵਰੀ ਜਾਂ ਫਰਵਰੀ ਦੀ ਗੱਲ ਹੈ ਮੈਂ ਕਿਸੇ ਪੁਸਤਕ ਵਿਚੋਂ ਹਵਾਲਾ ਲੱਭਣ ਲਈ ਸਿੱਖ ਰੈਫਰੈਂਸ ਲਾਇਬਰੇਰੀ ਸ੍ਰੀ ਦਰਬਾਰ ਸਾਹਿਬ (ਅੰਮ੍ਰਿਤਸਰ) ਗਿਆ।ਅੰਦਰ ਵੜਿਆ ਤਾਂ ਸਿੱਖ ਰੈਫਰੈਂਸ ਲਾਇਬਰੇਰੀ ਵਿਚ ਬੈਠੇ ਸਿੱਖ ਇਤਿਹਾਸ ਰਿਸਰਚ ਬੋਰਡ ਦੇ ਡਾਇਰੈਕਟਰ ਸਾਹਿਬ ਨੇ ਆਪਣੇ ਦਫਤਰ ਵਿੱਚੋਂ ਅਵਾਜ਼ ਦਿੱਤੀ, "ਉਦੋਕੇ! ਕਿਤਾਬਾਂ ਫਿਰ ਫਰੋਲੀਂ ਪਹਿਲਾਂ ਇਧਰ ਆ.... ਅੱਜ ਤੈਨੂੰ ਇਕ ਖਾਸ ਸਖਸ਼ੀਅਤ ਨਾਲ ਮਿਲਾਈਏ...।"

ਮੈਂ ਦਫਤਰ ਦੇ ਅੰਦਰ ਗਿਆ ਤਾਂ ਇਕ ਸਰਦਾਰ ਜੀ ਬੜੇ ਦਿਲ ਖਿਚਵੇਂ ਚਿਹਰੇ ਵਾਲੇ ਡਾਇਰੈਕਟਰ ਸਾਹਿਬ ਹੋਰਾਂ ਨਾਲ ਬੈਠੇ ਸਨ। ਫਤਹਿ ਦੀ ਸਾਂਝ ਉਪਰੰਤ ਡਾਇਰੈਕਟਰ ਸਾਹਿਬ

ਨੇ ਮੇਰੀ ਜਾਣ-ਪਛਾਣ ਉਹਨਾਂ ਨਾਲ ਕਰਵਾਈ ਅਤੇ ਉਹਨਾਂ ਬਾਰੇ ਦੱਸਦਿਆਂ ਕਿਹਾ, "ਇਹ ਸਰਦਾਰ ਮਨੋਹਰ ਸਿੰਘ 'ਮਾਰਕੋ' ਹਨ... ਵੈਸੇ ਤਾਂ ਇਹਨਾਂ ਪੰਥ ਲਈ ਬਹੁਤ ਕਾਰਜ ਕੀਤਾ ਹੈ ਪ੍ਰੰਤੂ ਇਹਨਾਂ ਦੀਆਂ ਲਿਖੀਆਂ 'ਗੁਰੂ ਨਾਨਕ ਵੱਲ ਚਿੱਠੀਆਂ' ਇਹਨਾਂ ਦਾ ਖ਼ਾਸ ਸ਼ਾਹਕਾਰ ਹੈ.... ਉਦੇਕੇ ਮੈਂ ਚਾਹੁੰਨਾ ਕਿਤੇ ਤੂੰ ਵੀ 10-12 ਇਹੋ ਜਿਹੀਆਂ ਚਿੱਠੀਆਂ ਲਿਖ ਦੇਹ ਬੜਾ ਵਧੀਆ ਕਾਰਜ ਹੈ।"

ਕੁਝ ਸਮਾਂ ਬੈਠਾ ਅਤੇ ਚਾਹ ਦੇ ਪਿਆਲੇ ਤੋਂ ਬਾਅਦ ਉਠ ਕੇ ਵਾਪਿਸ ਆਪਣੇ ਪਿੰਡ ਆ ਗਿਆ। ਘਰ ਆ ਕੇ ਸ. ਮਨੋਹਰ ਸਿੰਘ ਮਾਰਕੋ ਦੁਆਰਾ ਲਿਖੀ ਕਿਤਾਬ 'ਚਿੱਠੀਆਂ ਲਿਖ ਸਤਿਗੁਰੂ ਵੱਲ ਪਾਈਆਂ' ਫੜ੍ਹ ਕੇ ਬੈਠ ਗਿਆ ਅਤੇ ਸਾਰੀਆਂ ਪੜ੍ਹ ਕੇ ਹੀ ਸੁੱਤਾ। ਚਿੱਠੀਆਂ ਤੋਂ ਪਹਿਲਾਂ ਸਰਦਾਰ ਮਨੋਹਰ ਸਿੰਘ ਮਾਰਕੋ ਵੱਲੋਂ ਲਿਖੀ ਭੂਮਿਕਾ ਦੇ ਸ਼ਬਦਾਂ ਤੋਂ ਇਹ ਅਹਿਸਾਸ ਜ਼ਰੂਰ ਹੋ ਗਿਆ ਕਿ ਇਹ ਕੇਵਲ ਵਿਅੰਗ ਨਹੀਂ ਬਲਕਿ ਡੂੰਘੇਰੇ ਗਿਆਨ ਭਰੇ ਸ਼ਬਦ ਵੀ ਹਨ। ਸਰਦਾਰ ਮਾਰਕੋ ਆਪਣੀ ਪੇਸ਼ਕਾਰੀ ਵਿਚ ਬਿਆਨ ਕਰਦੇ ਹਨ,

"ਸੋ ਇਹ ਚਿੱਠੀਆਂ ਦੀ ਲੇਖਣ ਵਿਧੀ ਆਪਣੇ ਆਪ ਵਿਚ ਲੋਕਾਂ ਵਿਚ ਜਾਗਰੂਕਤਾ ਪੈਦਾ ਕਰਨ ਦਾ ਨਿਵੇਕਲਾ ਜਿਹਾ ਢੰਗ ਹੀ ਹੈ। ਵਿਅੰਗ ਭਾਵੇਂ ਵਰਤਿਆ ਗਿਆ ਪ੍ਰੰਤੂ ਅੰਤਰੀਵ ਦੇ ਦਰਦ ਨੂੰ ਸਮਝਣਾ ਵੀ ਅਤਿ ਜ਼ਰੂਰੀ ਹੈ। ਇਹ ਚਿੱਠੀਆਂ ਕੋਈ ਮੇਰਾ ਮਨ ਪਰਚਾਵੇ ਦਾ ਸਾਧਨ ਨਹੀਂ। ਇਹ ਮੇਰੇ ਅਣਵਗੇ ਅੱਥਰੂ ਹਨ, ਮੇਰੇ ਗਲੇ ਵਿਚ ਅਟਕੀਆਂ ਹਿਚਕੀਆਂ ਹਨ, ਮੇਰਾ ਦਬਿਆ-ਦਬਿਆ ਰੋਣ ਦਾ ਉਪਰਾਲਾ ਹੈ। ਮਤਾਂ ਕਿਸੇ ਡਾਰੋਂ ਟੁਟੇ ਨੂੰ ਆਵਾਜ ਮਾਰ ਕੇ ਵਾਪਸ ਮੋੜ ਸਕਾਂ, ਜਾਂ ਕਿਸੇ ਸੰਸਥਾ ਦੇ ਸੁਤੇ-ਨੀਂਦੇ ਨੈਣਾਂ ਨੂੰ ਪੰਥਕ ਸਥਿਤੀ ਦਾ ਭੋਰਾ ਕੁ ਝਾਵਲਾ ਦਸ ਸਕਾਂ।

ਚਿੱਠੀਆਂ ਤੋਂ ਮੇਰਾ ਮੰਤਵ ਤੇ ਉਪਰਾਲਾ ਪ੍ਰਤਖ ਹੈ, ਇਹ ਚਿੱਠੀਆਂ ਆਪਣੇ ਪੂਜਯ ਸਤਿਗੁਰੂ ਜੀ ਨੂੰ ਸੰਬੋਧਨ ਕੀਤੀਆਂ ਹਨ ਪਰ ਵਿਅੰਗ ਦਾ ਮੂੰਹ ਸੰਗਤਾਂ ਵੱਲ ਹੈ। ਸੰਗਤਾਂ ਵਿਚ ਸਤਿਕਾਰੇ ਨੇਮੀ ਵੀ ਹਨ, ਪ੍ਰੇਮੀ ਵੀ ਹਨ, ਸੰਤ ਵੀ ਹਨ ਅਤੇ ਰਾਗੀ ਪ੍ਰਚਾਰਕ ਵੀ ਹਨ ਪਰ ਮੇਰੇ ਮੰਤਵ ਦਾ ਮੁੱਖ ਧੁਰਾ ਉਹ ਮਨਮੁਖ ਹਨ ਜਿਨ੍ਹਾਂ ਨੇ ਰਹਿਤਵਾਨ ਗੁਰਸਿੱਖਾਂ ਦੀ ਕਰਨੀ ਨੂੰ ਘੱਟੇ ਰੋਲ ਛਡਿਆ ਹੈ।

ਮਨ ਆਖਦਾ ਹੈ, ਕਿ ਵੇਖ ਕੇ ਅਣਡਿੱਠ ਕਰਨ ਦਾ ਜਤਨ ਸ਼ਾਂਤੀ ਦਾਇਕ ਹੈ, ਪਰ ਬੁਧੀ ਆਖਦੀ ਹੈ ਕਿ ਸ਼ਾਂਤੀ ਨਾਲੋਂ ਸੁਧਾਰ ਪਰਬਲ ਹੈ। ਇਨ੍ਹਾਂ ਚਿੱਠੀਆਂ ਤੋਂ ਮੇਰਾ ਮੰਤਵ ਅਤੇ ਉਪਰਾਲਾ ਪ੍ਰਤੱਖ ਹੈ, ਭਾਵੇਂ ਵੇਦਨਾ ਦੱਸਣ ਲਈ ਅੱਖਰਾਂ ਦੀ ਚੋਣ ਅਪੂਰਣ ਹੋਵੇ। ਸੋ ਕਿਸੇ ਵੀ ਉਕਾਈ ਲਈ ਖਿਮਾਂ ਚਾਹਵਾਂਗਾ।

ਤੁਸੀਂ ਮੰਨੋਗੇ ਕਿ ਹੜ੍ਹ ਵਿਚ ਆਇਆ ਪਾਣੀ, ਚੌਗਿਰਦੇ ਦੀ ਮੈਲ ਹੀ ਤਾਂ ਹੈ।ਆਉ! ਜ਼ਾਤੀਅਤ ਤੋਂ ਉਪਰ ਉਠ ਕੇ, ਇਕ ਮਿਲਵਾਂ ਫ਼ੂੰਣ, ਚੌਗਿਰਦਾ ਹੂੰਝਣ ਤੇ ਲਾਈਏ, ਅਤੇ ਪੰਥ ਵਿਚ ਪਸਰੀ ਗ਼ਲਾਜਤ ਤੋਂ ਮੁਕਤ ਹੋਈਏ, ਕਿ ਅੰਨ੍ਹੀਆਂ ਅੱਖਾਂ ਵਿਚ ਕੇਵਲ ਸੁਰਮੇ ਦੀ ਸਲਾਈ ਨਾਲ ਸੂਹਜ ਨਹੀਂ ਉਗਮ ਪੈਂਦਾ।"

ਮਨੋਹਰ ਸਿੰਘ (ਮਾਰਕੋ)

''ਬਾਝ ਖੁਸ਼ੀ ਦੇ ਹੱਸਿਆਂ ਨਹੀਂ ਜਾਂਦਾ, ਰੋਣੇ ਗ਼ਮਾਂ ਦੇ ਬਾਝ ਨਹੀਂ ਰੋਏ ਜਾਂਦੇ।
ਬਿਨਾਂ ਦਰਦ ਨਹੀਂ ਸੀਨੇ 'ਚ ਛੇਕ ਪੈਂਦਾ, ਬਿਨਾਂ ਛੇਕ ਨਹੀਂ ਮੋਤੀ ਪਰੋਏ ਜਾਂਦੇ।''

ਸਰਦਾਰ ਮਨੋਹਰ ਸਿੰਘ ਮਾਰਕੋ ਜੀ ਦੀਆ ਕੁੱਝ ਚਿੱਠੀਆਂ ਇਕ ਵੰਨਗੀ ਵਜੋਂ ਅੰਸ਼ਿਕ ਮਾਤਰ ਪੇਸ਼ ਕਰ ਰਿਹਾ ਹਾਂ,

## ਵੰਨਗੀ ਪਹਿਲੀ (ਛੇਵੀਂ ਚਿੱਠੀ)

ਲਿਖਤਮ ਮਨੋਹਰ ਸਿੰਘ, ਪਾਸੇ ਮੇਰੇ ਜਾਗਤੀ ਜੋਤ ਸਤਿਗੁਰੂ ਅਤੇ ਤ੍ਰਿਪਤਾ ਮਾਤਾ ਦੇ ਦੁਲਾਰੇ,ਬਾਬਾ ਜੀ ਜੋਗ ਸਤਿ ਕਰਤਾਰ ਪੁਜੇ ਜੀ।

ਹੋਰ ਬਾਬਾ ਜੀ ਤੁਸਾਂ ਹੁਣ ਮਾਤ ਲੋਕ ਵਲ ਫੇਰੀ ਪਾਉਣ ਦਾ ਕਸ਼ਟ ਕਰਨਾ। ਤੁਹਾਡੀ ਅਗਵਾਈ ਦੀ ਉਚੇਚੀ ਲੋੜ ਹੈ। ਤੁਸੀਂ ਤਾਂ ਪਾਤਸ਼ਾਹ ਹੋਏ, ਤੁਹਾਨੂੰ ਵੱਡੇ ਕੰਮਾਂ ਤੋਂ ਹੀ ਵਿਹਲ ਮਿਲਦੀ ਨਹੀਂ। ਛੋਟੇ ਕੰਮਾਂ ਦੀ ਦੇਖ ਭਾਲ ਵਾਲੇ ਤੁਹਾਡੇ ਮੁਨਸ਼ੀ ਮੁਸੱਦੀ ਵੀ ਤੁਹਾਨੂੰ ਸੰਗਤਾਂ ਦਾ ਪੂਰਾ ਵਿਸਥਾਰ ਨਹੀਂ ਦੇਂਦੇ ਜਾਪਦੇ। ਤੁਸਾਡੇ ਸਮੇਂ ਦੇ ਸਾਦ ਮੁਰਦੇ ਵਿਆਹ, ਪੰਡਤ ਪਾਂਧੇ ਸਵਾ ਰੁਪਿਆ ਲੈ ਕੇ ਕਰਵਾ ਦੇਂਦੇ ਸਨ। ਤੁਸਾਂ ਇਸ ਤੁਛ ਮਾਇਆ ਤੋਂ ਖਿੱਝ ਕੇ ਪੰਡਤਾਂ ਨੂੰ ਬੜੀ ਝਾੜ ਪਾਈ ਸੀ ਤੇ ਫੁਰਮਾਇਆ ਸੀ।

ਸਸੇ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥
ਸਾਈ ਪੁਤਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥

ਪਰ ਹੁਣ ਸਵਾ ਰੁਪਏ ਦੇ ਛੋਟੇ ਮੋਟੇ ਦਾਨ ਦੀ ਪੁਛ ਹੀ ਕੀ ਹੈ। ਹੁਣ ਹਜ਼ਾਰ ਪੰਜ ਸੌ ਰੁਪਏ ਦਾ ਢੋਲ ਢਮੱਕੇ ਵਾਲੇ ਹੀ ਲੈ ਜਾਂਦੇ ਹਨ। ਹੁਣ ਬਰਾਤਾਂ ਪੰਜ ਸਟਾਰ ਹੋਟਲਾਂ ਵਿਚ ਢੁਕਦੀਆਂ ਹਨ। ਅਨੰਦ ਕਾਰਜ ਦੀ ਰਸਮ ਉਚ ਕੋਟੀ ਦੇ ਰਾਗੀ ਹਜ਼ਾਰਾਂ ਰੁਪਿਆਂ ਬਦਲੇ ਕਰਾਉਂਦੇ ਹਨ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਟਲ ਦੇ ਉਨ੍ਹਾਂ ਕਮਰਿਆਂ ਵਿਚ ਹੁੰਦਾ ਹੈ, ਜਿਥੇ ਸਾਲਾਂ ਬਧੀ ਸਿਗਰਟਾਂ ਪੀ ਪੀ ਲੋਕਾਂ ਨੇ ਛੱਤਾਂ ਵੀ ਧੁਆਂਖ ਦਿੱਤੀਆਂ ਹੁੰਦੀਆਂ ਹਨ। ਤੁਹਾਡੇ ਸਿੱਖਾਂ ਦੀ ਸ਼ਰਧਾ ਅਪਾਰ ਹੈ। ਰੋਟੀ ਸ਼ੁਰੂ ਕਰਨ ਤੋਂ ਪਹਿਲਾਂ ਤੁਹਾਨੂੰ ਭੋਗ ਲਵਾਉਣਾ ਉਥੇ ਵੀ ਨਹੀਂ ਭੁਲਦੇ ਭਾਵੇਂ ਉਥੇ ਮੋਟੇ ਮਾਸ ਦਾ ਪਕਵਾਨ ਹੀ ਹੁੰਦਾ ਹੋਵੇ। ਤੁਸਾਂ 'ਅਭਾਖਿਆ ਕਾ ਕੁਠਾ ਬਕਰਾ' ਖਾਣ ਤੋਂ ਵਰਜਿਆ ਸੀ, ਇਥੇ ਤਾਂ ਆਵਾ ਹੀ ਊਤ ਗਿਆ ਹੈ।ਤੁਸੀਂ ਭਾਖਿਆ ਕੀ ਸਿਖੋਗੇ। ਹੁਣ ਅਭਾਖਿਆ ਬੋਲਣ ਵਾਲੇ ਮੁਗ਼ਲ ਅਤੇ ਅੰਗਰੇਜ਼ ਅਸਾਨੂੰ ਅਜ਼ਾਦ ਕਰਕੇ ਚਲੇ ਗਏ ਹਨ, ਪਰ ਤੁਹਾਡੇ ਸ਼ਰਧਾਲੂਆਂ ਦਾ ਹਾਲ ਇਹ ਹੈ ਕਿ ਅਰਦਾਸ ਪੰਜਾਬੀ ਵਿਚ ਕਰਦੇ ਹਨ, ਕੁੱਤੇ ਨੂੰ ਪਿਆਰ ਹਿੰਦੀ ਵਿਚ ਕਰਦੇ ਹਨ, ਅਤੇ ਬੱਚਿਆਂ ਨੂੰ ਗਾਲ੍ਹਾਂ ਅੰਗਰੇਜ਼ੀ ਵਿਚ ਕੱਢਦੇ ਹਨ।

ਹੋਟਲਾਂ ਦੀ ਗੱਲ ਛੱਡੋ, ਸ਼ਰਧਾਵਾਨ ਸਿੱਖਾਂ ਦੇ ਘਰ ਵੀ ਸੋਮ ਰਸ (ਸ਼ਰਾਬ) ਤੋਂ ਬਿਨਾਂ ਖਾਣਾ ਸ਼ੁਰੂ ਨਹੀਂ ਹੁੰਦਾ। ਤੁਸੀਂ ਆਪਣੇ ਸਮੇਂ ਜਦੋਂ ਅਣ-ਕਮਾਏ ਧਨ ਵਾਲੇ ਪੁਰਸ਼ ਦੇ ਘਰ ਲੰਗਰ ਛਕਦੇ ਸਾਉ, ਤਾਂ ਤੁਸਾਡੀ ਬਿਰਤੀ ਉਖੜ ਉਖੜ ਪੈਂਦੀ ਸੀ ਤੇ ਤੁਸੀਂ ਦਸਾਂ ਨਹੁੰਆਂ

ਦੀ ਕਿਰਤ ਦਾ ਉਪਦੇਸ਼ ਕਰਦੇ ਸਾਉ। ਹੁਣ ਉਪਦੇਸ਼ ਤੁਸਾਡੇ ਦਾ ਆਧਾਰ ਕੀ ਹੋਵੇਗਾ, ਇਹ ਤੁਸੀਂ ਆਪ ਜਾਣੋਂ। ਕਿਉਂਕਿ ਸੁਆਂਤਿ ਬੂੰਦ,ਜੇ ਸਿੱਪ ਦੇ ਮੂੰਹ ਵਿੱਚ ਡਿੱਗੇ ਤਾਂ ਸੁਚਾ ਮੋਤੀ ਹੋ ਨਿਬੜਦੀ ਹੈ ਅਤੇ ਜੇ ਇਹੋ ਬੂੰਦ ਸੱਪ ਦੇ ਮੂੰਹ ਵਿਚ ਡਿੱਗੇ ਤਾਂ ਮਾਰੂ ਵਿਸ ਦਾ ਰੂਪ ਧਾਰਨ ਕਰ ਲੈਂਦੀ ਹੈ।

ਬਾਬਾ ਜੀ! ਤੁਹਾਨੂੰ ਯਾਦ ਹੀ ਹੋਵੇਗਾ, ਕਿਵੇਂ ਤੁਹਾਡੀ ਆਪਣੀ ਜੰਞ ਬੈਲ-ਗਡਿਆਂ ਉਪਰ ਬਟਾਲੇ ਗਈ ਸੀ। ਪਰਿਵਾਰਿਕ ਮੇਲ ਜੋਲ ਦਾ ਕਿਤਨਾ ਸੁਹਾਵਣਾ ਤੇ ਸਾਊ ਪਰਭਾਵ ਸੀ। ਨਾਂ ਕਿਸੇ ਭੰਗੜਾ ਪਾਇਆ ਸੀ, ਨਾ ਬੈਂਡ ਵਾਜੇ ਸਨ ਤੇ ਨਾ ਹੀ ਗੱਲਾਂ ਵਾਲੇ ਤਵਿਆਂ ਉਪਰ ਫ਼ਿਲਮੀ ਗਾਣੇ ਗਾਏ ਗਏ ਸਨ। ਬਾਕੀ ਗੱਲ ਤਾਂ ਸ਼ਾਇਦ ਓਪਰੀ ਨਾਂਹ ਲਗੇ ਪਰ ਭੰਗੜੇ ਬਾਬਤ ਤੁਸੀਂ ਜ਼ਰੂਰ ਪੁਛੋਗੇ। ਤੁਸਾਂ ਇਕ ਵਾਰੀ ਰਾਸਧਾਰੀ ਮੁੰਡਿਆਂ ਨੂੰ ਨਚਦਿਆਂ ਤੱਕ ਕੇ ਫੁਰਮਾਇਆ ਸੀ :

ਵਾਇਨਿ ਚੇਲੇ ਨਚਨਿ ਗੁਰ॥ ਪੈਰ ਹਲਾਇਨ ਫੇਰਨਿ ਸਿਰ॥
ਉਡਿ ਉਡਿ ਰਾਵਾ ਝਾਟੈ ਪਾਇ॥ ਵੇਖੈ ਲੋਕੁ ਹਸੈ ਘਰਿ ਜਾਇ॥

ਬੱਸ ਸਮਝ ਲਵੋ ਕਿ ਇਹ ਭੰਗੜਾ, ਉਸ 'ਰਾਸ' ਦਾ ਵਿਗੜਿਆ ਰੂਪ ਹੈ।ਸ਼ਰਾਬ ਨਾਲ ਗੁੱਟ ਹੋ ਕੇ ਬਰਾਤ ਦੇ ਅੱਗੇ ਅੱਗੇ ਲੜਖੜਾਂਦੇ ਜਾਣ ਨੂੰ ਭੰਗੜਾ ਆਖਦੇ ਹਨ। ਭੰਗੜੇ ਵਿਚ ਕੇਵਲ ਮੁੰਡੇ ਖੁੰਡੇ ਹੀ ਸ਼ਾਮਿਲ ਨਹੀਂ ਹੁੰਦੇ, ਸਗੋਂ ਘਰ ਦੇ ਵੱਡੇ ਵਡੇਰਿਆਂ ਨੂੰ ਵੀ ਖਿਚ-ਖਿਚਾ ਕੇ ਇਕ ਤਮਾਸ਼ਾ ਬਣਾ ਲੈਂਦੇ ਹਨ। ਹੁਣ ਤਾਂ ਜ਼ਨਾਨੀਆਂ ਦਾ ਭੰਗੜਾ ਬਹੁਤ ਪ੍ਰਚਲਿਤ ਹੈ।ਘਰ ਵਿਚ ਸੌਹਰੇ ਕੋਲੋਂ ਘੁੰਡ ਕਢਣ ਵਾਲੀਆਂ ਪਾਰਸਾਅ ਬੀਬੀਆਂ, ਛਾਤੀਆਂ ਨੂੰ ਨਿੱਕੀ ਜਿਹੀ ਤੜਾਕੀ ਨਾਲ ਢਕ ਕੇ ਤੇ ਢਿੱਡੋਂ ਨੰਗੀਆਂ, ਉਚੇ ਹੱਥ ਕਰਕੇ ਭੰਗੜੇ ਦਾ ਤਾਲ ਦੇਂਦੀਆਂ ਤੇ ਨੱਚਦੀਆਂ ਹਨ, "ਵੇਖੈ ਲੋਕੁ ਹਸੈ ਘਰਿ ਜਾਇ॥"

ਇਨ੍ਹਾਂ ਗੁੱਟ ਹੋਏ ਬਰਾਤੀਆਂ ਦੇ ਸੁਆਗਤ ਲਈ ਅਗੋਂ ਢੋਲਕੀਆਂ ਖੜਕਾ ਕੇ ਸ਼ਬਦ ਗਾਇਨ ਹੁੰਦੇ ਹਨ।"ਹਰਿ ਸਜਣੁ ਲਧਾ ਜੀ ਸਾਰਾ ਜਗ ਢੂੰਡ ਕੇ" ਬਲਿਹਾਰੇ ਜਾਈਏ, ਇਹੋ ਜਿਹੇ ਸੁਹਣੇ ਸਾਜਣਾਂ ਤੋਂ। ਅੱਖੋਂ ਅੰਨ੍ਹੀ ਨੇ ਨਾਂ ਨੂਰ ਭਰੀ।

ਰੋਟੀ ਖਾਣ ਸਮੇਂ ਗੁੱਟ ਹੋਏ ਸ਼ਰਾਬੀਆਂ ਦੀ ਹੇੜ, ਜਿਸ ਨੂੰ ਬਰਾਤ ਵਰਗੇ ਸ਼ੁਭ ਨਾਂ ਨਾਲ ਸੰਬੋਧਨ ਕੀਤਾ ਜਾਂਦਾ ਹੈ, ਮੁਰਗੀ ਦੀਆਂ ਲੱਤਾਂ ਨਾਲ ਚੰਬੜ ਜਾਂਦੀ ਹੈ। ਤੁਹਾਡੇ ਸਮੇਂ ਦਾ ਪੰਗਤ ਵਿਚ ਬੈਠ ਕੇ ਪੂਰੀ ਕੜਾਹ ਦਾ ਸੁਆਦ ਪੁਰਾਣੀ ਕਹਾਣੀ ਹੈ। ਹੁਣ ਬਗਲੇ ਵਾਂਗ ਖੜੇ ਹੋ ਕੇ ਮੁਰਗਾ ਮੱਛੀ ਖਾਣ ਨੂੰ **"Buffet"** ਆਖਦੇ ਹਨ। ਬਗਲਾ ਤਾਂ ਫੜੀ ਮੱਛੀ ਨਾਲ ਢਿੱਡ ਭਰਦਾ ਹੈ ਪਰ ਬਰਾਤੀ ਲੋਗ ਮੁਰਗੇ ਦੀਆਂ ਲੱਤਾਂ ਨਾਲ ਦੰਦ ਪਾਲਿਸ਼ ਕਰਦੇ ਹਨ। ਛੱਕਣ ਛਕਾਣ ਦੇ ਬਾਅਦ ਫੁਲਕੇ ਦੀ ਵਾਰੀ ਆਉਂਦੀ ਹੈ, ਕੇਵਲ ਹੱਥ ਪੂੰਝਣ ਲਈ। ਤੁਸੀਂ ਤਾਂ ਕਦੇ ਇਹ ਨਜ਼ਾਰਾ ਤਕੋ ਤਾਂ ਤੁਹਾਡਾ ਕੋਮਲ ਚਿਤ ਮਤਲਾਣ ਲਗ ਜਾਏ। ਜੇ ਇਸ ਪਿਰਤ ਵਿਰੁੱਧ ਤੁਸੀਂ ਕਿਤੇ ਬਾਣੀ ਵਿਚ ਜ਼ਿਕਰ ਕਰ ਦੇਵੋ, ਤਾਂ ਤੁਹਾਡੇ ਸਿੱਖ ਭਾਵੇਂ ਨਾਰਾਜ਼ ਹੀ ਹੋ ਜਾਣ। ਛਡੋ ਪਰੇ, ਇਹ ਨਿੱਕੀਆਂ ਨਿੱਕੀਆਂ ਗੱਲਾਂ ਅੱਖ ਉਹਲੇ ਕਰ ਦੇਣੀਆਂ ਹੀ ਚੰਗੀਆਂ ਹਨ।

ਜੇ ਸ਼ਾਦੀ ਦਾ ਪੂਰਾ ਅਨੰਦ ਲੈਣਾ ਹੋਵੇ ਤਾਂ 'ਜੈ-ਮਾਲਾ' ਦੀ ਰਸਮ ਜ਼ਰੂਰ ਤੱਕਣਾ ਜੀ। ਵਿਆਹ ਨੂੰ ਵਧੇਰੇ ਪੱਕਿਆਂ ਕਰਨ ਲਈ ਅੱਜ ਕੱਲ ਸਿੱਖਾਂ ਵਿਚ 'ਦੋਹਰੀ ਰਸਮ' ਦਾ ਰਿਵਾਜ਼ ਹੈ। ਰਾਤ ਨੂੰ ਵਿਆਹ ਸਵੰਬਰ ਵਾਂਗ 'ਜੈ-ਮਾਲਾ' ਰਾਹੀਂ ਹੁੰਦਾ ਹੈ ਤੇ ਸਵੇਰੇ 'ਅਨੰਦ ਕਾਰਜ' ਰਾਹੀਂ ਦੋਬਾਰਾ ਸਿੱਖ ਰੀਤਾਂ ਦਾ ਮੂੰਹ ਚਿੜਾਇਆ ਜਾਂਦਾ ਹੈ। ਤੁਸਾਂ ਬ੍ਰਾਹਮਣਾਂ ਨੂੰ ਮਗਰੋਂ ਲਾਹਿਆ ਸੀ ਪਰ ਅੱਜ ਬ੍ਰਾਹਮਣਵਾਦ ਫਿਰ ਪ੍ਰਧਾਨ ਹੈ।

ਹਾਂ ਸੱਚ! ਵਿਆਹ ਦੇ ਦੂਜੇ ਦਿਨ **'Honey Moon'** ਦੀ ਵਾਰੀ ਆ ਜਾਂਦੀ ਹੈ। ਪੁਰਾਣੇ ਸਮੇਂ ਤਾਂ ਹਨੀਮੂਨ ਦੀ ਰਸਮ ਘਰ ਦੀ ਸਭ ਤੋਂ ਹਨ੍ਹੇਰੀ ਕੋਠੀ ਵਿਚ ਮੰਨਾਂਦੇ ਸਨ ਪਰ ਅਜ ਦਾ ਬਾਬਾ ਆਦਮ ਵੱਖਰਾ ਹੈ।

ਇਕ ਹੋਰ ਗੱਲ ਸੁਣਨਾ ਜੀ। ਕਿਸੇ ਗਰੀਬ ਬੰਦੇ ਨੇ ਕੇਵਲ ਦੋ ਸੌ ਆਦਮੀ ਜੰਝ ਵਜੋਂ ਲਿਆਣ ਲਈ ਕੁੜਮਾਂ ਨੂੰ ਬੇਨਤੀ ਕੀਤੀ ਤੇ ਇਸੇ ਮੁਜ਼ਬ ਸਾਰਾ ਪ੍ਰਬੰਧ ਕੀਤਾ ਗਿਆ। ਬਰਾਤ ਚੱਲਣ ਵੇਲੇ ਕਿਸੇ ਨੇ ਆ ਕੇ ਦੱਸਿਆ ਕਿ ਬਰਾਤ ਪੰਜ ਸੌ ਤੋਂ ਉਪਰ ਢੁਕ ਰਹੀ ਹੈ। ਸੋ ਵਿਚਾਰੇ ਨੇ ਸੁਨੇਹਾ ਘਲਿਆ ਕਿ ਜੇ ਬਰਾਤ ਪੰਜ ਸੌ ਆ ਰਹੀ ਹੈ ਤਾਂ ਕਿਰਪਾ ਕਰਕੇ ਬਰਾਤ ਥੋੜੀ ਲੇਟ ਕਰ ਲੈਣਾ ਤਾਂ ਜੋ ਪ੍ਰਬੰਧ ਠੀਕ ਕਰ ਸਕੀਏ। ਤਾਂ ਪੁੱਤਰ ਵਾਲਿਆਂ ਕਿਹਾ ਕਿ ਅਸੀਂ ਭਾਵੇਂ ਪੰਜ ਸੌ ਤੋਂ ਵੀ ਵਧੀਕ ਇਥੋਂ ਚਲੀਏ, ਅਸੀਂ ਇਕਰਾਰ ਮੁਤਾਬਿਕ ਤੁਹਾਡੇ ਘਰ ਦੋ ਸੌ ਹੀ ਪੁਜਾਂਗੇ, ਅਸਾਡਾ ਪ੍ਰਬੰਧ ਹੀ ਇਹੋ ਜਿਹਾ ਹੈ। ਬਰਾਤ ਢੁੱਕਣ ਤੇ ਪਤਾ ਲਗਾ ਕਿ ਬਰਾਤ ਦੋ ਸੌ ਹੀ ਪੁਜੇ ਹਨ। ਬਾਕੀ ਦੇ ਰਸਤੇ ਵਿਚ ਨਾਲੀਆਂ ਕੰਢੇ ਬਿਸਰਾਮ ਕਰ ਰਹੇ ਹਨ। "ਤਪਸੀ ਤੇ ਨੁਸ ਕਰਮੀ।"

ਲਾਊਡ ਸਪੀਕਰ ਦੀ ਗੱਲ ਵਿਚੇ ਹੀ ਰਹਿ ਗਈ। ਅਜ ਕਲ੍ਹ ਇਕ ਗਾਣਾ ਵਿਆਹ ਸਮੇਂ ਆਮ ਪ੍ਰਧਾਨ ਹੈ।

"ਝੂਠ ਬੋਲੇ ਕਊਆ ਕਾਟੇ
ਮੈਂ ਮਾਇਕੇ ਚਲੀ ਜਾਊਂਗੀ ਤੁਮ ਦੇਖਤੇ ਰਹੀਓ।"

ਇਹ ਤਾਂ ਲਾਵਾਂ ਤੋਂ ਪਹਿਲਾਂ ਦੀ ਸਿਖਿਆ ਹੈ। ਗਾਣੇ ਵੀ ਇਕ ਮਜ਼ਬੂਰੀ ਦੀ ਰਸਮ ਜਾਪਦੀ ਹੈ ਕਿਉਂਕਿ ਸਬਦਾਂ ਲਈ ਨਾ ਰਾਗੀ ਮਿਲਦੇ ਹਨ ਤੇ ਨਾਂ ਹੀ ਚੰਗੇ ਰਾਗੀ ਦੀ ਪੁਜਤ ਆਮ ਸਿੱਖ ਨੂੰ ਹੋ ਸਕਦੀ ਹੈ।

## ਵੰਨਗੀ ਦੂਜੀ (ਯਾਰਵੀਂ ਚਿੱਠੀ)

ਸੱਚੇ ਪਿਤਾ ਜੀ! ਚਰਨ ਬੰਦਨਾਂ ਪਰਵਾਨ ਕਰਨਾ ਜੀ, ਤੁਸਾਨੂੰ ਬੜੀ ਵਾਰੀ ਆਉਣ ਦੀ ਬੇਨਤੀ ਕੀਤੀ ਹੈ। ਪਰ ਤੁਸੀਂ ਆਉਣ ਦਾ ਕਸ਼ਟ ਨਹੀਂ ਕੀਤਾ। ਚਿੱਠੀ ਦਾ ਉਤਰ ਦੇਣਾ ਤਾਂ ਵੱਖਰੇ ਰਿਹਾ, ਚਿੱਠੀ ਦੀ ਪਹੁੰਚ ਵੀ ਨਹੀਂ ਦਿੱਤੀ। ਜੇ ਤੁਹਾਨੂੰ ਅਜੋਕੇ ਕਿਸੇ ਧਰਮ ਅਸਥਾਨ ਦੇ ਢੰਗਾਂ ਦਾ ਪਤਾ ਹੁੰਦਾ ਤਾਂ ਤੁਸੀਂ ਜੁਆਬ ਨਾਂਹ ਦੇਣ ਦੀ ਹਾਲਤ ਵਿਚ ਵੀ ਦੋ ਅਖਰ ਜ਼ਰੂਰ ਲਿਖ ਦੇਂਦੇ ,"ਮਾਮਲਾ ਵਿਚਾਰ ਅਧੀਨ ਹੈ।" ਇਸ ਤਰ੍ਹਾਂ ਉਤਰ ਦੇਣ ਦੀ ਮਜ਼ਬੂਰੀ ਵੀ

ਮੁੱਕ ਜਾਂਦੀ ਹੈ।

ਪਿਛਲੇਰੀ ਚਿੱਠੀ ਵਿਚ ਇਕ ਸ਼ਾਦੀ ਦਾ ਅਤੇ ਇਕ ਅੱਧ ਪਾਠ ਦੇ ਭੋਗ ਦਾ ਜ਼ਿਕਰ ਹੋਇਆ ਸੀ। ਅੱਜ ਇਕ ਹੋਰ ਨਵੀਂ ਗੱਲ ਦਰਿਸ਼ਟੀ-ਗੋਚਰ ਕਰਵਾਉਣਾ ਚਾਹੁੰਦਾ ਹਾਂ। ਭਾਵੇਂ ਤੁਸੀਂ ਨਾਂਹ ਹੀ ਮੰਨੋ, ਪਰ ਇਕ ਘਟਨਾ ਲਈ ਕੇਵਲ ਦੋ ਮਿੰਟ ਜ਼ਰੂਰ ਦੇਵੋ। ਤੁਹਾਡੇ ਇਕ ਸਿੱਖ ਨੇ ਬੱਚੇ ਦਾ ਨਾਂ ਰਖਵਾਣਾ ਸੀ। ਉਸ ਨੇ ਆਪਣੇ ਗ੍ਰਹਿ ਵਿਖੇ ਰੱਖੀ ਬਾਣੀ ਦਾ ਭੋਗ ਪਵਾਇਆ। ਕੀਰਤਨ ਕਥਾ ਹੋਈ। ਬੱਚੇ ਦਾ ਨਾਂ ਅੰਮ੍ਰਿਤ ਸਿੰਘ ਰਖਿਆ ਗਿਆ। ਜੈ-ਕਾਰੇ ਗਜੇ। ਵਧਾਈਆਂ ਮਿਲੀਆਂ। ਗੁਰੂ-ਗਰੰਥ ਸਾਹਿਬ ਜੀ ਸੰਤੋਖੇ ਗਏ, ਪਰ ਵਾਪਸ ਆਪਣੇ ਆਸਣ ਪਹੁੰਚਾਏ ਜਾਣ ਤੋਂ ਪਹਿਲਾਂ ਹੀ ਵਿਸਕੀ ਦੀ ਬੋਤਲ ਦਾ ਕਾਰਕ ਉਡਿਆ। ਨਿੱਕਾ ਜਿਹਾ ਗਲਾਸ ਬੱਚੇ ਦੇ ਮੂੰਹ ਨਾਲ ਲਾ ਕੇ ਇਕ ਜੈ-ਕਾਰਾ ਹੋਰ ਗੂੰਜਿਆ ਸਭ ਦੇ ਬੁਲੀਂ ਜੁੜ ਗਏ। "ਕੌਣ ਆਖੇ ਸਾਹਿਬ ਨੂੰ ਇੰਝ ਨਹੀਂ ਤੇ ਇੰਝ ਕਰ।"

ਬਾਬਾ ਜੀ ਤੁਹਾਨੂੰ ਇਕ ਗੱਲ ਹੋਰ ਦੱਸਾਂ, ਤੁਸੀਂ ਜ਼ਰੂਰ ਹੱਸੋਗੇ ਇਕ ਭੈਣ ਜੀ ਨੇ ਤੁਹਾਨੂੰ ਅਤੇ ਤੁਹਾਡੀਆਂ ਸੰਗਤਾਂ ਨੂੰ ਭਰਮਾਣ ਦਾ ਅਤੇ ਆਪਣਾ ਪਰਭਾਵ ਪਾਣ ਦਾ ਇਕ ਨਵਾਂ ਢੰਗ ਸੋਚਿਆ। ਮਹੀਨੇ ਦੀ ਪਹਿਲੀ ਤਰੀਕ ਨੂੰ ਗੁਰਦੁਆਰੇ ਜਾ ਕੇ ਭਾਈ ਜੀ ਨੂੰ ਸਵਾ ਰੁਪਈਆ ਫੜਾ ਕੇ ਹੁਕਮ ਕੀਤਾ ਕਿ ਰੋਜ਼ ਸਵੇਰੇ ਅਰਦਾਸ ਵਿਚ ਸਵਾ ਰੁਪਏ ਦੇ ਕੜਾਹ ਪ੍ਰਸ਼ਾਦਿ ਦਾ ਅਰਦਾਸਾ ਭੈਣ ਜੀ ਵਲੋਂ ਕਰ ਦਿੱਤਾ ਜਾਵੇ। ਬਾਬਾ ਜੀ ਵੇਖੋ, ਤੁਹਾਡੇ ਸਿੱਖ, ਸੱਜਣ ਠੱਗ ਦੇ ਵੀ ਗੁਰੂ ਹੋਏ ਕਿ ਨਾਂਹ? ਇਹੋ ਜਿਹਾ ਸੱਚਾ ਸੌਦਾ ਕਿਸੇ ਕਦੋਂ ਕੀਤਾ ਹੋਣਾ ਹੈ?

ਹੋਰ ਜੀ ਉਦਾਸੀਆਂ ਸਮੇਂ ਤੁਹਾਨੂੰ ਸਫ਼ਰ ਵਿਚ ਕਈ ਮਜ਼ਬੂਰੀ ਦੇ ਵਰਤ ਰਖਣੇ ਪੈਂਦੇ ਰਹੇ ਹੋਣਗੇ। ਪਰ ਸ਼ੌਕੀਆ ਵਰਤ ਦਾ ਸੁਆਦ ਤੁਸਾਂ ਕਦੇ ਨਹੀਂ ਮਾਣਿਆ ਹੋਣਾ, ਬਾਣੀ ਦਸਦੀ ਹੈ,

ਛੋਡਹਿ ਅੰਨੁ ਕਰਹਿ ਪਾਖੰਡ ॥
ਨਾ ਸੋਹਾਗਨਿ ਨਾ ਓਹਿ ਰੰਡ ॥

ਪਰ ਕਰਵਾ-ਚੌਥ ਦੇ ਨੇੜੇ-ਤੇੜੇ ਕਦੇ ਦਰਸ਼ਨ ਦਿਓ। ਸਿੱਖ ਮਾਈਆਂ ਬੀਬੀਆਂ ਵਰਤ ਵਾਲੇ ਦਿਨ ਅਸਿੱਖਾਂ ਦੀ ਵੇਖਾ-ਵੇਖੀ ਜ਼ਰਕ-ਬਰਕ ਕਪੜਿਆਂ ਵਿੱਚ ਸੁਭਾਇਮਾਨ ਹੋ ਕੇ ਕਿਸੇ ਅਨਪੜ੍ਹ ਪੰਡਿਤਾਣੀ ਮਗਰ ਕਿਵੇਂ ਚੰਨ ਨੂੰ ਅਰਘ ਦੇ ਕੇ ਤ੍ਰਿਪਤ ਹੁੰਦੀਆਂ ਹਨ ਅਤੇ ਕਿਤਨੇ ਸੋਹਣੇ ਸਲੋਕ ਉਚਾਰਦੀਆਂ ਹਨ :

ਸੁਤੜਾ ਜਾਗਾਈਏ ਨਾਂਹ, ਰੁਠੜਾ ਮਨਾਈਏ ਨਾਂਹ।

ਬਾਬਾ ਜੀ ਤੁਸਾਂ ਇਹ ਰਚਨਾ ਕਦੇ ਪੜ੍ਹੀ ਸੁਣੀ ਨਹੀਂ ਹੋਣੀ। ਇਹ ਪੰਡਤਾਂ ਦੀ ਰਚਨਾ ਹੈ।

ਕੇਵਲ ਵਰਤਾਂ ਤਕ ਹੀ ਗੱਲ ਨਹੀਂ ਨਿਬੜਦੀ। ਸ਼ਗਨ-ਅਪਸ਼ਗਨ,ਸੁਖਣਾਂ ਮਨੌਤਾਂ,ਸੁੱਚ-ਭਿੱਟ, ਜੰਤਰ ਮੰਤਰ, ਟੂਣੇ-ਤਵੀਤ, ਤੀਰਥ-ਸਰਾਧ, ਸੰਗਰਾਂਦ, ਮੱਸਿਆ, ਪੂਰਨਮਾਸ਼ੀ, ਭੂਤ-ਪਰੇਤ, ਜਾਤ-ਪਾਤ, ਪਾਂਧੇ-ਪਤਰੀਆਂ, ਕੁੰਭ-ਮੇਲੇ, ਜੋਤਾਂ ਜਗਰਾਤੇ, ਭੇਟਾਂ-ਚੜ੍ਹਾਵੇ, ਆਦਿਕ

ਘੱਟ ਜਾਂ ਵੱਧ ਹਰ ਪੁਰਾਤਨ ਕਰਮ ਕਾਂਡ ਸਿੱਖਾਂ ਵਿੱਚ ਅੱਜ ਵੀ ਪ੍ਰਚੱਲਤ ਹੈ। ਤੁਹਾਡੇ ਸਮੇਂ ਸ਼ਾਇਦ ਹੀ ਇਸ ਤੋਂ ਕੁਝ ਵੱਧ ਹੁੰਦਾ ਹੋਵੇਗਾ। ਅਸੀਂ ਪੰਜ ਸੌ ਸਾਲਾਂ ਦੇ ਯਤਨਾਂ ਬਾਅਦ ਵੀ ਕੋਹਲੂ ਦੇ ਬੈਲ ਵਾਂਗ ਇਨ੍ਹਾਂ ਥੋਥੇ ਕਰਮ ਕਾਂਡਾਂ ਦਾ ਚੱਕਰ ਕਟੀ ਜਾ ਰਹੇ ਹਾਂ।

"ਕੇਵਡੁ ਹਸਣੁ ਆਖੀਐ ਕੇਵਡੁ ਰੋਵਣ ਦਾ ਵਿਸਥਾਰਾ॥"

ਹੁਣੇ ਜਿਹੇ ਇਕ ਸ਼ਰਧਾਵਾਨ ਸਹਿਜਧਾਰੀ ਵੀਰ ਨੇ ਅਖੰਡ ਪਾਠ ਦਾ ਭੋਗ ਪੁਆ ਕੇ ਬੱਚੇ ਦੇ ਮੁੰਡਨ ਕਰਵਾਏ, ਤਾਂ ਜੋ ਸਤਿਗੁਰੂ ਵੀ ਰਾਜ਼ੀ ਰਹੇ ਤੇ ਦੇਵੀ ਮਾਤਾ ਵੀ ਗੁੱਸੇ ਨਾ ਹੋਵੇ। ਜਿਨ੍ਹਾਂ ਭਾਵਨਾਮਈ ਵਿਅਕਤੀਆਂ ਨੂੰ ਸਿੱਖ-ਸੇਧ ਹੀ ਕਿਤੋਂ ਪ੍ਰਾਪਤ ਨਾ ਹੋਵੇ ਤਾਂ ਦੋਸ਼ ਉਨ੍ਹਾਂ ਦਾ ਨਹੀਂ, ਸਿੱਖ ਆਗੂਆਂ ਦਾ ਦੋਸ਼ ਮੰਨਣ ਯੋਗ ਹੋਵੇਗਾ। ਅੰਨਾ ਆਗੂ ਜੇ ਥੀਐ, ਕਿਉ ਪਾਧਰੁ ਜਾਣੈ ॥

ਮੇਰੇ ਪੂਜਯ ਸਤਿਗੁਰੂ ਜੀ ਇਕ ਗੱਲ ਹੋਰ ਯਾਦ ਰਖਣਾ। ਕਿਸੇ ਗੁਰਦੁਆਰੇ ਦੇ ਪ੍ਰਚਾਰਕ ਜਾਂ ਕੀਰਤਨੀਏ ਨੂੰ 'ਭਾਈ' ਨਾਂ ਕਹਿ ਬੈਠਣਾ। ਇਹਨਾਂ ਲਈ 'ਭਾਈ' ਬੜਾ ਅਪਮਾਨ ਜਨਕ ਸੰਬੋਧਨ ਹੈ। ਅੱਜ ਤਾਂ 'ਸੰਤ' ਅੱਖਰ ਪ੍ਰਧਾਨ ਹੈ। ਜਪੁਜੀ ਸਾਹਿਬ ਦੀਆਂ ਪੰਜ ਪਉੜੀਆਂ ਵਿਚ ਸੱਤ ਭੁਲਾਂ ਕਰਨ ਵਾਲਾ ਵੀ 'ਸੰਤ' ਦੇ ਸੰਬੋਧਨ ਨਾਲੋਂ ਘੱਟ ਕਿਸੇ ਨਾਂ ਨਾਲ ਸੰਤੁਸ਼ਟ ਨਹੀਂ ਹੁੰਦਾ। 'ਭਾਈ' ਅੱਖਰ ਕੇਵਲ ਅਨਪੜ੍ਹਤਾ ਦਾ ਸੂਚਕ ਰਹਿ ਗਿਆ ਹੈ। ਹੁਣ ਤਾਂ ਭਾਈ ਮਰਦਾਨਾ ਨੂੰ ਵੀ ਸੰਤ ਮਰਦਾਨਾ ਆਖੇ ਬਿਨਾਂ ਸਰਨਾ ਨਹੀਂ।

ਜਾਪਦਾ ਹੈ, ਤੁਸੀਂ ਆਪਣੀ ਜਨਮਸਾਖੀ ਵੀ ਕਦੀ ਨਹੀਂ ਪੜ੍ਹੀ। ਕਹੇ ਜਾਂਦੇ ਭਾਈ ਬਾਲੇ ਨੇ ਵੀ ਤੁਹਾਡੀ ਜਨਮਸਾਖੀ ਲਿਖਣ ਬਾਰੇ ਤੁਹਾਥੋਂ ਆਗਿਆ ਨਹੀਂ ਲਈ ਹੋਣੀ ਕਿਉਂਕਿ ਜਿਤਨੀਆਂ ਕਰਾਮਾਤਾਂ ਉਸ ਨੂੰ ਯਾਦ ਸਨ, ਉਸ ਤੁਹਾਡੇ ਨਾਂ ਨਾਲ ਜੋੜ ਦਿੱਤੀਆਂ ਹਨ। ਪਰ ਇਕ ਗੱਲ ਜ਼ਰੂਰ ਹੈ ਕਿ ਉਸ ਲਿਖਾਈਆਂ ਬੜੀ ਸ਼ਰਧਾ ਭਾਵਨਾ ਨਾਲ ਹਨ। ਪਿਆਰੇ ਬਾਬਾ ਜੀ, ਇਕ ਗੱਲ ਪੁਛਣ ਲਈ ਮਨ ਬੜਾ ਉਤਾਵਲਾ ਹੈ ਕਿ ਭਾਈ ਬਾਲਾ ਨਾਂ ਦਾ ਕੋਈ ਵਿਅਕਤੀ ਤੁਹਾਡਾ ਸਾਥੀ, ਹੈ ਵੀ ਸੀ ਕਿ ਨਹੀਂ ? ਉਸ ਜਨਮਸਾਖੀ ਬਾਬਤ ਇਕ ਗੱਲ ਹੋਰ ਬੜੀ ਅਸਪੱਸ਼ਟ ਹੈ ਕਿ ਉਹ ਜਨਮਸਾਖੀ ਹਰ ਸਾਲ ਹੋਰ ਵੱਡੀ ਤੇ ਹੋਰ ਅਸਲੀ ਹੁੰਦੀ ਜਾ ਰਹੀ ਹੈ। ਇਹ ਗੱਲ ਸ਼ਾਇਦ ਭਾਈ ਬਾਲਾ ਵੀ ਯਕੀਨ ਨਾਲ ਨਾਂਹ ਦੱਸ ਸਕੇ ਕਿ ਇਹ ਕ੍ਰਿਤ ਹੋਰ ਕਿਤਨੀ ਵੱਡੀ ਤੇ ਕਿਤਨੀ ਅਸਲੀ ਹੁੰਦੀ ਜਾਵੇਗੀ।

ਤੁਹਾਡੇ ਸਿੱਖ ਯਤਨ ਤੇ ਬਥੇਰਾ ਕਰਦੇ ਹਨ ਕਿ ਇਤਿਹਾਸ ਸਾਂਭਿਆ ਤੇ ਸਵਾਰਿਆ ਜਾ ਸਕੇ। ਇਸ ਕਾਰਜ ਲਈ ਕਈ ਸੰਸਥਾਵਾਂ ਬੜੀ ਰਿਸਰਚ ਕਰਵਾ ਰਹੀਆਂ ਹਨ। ਤੁਹਾਨੂੰ ਪਤਾ ਹੀ ਹੈ ਕਿ ਅਸਾਡੇ ਇਤਿਹਾਸ ਵਿਚ ਅਗੇ ਹੀ ਬਥੇਰੀਆਂ ਦੁਖਾਵੀਆਂ ਗੱਲਾਂ ਭਰੀਆਂ ਪਈਆਂ ਹਨ, ਇਹਨਾਂ ਨੂੰ ਸੰਵਾਰਨ ਲਈ ਤੁਸੀਂ ਆਪ ਹੀ ਕੋਈ ਸੁਮੱਤ ਆਪਣੇ ਸ਼ਰਧਾਲੂਆਂ ਨੂੰ ਬਖਸ਼ੋ, ਕਿ ਕੋਠੇ ਦੇ ਕਾਂ ਉਡਾਣ ਨਾਲ ਵੇਹੜੇ ਦਾ ਕੂੜਾ ਪਹਿਲੋਂ ਹੂੰਝ ਲੈਣ।

ਏਕ ਵੁਹ ਹੈਂ ਜਿਨਹੇਂ ਤਸਵੀਰ ਬਨਾਨੀ ਆਤੀ ਹੈ।
ਏਕ ਹਮ ਹੈਂ ਕਿ ਲੀਆ ਅਪਨੀ ਹੀ ਸੂਰਤ ਕੋ ਬਿਗਾੜ।

# ਵੰਨਗੀ ਤੀਜੀ (ਪੰਦਰਵੀਂ ਚਿੱਠੀ)

ਸਤਿਗੁਰੂ ਸੱਚੇ ਪਾਤਸ਼ਾਹ ਜੀਉ!

ਦਾਸਾਂ ਵਲੋਂ ਸਤਿ ਕਰਤਾਰ ਪਰਵਾਨ ਕਰਨਾ।

ਤੁਹਾਡੇ ਨਾਲ ਸੰਬੰਧਤ ਬਹੁਤ ਸਾਰੇ ਇਤਿਹਾਸਕ ਗੁਰਦੁਆਰਿਆਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ। ਅਸੀਂ ਰੋਜ਼ ਹੀ ਅਰਦਾਸ ਵਿਚ ਉਹਨਾਂ ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਿਆਂ ਦੀ ਸੇਵਾ ਸੰਭਾਲ ਦਾ ਦਾਨ ਤੁਹਾਡੇ ਪਾਸੋਂ ਮੰਗਦੇ ਹਾਂ। ਤੁਹਾਡੀ ਕਿਰਪਾ ਦਵਾਰਾ ਕਦੇ ਕਦਾਈਂ ਦੋਹਾਂ ਸਰਕਾਰਾਂ ਦੇ ਮੇਲ ਜੋਲ ਸਦਕਾ, ਸਾਨੂੰ ਉਹਨਾਂ ਪਵਿੱਤਰ ਅਸਥਾਨਾਂ ਦੇ ਦਰਸ਼ਨਾਂ ਦਾ ਅਵਸਰ ਪ੍ਰਾਪਤ ਹੋ ਜਾਂਦਾ ਹੈ। ਮੇਰੇ ਜਾਣੀ ਜਾਣ ਬਾਬਾ ਜੀ..! ਅਸੀਂ ਜਿਹੋ ਜਿਹੀ ਸੇਵਾ ਉਥੇ ਜਾ ਕੇ ਕਰਦੇ ਹਾਂ, ਉਹ ਤੁਸਾਡੇ ਤੋਂ ਗੁਝੀ ਛਿਪੀ ਨਹੀਂ। ਪਾਕਿਸਤਾਨੀ ਸ਼ਹਿਰਾਂ ਦੇ ਜਿਸ ਬਾਜ਼ਾਰ 'ਚੋਂ ਅਸੀਂ ਲੰਘ ਜਾਂਦੇ ਹਾਂ, ਉਹਨਾਂ ਬਾਜ਼ਾਰਾਂ ਦੇ ਕਿਸੇ ਹੋਟਲ ਵਿਚ ਛੋਟਾ ਮੋਟਾ ਮਾਸ ਜਾਂ ਮੱਛੀ ਦਾ ਹੂੰਝਾ ਫੇਰ ਦੇਂਦੇ ਹਾਂ। ਉਹ ਲੋਕ ਅਸਾਡੇ ਇਸ ਭੋਖੇਤੇ ਸੁਭਾਅ ਤੇ ਸੋਚੀਂ ਪੈ ਜਾਂਦੇ ਹਨ, ਕਿ ਉਹਨਾਂ ਨਾਲ ਰਹਿੰਦਿਆਂ ਤਾਂ ਝਟਕੇ ਹਲਾਲ ਤੇ ਮਾਮਲੇ ਤੇ ਅਸੀਂ ਮਰਨ ਮਾਰਨ ਲਈ ਤਿਆਰ ਹੋ ਜਾਂਦੇ ਸਾਂ। ਉਹਨਾਂ ਨਾਲ ਛੂਹ ਜਾਣ ਤੇ ਭਿੱਟ ਸਮਝਦੇ ਸਾਂ। ਯਕਦਮ ਇਹ ਨਿਰਲੱਜਤਾ ਅਸਾਡੇ ਵਿਚ ਕਿਥੋਂ ਆ ਗਈ ਹੈ ਕਿ ਅਸੀਂ ਗੈਰਾਂ ਵਿਚ ਆਪਣੀ ਅਣਖ, ਕੇਵਲ ਦੋ ਦਿਨਾਂ ਲਈ ਵੀ ਸਾਂਭਣੋ ਅਸਮਰਥ ਹਾਂ। ਭਾਵੇਂ ਅਸੀਂ ਇਹਨਾਂ ਤੁਕਾਂ ਤੋਂ ਜਾਣੂੰ ਹਾਂ,

ਲੈ ਤੁਰਕਨ ਤੇ ਮਾਸ ਜੋ ਖਾਵੇ ॥
ਸੁਣਹੁ ਲਾਲ ਸੋ ਜਮਪੁਰ ਜਾਵੈ ॥

ਪਰ ਇਹਨਾਂ ਤੁਕਾਂ ਦਾ ਅਰਥ ਸਮਝਣ ਵਾਲੇ ਅਸਾਡੇ ਨਾਲੋਂ ਵੀ ਨੀਵੀਂ ਰਸਾਤਲ ਵਿਚ ਪੁਜੇ ਹੁੰਦੇ ਹਨ।

ਹੋਰ ਜੀ, ਅਸੀਂ ਉਥੇ ਜਾਣ ਲਗਿਆਂ ਪ੍ਰਸ਼ਾਦ ਲਈ ਢੇਰ ਸਾਰੀਆਂ ਲਾਚੀਆਂ ਵੀ ਨਾਲ ਲੈ ਜਾਂਦੇ ਹਾਂ।ਪਾਕਿਸਤਾਨ ਵਿਚ ਲਾਚੀਆਂ ਮਹਿੰਗੀਆਂ ਵੇਚ ਕੇ ਉਥੋਂ ਬਦਾਮ ਆਦਿ ਖ਼ਰੀਦ ਲੈਂਦੇ ਹਾਂ। ਅਖੰਡ-ਪਾਠ ਲਈ ਜੇਹੜੀਆਂ ਦੋ ਰਾਤਾਂ ਉਥੇ ਮਿਲਦੀਆਂ ਹਨ, ਜ਼ਨਾਨੀਆਂ ਬਦਾਮਾਂ ਨੂੰ ਤੋੜ ਕੇ ਨਾਲ ਲਿਆਉਣ ਲਈ ਗਿਰੀਆਂ ਇਕੱਠੀਆਂ ਕਰਦੀਆਂ ਰਹਿੰਦੀਆਂ ਹਨ ਤੇ ਮਰਦ ਵਿਹਲ ਮਾਣਨ ਲਈ ਰਾਤਾਂ, ਤਾਸ਼ ਖੇਡ ਕੇ ਗੁਜ਼ਾਰ ਦੇਂਦੇ ਹਨ ਤੇ ਦਿਨ, ਲਿਪਸਟਿਕਾਂ ਤੇ ਹੋਰ ਵਲੈਤੀ ਸਮਾਨ ਖਰੀਦਣ ਵਿਚ ਬਿਤਾਂਦੇ ਹਨ। ਹੱਜ ਕਰਨ ਲਈ ਬਿੱਲੀ ਦੀ ਅੱਖ, ਮੱਕੇ ਵਿਚ ਵੀ ਚੂਹੇ ਭਾਲਣੋਂ ਨਹੀਂ ਹਟਦੀ।

ਪੂਜਯ ਬਾਬਾ ਜੀ, ਯਾਤਰੂ ਬੀਬੀਆਂ, ਉਥੋਂ ਲਿਪਸਟਿਕਾਂ ਤੇ ਹੋਰ ਮੇਕ-ਅਪ ਦਾ ਸਾਮਾਨ ਆਉਂਦੇ ਸਾਲ ਦੀ ਯਾਤਰਾ ਤੱਕ ਦਾ ਨਾਲ ਲੈ ਆਉਂਦੀਆਂ ਹਨ। ਪਰ ਤਾਂ ਵੀ ਬਾਬਾ ਜੀ

ਪਾਕਿਸਤਾਨ ਵਿੱਚ ਰਹਿ ਗਏ ਗੁਰਦੁਆਰਿਆਂ ਦਾ ਅਸਾਨੂੰ ਬਹੁਤ ਝੋਰਾ ਹੈ, ਤੇ ਤੁਸੀਂ ਕਿਰਪਾ ਦੁਆਰਾ ਸਾਨੂੰ ਸੇਵਾ ਸੰਭਾਲ ਦਾ ਦਾਨ ਜ਼ਰੂਰ ਬਖਸ਼ਦੇ ਰਹਿਣਾ, ਕਿਉਂਕਿ "ਹੰਸ ਨ ਛਡੇ ਮਾਨਸਰ ਬਗੁਲਾ ਬਹੁ ਛਪੜ ਫਿਰਿ ਆਵੈ॥"

ਫ਼ਾਰਸੀ ਦੇ ਇਕ ਪੁਰਾਤਨ ਪ੍ਰਸੰਗ ਅਨੁਸਾਰ ਮੱਕੇ ਨੂੰ ਜਾਂਦੇ ਹੋਏ ਦੋ ਹਾਜ਼ੀ ਕਿਸੇ ਗੱਲੋਂ ਰਾਹ ਵਿਚ ਖਹਿਬੜ ਪਏ। ਸਾਰਾ ਸਫ਼ਰ ਮੁੱਕ ਗਿਆ ਪਰ ਝਗੜੇ ਚਾਲੂ ਰਿਹਾ। ਇਕ ਸਿਆਣੇ ਪੁਰਸ਼ ਨੇ ਕਿਹਾ ਕਿ ਸ਼ਤਰੰਜ ਦੀ ਨਿੱਕੀ ਜਿਹੀ ਪਿੜ ਪਾਰ ਕਰਕੇ, ਲੱਕੜ ਦਾ ਪਿਆਦਾ ਤਾਂ ਆਪਣੀ ਪਦਵੀ ਤੋਂ ਉਚੇਰਾ ਗਿਣਿਆ ਜਾਂਦਾ ਹੈ ਪਰ ਤੁਸੀਂ ਅਣ-ਗਿਣਤ ਕੋਹਾਂ ਦਾ ਰੇਤ-ਥਲ ਗਾਹ ਚੁੱਕਣ ਬਾਅਦ ਵੀ ਆਪਣੀ ਪਦਵੀ ਨੂੰ ਨਹੀਂ ਪਛਾਣ ਸਕੇ। ਜੇ ਅਸੀਂ ਗੁਰਦਵਾਰਿਆਂ ਦੇ ਯਾਤਰੂ ਬਣ ਕੇ ਪਾਕਿਸਤਾਨ ਨੂੰ ਜਾਂਦੇ ਤੁਹਾਡੇ ਸ਼ਰਧਾਲੂ ਸਿੱਖ, ਇਸ ਨਿੱਕੇ ਜਿਹੇ ਵਿਅੰਗ ਨੂੰ ਪਛਾਣ ਸਕੀਏ ਤਾਂ ਨਿਰਸੰਦੇਹ ਅਸਾਡੀ ਯਾਤਰਾ ਸਫ਼ਲ ਹੋ ਸਕਦੀ ਹੈ।

## ਵੰਨਗੀ ਚੌਥੀ (ਅਠਾਰਵੀਂ ਚਿੱਠੀ)

ਪੰਜਾਬੀ ਲਿਪੀ ਅਤੇ ਸ਼ਬਦਾਵਲੀ ਦੇ ਮੋਢੀ ਸਤਿਗੁਰੂ ਬਾਬਾ ਨਾਨਕ ਜੀ ਨੂੰ ਮਨੋਹਰ ਸਿੰਘ ਦੀ ਚਰਨ ਬੰਦਨਾ ਪੁਜੇ ਜੀ।

ਤੁਸਾਡੀ ਦੱਸੀ ਵਿਉਂਤ ਅਨੁਸਾਰ ਅਸੀਂ ਪੰਜਾਬੀ ਦੇ ਸੱਚੇ ਉਪਾਸ਼ਕ ਅਖਵਾਉਣ ਦਾ ਹੱਕ ਰਖਦੇ ਹਾਂ। ਇਕ ਪੰਜਾਬੀ ਦੇ ਪਰਚੇ ਵਿਚ ਉਚੇਚੇ ਮੋਟੇ ਅੱਖਰਾਂ ਵਿਚ ਲਿਖਿਆ ਸੀ "ਪੰਜਾਬੀ ਪੜ੍ਹੋ, ਪੰਜਾਬੀ ਲਿਖੋ, ਪੰਜਾਬੀ ਬੋਲੋ ਅਤੇ ਪੰਜਾਬੀ ਦਾ ਸਤਿਕਾਰ ਕਰੋ।" ਉਸੇ ਪਰਚੇ ਵਿਚ ਇਕ ਚੁਟਕਲਾ ਵੀ ਦਰਜ ਸੀ ਕਿ ਇਕ ਪੰਜਾਬੀ ਸੱਜਣ ਨੂੰ ਆਪਣੇ ਦਫ਼ਤਰ ਲਈ ਇਕ ਟਾਈਪਿਸਟ ਕੁੜੀ ਦੀ ਲੋੜ ਸੀ। ਉਸ ਨੇ ਆਪਣੇ ਕਲਰਕ ਨੂੰ ਅੰਗਰੇਜ਼ੀ ਵਿਚ ਇਕ ਮਜ਼ਮੂਨ ਦਿੱਤਾ-**Wanted ! Wanted ! Wanted ! -A beautifull girl , typist cum Steno , for a temporary Job.**

ਤੇ ਕਿਹਾ ਕਿ ਇਸ ਦਾ ਉਥਲਾ ਪੰਜਾਬੀ ਵਿਚ ਕਰਕੇ ਅਖ਼ਬਾਰ ਨੂੰ ਘੱਲ ਦਿਓ, ਉਲਥਾ ਇਹ ਕੀਤਾ ਗਿਆ "ਲੋੜ ਹੈ! ਲੋੜ ਹੈ! ਲੋੜ ਹੈ! ਇਕ ਕੁੜੀ ਦੀ,ਜੋ ਹੋਵੇ ਟਿਕ-ਟਿਕਾਊ,'ਤੇ ਚੀਚ-ਮਚੋਲੇ ਵਾਹੂ, ਪਰ ਹੋਵੇ ਝਟ-ਲੰਘਾਊ"। ਸੋ ਪੰਜਾਬੀ ਦੇ ਸਤਿਕਾਰ ਲਈ ਉਚੇ ਕੂਕਣ ਵਾਲਿਆਂ ਦਾ ਆਪਣਾ ਕਰਮ ਪੰਜਾਬੀ ਤ੍ਰਿਸਕਾਰ ਵਾਲਾ ਹੁੰਦਾ ਹੈ। ਉਨ੍ਹਾਂ ਨੂੰ ਰੋਸ ਵਜੋਂ ਇਕ ਪੱਤਰ ਲਿਖਿਆ, ਜੋ ਪੰਜਾਬੀ ਵਿਚ ਸੀ, ਪਰ ਜੋ ਉਤਰ ਆਇਆ, ਉਹ ਅੰਗਰੇਜ਼ੀ ਵਿਚ ਸੀ। ਸੋ ਪੰਜਾਬੀ ਦੇ ਇਨ੍ਹਾਂ ਸ਼ਰਧਾਲੂਆਂ ਨੂੰ ਬਾਰ-ਬਾਰ ਨਮਸਕਾਰ। ਤੁਸਾਂ ਫਰਮਾਇਆ ਸੀ, "ਖਤ੍ਰੀਆਂ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥" ਤੁਸੀਂ ਤਾਂ ਖਤਰੀਆਂ ਨੂੰ ਉਲਾਂਭੇ ਦੇਂਦੇ ਰਹੇ ਪਰ ਹੁਣ ਆਪਣੇ ਸਿੱਖਾਂ ਵੱਲ ਵੀ ਝਾਤ ਮਾਰੋ। ਦੂਜੇ ਧਰਮਾਂ ਵਾਲੇ ਇਹੋ ਜਿਹੀਆਂ ਮੋੜਵੀਆਂ ਗੱਲਾਂ ਤੁਹਾਡੇ ਪੰਥ ਦੀ ਝੋਲੀ ਵਿਚ ਪਾ ਰਹੇ ਹਨ।

ਵਾਇਜ਼ ਨੇ ਮੇਰਾ ਹਾਲ ਜੋ ਮੁਝ ਸੇ ਬਿਆਂ ਕੀਆ,
ਆਂਸੂ ਟਪਕ ਪੜੇ, ਮੇਰੇ ਬੇਅਖ਼ਤਿਆਰ ਆਜ।

ਮੈਨੂੰ ਨਿੱਕੇ ਹੁੰਦੇ ਦਾ ਯਾਦ ਹੈ ਕਿ ਪੰਜਾਬੀ ਛਾਪੇ ਜਾਂ ਹੱਥ ਲਿਖਤ ਦਾ ਕੋਈ ਫੱਟਿਆ ਪੁਰਾਣਾ ਪਤਰਾ ਵੀ ਕਿਤੇ ਗਲੀ ਵਿਚ ਰੁਲਦਾ ਕਿਸੇ ਦੀ ਨਜ਼ਰੀਂ ਪੈ ਜਾਵੇ ਤਾਂ ਚੁੱਕ ਕੇ ਮੱਥੇ ਨਾਲ ਲਾਂਦੇ ਸਨ, ਕਿ ਗੁਰੂ ਬੋਲੀ ਦੇ ਅੱਖਰਾਂ ਦਾ ਨਿਰਾਦਰ ਨਾਂ ਹੋਵੇ। ਪਰ ਜਾਪਦਾ ਹੈ ਕਿ ਅੱਜ ਅਸੀਂ ਆਦਰ ਦੀਆਂ ਹੱਦਾਂ ਤੋਂ ਅੱਗੇ ਲੰਘ ਗਏ ਹਾਂ। ਅੱਜ ਜੇ ਪੰਜਾਬੀ ਦਾ ਕੋਈ ਅਖ਼ਬਾਰ ਚੁਕੀਏ ਤਾਂ ਗਾਲੀਆਂ ਦਾ ਪਲੰਦਾ ਹੱਥ ਆ ਜਾਂਦਾ ਹੈ। ਸੋਚਦਾ ਹਾਂ ਕਿ ਕਿਤਨੀ ਪਵਿੱਤਰ ਲਿਪੀ ਅਤੇ ਕਿਤਨੀ ਇਸ ਦੀ ਦੁਰ-ਵਰਤੋਂ ਹੋ ਰਹੀ ਹੈ। ਜਿਹਨਾਂ ਪੁਰਸ਼ਾਂ ਨੂੰ ਤੁਸਾਂ ਮਾਣਸ ਤੋਂ ਦੇਵਤੇ ਬਣਾਉਣ ਦਾ ਟੀਚਾ ਮਿਥਿਆ ਸੀ, ਉਹ ਸਾਊ ਬੋਲੀ ਤੋਂ ਵੀ ਗਏ ਗਵਾਚੇ ਲਗਦੇ ਹਨ। ਆਮ ਅਸਭਯ ਲਿਖਤਾਂ ਤੋਂ ਅਗੇਰੇ ਜੇ ਪੰਜਾਬੀਆਂ ਦੀਆਂ ਗਾਲ੍ਹੀਆਂ ਨੂੰ ਤੋਲਿਆ ਜਾਏ ਤਾਂ ਕਿਸੇ ਵੀ ਸਾਊ ਬੋਲੀ ਵਿਚੋਂ ਇਹੋ ਜਿਹੇ ਵਜ਼ਨੀ ਫੱਕੜ ਸ਼ਾਇਦ ਨਾ ਲੱਭਣ, ਪਰ ਅਜੇ ਵੀ ਇਸ ਲਿਪੀ ਨੂੰ ਅਸੀਂ 'ਗੁਰਮੁਖੀ' ਦਾ ਸੰਬੋਧਨ ਮੰਨਦੇ ਹਾਂ।

## ਵੰਨਗੀ ਪੰਜਵੀਂ (ਵੀਹਵੀਂ ਚਿੱਠੀ)

ਪੰਥ ਦੀ ਵਿਗੜੀ ਅਵਸਥਾ ਦੇ ਸੁਧਾਰਨ ਵਾਲੇ ਬਾਬਾ ਜੀ ਨੂੰ ਬਾਰ-ਬਾਰ ਸਤਿ ਕਰਤਾਰ ਪੁਜੇ ਜੀ।

ਇਤਿਹਾਸ ਸ਼ਾਹਿਜ ਹੈ ਕਿ ਸਮਾਜ ਦੇ ਕੱਕਰੇ ਅੰਗਾਂ ਨੂੰ ਗਰਮਾਉਣ ਲਈ ਤੁਹਾਡੇ ਹਿਰਦੇ ਵਿੱਚ ਨਿੱਘ ਦਾ ਇਕ ਤੂਫ਼ਾਨ ਮੱਚਲਦਾ ਸੀ, ਤੁਹਾਡੇ ਦਰਸ਼ਨਾਂ ਨਾਲ ਮਥਲਤਾ ਤੇ ਜਹਾਲਤ ਦਾ ਨਾਸ਼ ਹੁੰਦਾ ਸੀ। ਪਰ ਅਜ ਕੁਝ ਕੁ ਗੰਦੀਆ ਮੱਛੀਆਂ ਦੀ ਹੋਂਦ ਕਾਰਨ, ਹੁਬਕਾਂ ਮਾਰਦੇ ਸਰੋਵਰ ਦੀ ਸਵੱਛਤਾ ਲਈ, ਕੋਈ ਵਾਲੀ ਵਾਰਸ ਬਣਨ ਨੂੰ ਵੀ ਤਿਆਰ ਨਹੀਂ। ਦਾਤਾ! ਕਿਤਨਾ ਚੰਗਾ ਹੋਵੇ, ਕਿ ਸੱਪਾਂ ਦੇ ਜ਼ਹਿਰ ਅਤੇ ਰੇਠਿਆਂ ਦੀ ਕੁੜਿੱਤਣ ਦੂਰ ਕਰਨ ਵਾਂਗ, ਆਪਣੇ ਸਿੱਖਾਂ ਨੂੰ ਵੀ ਕੋਈ ਮੰਤਰ ਫੂਕਕੇ ਕੁੜਿੱਤਣ ਤੋਂ ਮੁਕਤ ਕਰਾ ਜਾਵੇ। ਤੁਹਾਡੇ ਸਿੱਖ ਵੀ ਇਸ ਸਖਣੇਪਣ ਤੋਂ ਸ਼ਰਮਸਾਰ ਨਹੀਂ ਜਾਪਦੇ ਕਿ ਇਨ੍ਹਾਂ ਸੁਣ ਰਖਿਆ ਹੈ :-

ਸੁਰਾਹੀ ਸਿਰ ਨਿਵਾਂਦੀ ਹੈ ਸਦਾ ਖਾਲੀ ਪਿਆਲੇ ਤੇ।

ਮੈਂ ਜਾਣਦਾ ਹਾਂ, ਕਿ ਪੰਥਕ ਕੁਰੀਤੀਆਂਦੇ ਬਜਰ ਪਾਪ, ਕੋਈ ਜੰਗਲੀ ਬੂਟੀਆਂ ਵਾਂਗ, ਆਪੇ ਉਗਮੇ ਨਹੀਂ। ਅਣਜਾਣਿਆਂ ਅਸਾਂ ਆਪ ਇਸ ਦੇ ਬੀਜ ਬੀਜੇ ਹਨ, ਚੌਗਿਰਦੇ ਦੀ ਸ਼ੁਹਰਤ ਜਿੱਤਣ ਖਾਤਰ ਅਸਾਂ ਇਨ੍ਹਾਂ ਕੁਰੀਤੀਆਂ ਦੀ ਗੋਡੀ ਵੀ ਕੀਤੀ ਹੈ। ਹੁਣ ਜਦੋਂ ਇਨ੍ਹਾਂ ਨੂੰ ਪਾਪਾਂ ਦੇ ਫਲ ਲਗੇ ਹਨ, ਤਾਂ ਘਬਰਾ ਕੇ ਕੋਈ ਆਸਰਾ ਭਾਲਣ ਦੀ ਝਾਕ ਜਾਗੀ ਹੈ। ਤੁਸਾਂ ਸੋਧ ਬਖਸ਼ੀ ਸੀ, ਕਿ "ਜਿਨਿ ਮਾਣਸ ਤੇ ਦੇਵਤੇ ਕੀਏ, ਕਰਤ ਨਾ ਲਾਗੀ ਬਾਰ॥" ਹੁਣ ਅਸਾਨੂੰ ਦੇਵਤੇ ਭਾਵੇਂ ਨਹੀਂ, ਪਰ ਚੰਗੇ ਮਨੁੱਖ ਹੋਣ ਦਾ ਸਾਹਸ ਤਾਂ ਬਖਸ਼ੋ। ਚਾਰੋਂ ਖਾਨੇ ਚਿੱਤ

ਡਿੱਗਿਆ ਦਾ ਸਰਕਾਰੇ ਦਰਬਾਰੇ ਵੀ ਆਦਰ ਮੁਕਦਾ ਜਾਪਦਾ ਹੈ।

ਨਾ ਇਧਰ ਕੇ ਰਹੇ, ਨਾ ਉਧਰ ਕੇ ਰਹੇ।

ਕੋਈ ਕਸ਼ਮੀਰੀ ਧੁੱਪੇ ਜਾ ਰਿਹਾ ਸੀ। ਕਿਸੇ ਨੇ ਉਸ ਨੂੰ ਛਾਵੇਂ ਟੁਰਨ ਦੀ ਸਲਾਹ ਦਿੱਤੀ, ਤਾਂ ਉਸ ਕਿਹਾ ਕਿ ਕੀ ਦੇਸੀ? (ਭਾਵ ਕੀ ਦਿਓਗੇ) ਅਸਾਂ ਪਿਛਲੀ ਸਦੀ ਵਿਚ ਇਕ ਯਤਨ ਆਰੰਭਿਆ ਸੀ, ਕਿ ਪੰਥਕ ਕੁਰੀਤੀਆਂ ਦੂਰ ਕਰੀਏ ਤਾਂ ਜੋ 'ਸੱਪ ਮਾਰ ਲਈਏ ਤੇ ਲਾਠੀ ਬਚ ਜਾਏ' ਪਰ ਸੌ ਸਾਲ ਬੀਤਣ ਬਾਅਦ ਤਕਦੇ ਹਾਂ ਕਿ 'ਸੱਪ ਤਾਂ ਮਰਿਆ ਨਹੀਂ', ਪਰ ਲਾਠੀ ਟੁਟ ਗਈ ਹੈ। ਸਿਆਣੇ ਦਸਦੇ ਹਨ ਕਿ ਲੱਕ-ਟੁੱਟਾ ਤਾਂ ਭਾਵੇਂ ਚਲ ਸਕਦਾ ਹੈ ਪਰ ਦਿਲ-ਟੁੱਟਾ ਮੋਇਆਂ ਸਮਾਨ ਹੈ। ਅਸਾਂ ਟੁਟੇ ਦਿਲ ਦੀ ਧਰਵਾਸ ਲਈ ਦੁਆਰੇ-ਦੁਆਰੇ ਫਿਰਨਾ ਸ਼ੁਰੂ ਕੀਤਾ। ਕਈ ਮਹੰਤ, ਕਈ ਸੰਤ, ਕਈ ਡੇਰੇ ਝਾਕੇ, ਹਰ ਥਾਈਂ ਇਕ ਨਵਾਂ ਸਈਆਦ ਬੈਠਾ ਤਕਿਆ ਹੈ।"ਮੇਲੇ ਵਿਚ ਜਿਓਂ ਬਾਲ ਗੁਆਚਾ, ਭੋਲੇ-ਪਨ ਵਿਚ ਖਿੱਚੀ ਜਾਵੇ, ਫੜ ਕੇ ਹੱਥ ਪਰਾਇਆ।"

ਸੋਚਦਾ ਹਾਂ, ਕਿ ਜੇ ਰਬ ਨੇ ਦੈਂਤਾਂ ਦੀ ਥਾਲੀ ਵਿਚ 'ਅੰਨ ਦੀ ਟਿੱਕੀ' ਦੀ ਥਾਵੇਂ 'ਚੰਨ ਦੀ ਟਿੱਕੀ' ਪਰੋਸ ਦਿੱਤੀ ਹੁੰਦੀ ਤਾਂ ਦੇਵਤਿਆਂ ਦੀਆਂ ਰਾਤਾਂ ਨਿਰਸੰਦੇਹ ਹਨੇਰੀਆਂ ਹੀ ਬੀਤਦੀਆਂ।

ਬਾਬਾ..! ਬੇਨਤੀ ਮੰਨ, 'ਤੇ ਠੁਮਕ ਠੁਮਕ ਕੇ ਆ ਪਹੁੰਚ, ਜਿਵੇਂ ਦੀਪਾਲਪੁਰ ਦੇ ਕੋੜ੍ਹੀ ਦਾ ਬੂਹਾ ਜਾ ਠਕੋਰਿਆ ਸੀ। ਵਲੀ ਕੰਧਾਰੀ ਨੂੰ ਦਰਸ਼ਨ ਜਾ ਦਿੱਤੇ ਸਨ। ਤੁਸੀਂ ਊਣੇ ਪੁਰਸ਼ਾਂ ਕੋਲ ਹਮੇਸ਼ਾ ਆਪ ਚਲਕੇ ਜਾਂਦੇ ਰਹੇ ਹੋ। ਕਿ 'ਸੁਰਾਹੀ ਸਿਰ ਨਿਵਾਂਦੀ ਹੈ, ਸਦਾ ਖਾਲੀ ਪਿਆਲੇ ਤੇ।'

ਚੰਪਾ ਦੇ ਫੁਲ ਤੋਂ ਕਿਸੇ ਪੁਛਿਆ, ਕਿ ਹੋਰ ਸਾਰੇ ਫੁਲਾਂ 'ਤੇ ਭੰਵਰਾ ਪਾਗਲ ਹੋਇਆ ਚੱਕਰ ਕੱਟਦਾ ਹੈ, ਪਰ ਤੇਰੇ ਵੱਲ ਫੇਰਾ ਪਾਂਦਿਆਂ ਕਦੇ ਤੱਕਿਆ ਨਹੀਂ, ਹਾਲਾਂਕਿ ਤੇਰੇ ਵਿਚ ਰੂਪ ਵੀ ਹੈ, ਰੰਗ ਵੀ ਹੈ ਤੇ ਵਾਸ਼ਨਾ ਵੀ ਹੈ। ਤਾਂ ਨਿਮੋਝੂਣ ਹੋਈ ਚੰਪਾ ਨੇ ਉਤਰ ਦਿਤਾ।

"ਨਿਸ਼ਚਯ, ਮੁਝ ਮੈਂ ਤੀਨ ਗੁਨ, ਰੂਪ ਰੰਗ ਔਰ ਬਾਸ,<br>(ਪਰ) ਰਸ ਬਿੰਨ ਕੈਸੇ ਸੁਘੜ ਜਨ, ਭੰਵਰਾ ਆਵਤ ਪਾਸ।"

ਸੋ ਭਾਵੇਂ ਤੁਹਾਡੇ ਸਿੱਖਾਂ ਪਾਸ ਚੋਖੀ ਮਾਇਆ ਹੈ,ਚੰਗਾ ਪਹਿਰਾਵਾ ਹੈ। ਨਾਮ, ਦਾਨ, 'ਤੇ ਇਸ਼ਨਾਨ ਦਾ ਨਿਯਮ ਵੀ ਹੋਵੇਗਾ ਪਰ 'ਸਤਿਗੁਰੂ ਭਾਉ ਭਗਤ ਦਾ ਭੁਖਾ'' ਅਨੁਸਾਰ ਤਾਂ ਭਾਵਨਾ ਬਿਨਾਂ ਸਭ ਅਡੰਬਰ ਵਿਅਰਥ ਹਨ। ਪਰ ਸਤਿਗੁਰ ਜੀ! ਕੀ ਇਹ ਸੱਚ ਹੈ, ਕਿ ਭਾਵਨਾ ਦੇ ਦਾਤੇ ਵੀ ਤੁਸੀਂ ਆਪ ਹੋ, ਅਤੇ ਚਿੱਕੜ ਵਿਚ ਡਿੱਗੇ ਬੱਚੇ ਨੂੰ ਨਾ ਚੁਕਣਾ ਮਮਤਾ ਦਾ ਨਿਰਾਦਰ ਹੈ।

ਆਪਦਾ

ਮਨੋਹਰ ਸਿੰਘ ਮਾਰਕੋਂ

ਸੋ ਸਰਦਾਰ ਮਨੋਹਰ ਸਿੰਘ ਮਾਰਕੋ ਜੀ ਦੀਆ ਲਿਖਤਾਂ ਵਿੱਚੋਂ ਕੁੱਝ ਉਦਾਹਰਨਾਂ ਦੇ ਕੇ ਉਹਨਾਂ ਦੀ ਵਿਲੱਖਣ ਸੋਚ ਅਤੇ ਚਿੱਠੀਆਂ ਲਿਖਣ ਦੀ ਵਿਲੱਖਣ ਸ਼ੈਲੀ ਨੂੰ ਦੱਸਣ ਦਾ ਯਤਨ ਕੀਤਾ ਹੈ ਮੈਂ ਵੀ ਜਿਹੜੇ ਖ਼ਤ ਗੁਰੂ ਨਾਨਕ ਸਾਹਿਬ ਜੀ ਨੂੰ ਸੰਬੋਧਿਤ ਕਰ ਕੇ ਲਿਖੇ ਹਨ ਉਹਨਾਂ ਵਿੱਚ ਹਰ ਖ਼ਤ ਵਿਚ ਇਕ ਵਿਸ਼ਾ ਹੈ ਅਤੇ ਉਸ ਵਿਸ਼ੇ ਦਾ ਸੰਬੰਧ ਸਮਾਜਿਕ ਬੁਰਾਈ ਨਾਲ ਹੈ ਅਤੇ ਉਸ ਉਪਰ ਸਮਾਜਿਕ ਵਰਤਾਰੇ ਅਤੇ ਗੁਰਮਤਿ ਜੀਵਨ ਜਾਚ ਦੇ ਪੱਖ ਤੋਂ ਚਿੰਤਨ ਕਰਨ ਉਪਰੰਤ ਹੀ ਲੇਖਣ ਦੀ ਵਿਧੀ ਤਿਆਰ ਹੁੰਦੀ ਹੈ। ਵਿਅੰਗ ਦੇ ਅਰਥ ਬੜੇ ਗੁਹਜ ਹਨ ਅਤੇ ਰਚਨਾ ਨੂੰ ਨਾਮ ਦੇਣ ਲਈ ਵੀ ਵਰਤਿਆ ਗਿਆ ਹੈ। ਵਧੇਰੇ ਕਰਕੇ ਖ਼ਤਾਂ ਦਾ ਸਿਰਨਾਵਾਂ ' ਬਾਬੇ ਨਾਨਕ ਦੇ ਨਾਮ ' ਹੀ ਹੈ ਪ੍ਰੰਤੂ ਕੁਝ ਖ਼ਤਾਂ ਦਾ ਸੰਬੰਧ ਮੌਜੂਦਾ ਪੰਥ ਦੀਆਂ ਰਾਜਨੀਤਿਕ ਅਤੇ ਧਾਰਮਿਕ ਸਮੱਸਿਆਵਾਂ ਨਾਲ ਵੀ ਹੈ। 1984 ਵਿਚ ਸਿੱਖ ਕਤਲੇਆਮ ਦੇ ਬਾਰੇ 'ਇਨਸਾਫ਼ ਦੀ ਦੇਵੀ' (ਭਾਰਤੀ ਨਿਆਂਪਾਲਿਕਾ) ਨੂੰ ਸੰਬੋਧਿਤ ਹੋ ਕੇ ਕੁਝ ਸ਼ਬਦ ਕਹੇ ਹਨ ਜੋ ਇਤਿਹਾਸਕ ਸਮੱਗਰੀ ਦੇ ਨਾਲ-ਨਾਲ ਸਿੱਖਾਂ ਨਾਲ ਹੋਏ ਵਿਸਾਹਘਾਤਾਂ ਨੂੰ ਵੀ ਬਿਆਨ ਕਰਦੇ ਹਨ।

ਪ੍ਰਵੀਨ ਤੋਗੜੀਆ ਦੇ ਨਾਮ ਲਿਖਿਆ ਖ਼ਤ ਉਸ ਕੌਮੀ ਜੁਝਾਰੂ ਵਿਰਸੇ ਦੀ ਗੱਲ ਕਰਦਾ ਹੈ ਜਿਹੜਾ ਅੱਜ ਸਾਡੇ ਸੰਗਠਿਤ ਢਾਂਚੇ ਵਿਚ ਹੋਲੀ-ਹੋਲੀ ਅਲੋਪ ਹੁੰਦਾ ਜਾ ਰਿਹਾ ਹੈ।

ਪੰਜਾਬ ਅਸੈਂਬਲੀ ਵਿਚ 'ਅਤਿਵਾਦੀ ਕੌਣ' ਵਿਸ਼ੇ ਉਪਰ ਹੋਈ ਬਹਿਸ ਬਾਰੇ ਲਿਖਿਆ ਖ਼ਤ ਅਜ ਸਾਡੇ ਰਾਜਨੀਤਕ ਆਗੂਆਂ ਦੇ ਕਿਰਦਾਰ ਦਾ ਪਰਦਾ ਫਾਸ਼ ਕਰਦਾ ਹੈ। ਇਥੇ ਮਜ਼ਮੂਨ ਦਾ ਸੰਬੰਧ ਕਿਸੇ ਇਕ ਰਾਜਨੀਤਕ ਪਾਰਟੀ ਨਾਲ ਨਹੀਂ ਹੈ ਅਤੇ ਨਾ ਹੀ ਕਿਸੇ ਇਕ ਰਾਜਨੀਤਕ ਪਾਰਟੀ ਜਾਂ ਪਾਰਟੀ ਆਗੂ ਨੂੰ ਨਿਸ਼ਾਨਾ ਬਣਾਇਆ ਹੈ ਸਗੋਂ ਸਮੁੱਚੀ ਭਾਰਤੀ ਰਾਜਸੀ ਤੰਤਰ ਉਪਰ ਚੋਟ ਕੀਤੀ ਹੈ ਕਿ ਇਹ ਬਹਿਸ ਦਾ ਮੁੱਦਾ ਹੀ ਨਹੀਂ ਕਿ 'ਅਤਿਵਾਦੀ ਕੌਣ' ਸਗੋਂ ਬਹਿਸ ਦਾ ਮੁੱਦਾ ਤਾਂ ਇਹ ਹੈ ਕਿ ਆਮ ਮਨੁੱਖ ਹਥਿਆਰਬੰਦ ਸੰਘਰਸ਼ ਲਈ ਮਜਬੂਰ ਕਿਹੜੇ ਹਾਲਾਤ ਵਿਚ ਹੁੰਦਾ ਹੈ ਅਤੇ ਅਜਿਹੇ ਹਾਲਾਤ ਪੈਦਾ ਹੋਣ ਦਾ ਕਾਰਨ ਕੀ ਹੁੰਦਾ ਹੈ।

ਖ਼ਤਾਂ ਤੋਂ ਵੱਖਰਾ ਹੱਟ ਕੇ ਇਕ ਲੇਖ 'ਵੇਂਈ ਕਰੇ ਪੁਕਾਰ' ਵਿਚ ਇਕ ਕਾਲਪਨਿਕ ਪਾਤਰ ਦੀਆਂ ਵੇਂਈ ਨਦੀ ਨਾਲ ਕੁਝ ਗੱਲਾਂ ਅਤੇ ਵਿਚਾਰ ਵਟਾਂਦਰਾ ਹੈ। ਇਸ ਵਿਚਾਰ ਵਟਾਂਦਰੇ ਵਿਚ ਗੁਰੂ ਨਾਨਕ ਨੇ ਅੰਗ ਲੱਗ ਕੇ ਪਾਵਨ ਹੋਈ ਵੇਈਂ ਨਦੀ ਅੱਜ ਦੇ ਸਿੱਖ ਨੂੰ ਜਗਤ ਗੁਰੂ ਦਾ ਵਿਰਸਾ ਯਾਦ ਕਰਵਾ ਕੇ ਹਲੂਣਦੀ ਹੈ।

ਇਹ ਖ਼ਤ ਜਦੋਂ ਗੁਰਮਤਿ ਪ੍ਰਕਾਸ਼ ਵਿਚ ਸ. ਚਮਕੌਰ ਸਿੰਘ (ਸੰਪਾਦਕ) ਹੋਰਾਂ ਨੇ ਪ੍ਰਕਾਸ਼ਿਤ ਕੀਤੇ ਤਾਂ ਸੰਗਤਾਂ ਵੱਲੋਂ ਬਹੁਤ ਹੀ ਵਧੀਆ ਹੁੰਗਾਰਾ ਮਿਲਿਆ ਸੰਗਤਾਂ ਦੇ ਖ਼ਤਾਂ ਦਾ ਵੀ ਕੋਈ ਅੰਤ ਨਾ ਰਿਹਾ ਅਤੇ ਬਹੁਤੇ ਸੱਜਣਾਂ ਵੱਲੋਂ ਇਸ ਨੂੰ ਕਿਤਾਬੀ ਰੂਪ ਦੇਣ ਦੀ ਸਲਾਹ ਦਿੱਤੀ। ਕਾਫ਼ੀ ਸਮਾਂ ਹੋਰ ਹੀ ਰੁਝੇਵਿਆਂ ਵਿਚ ਲੰਘ ਗਿਆ ਅਤੇ ਹੁਣ ਫਿਰ ਸਿੱਖ ਇਤਿਹਾਸ ਰਿਸਰਚ ਬੋਰਡ ਦੇ ਡਾਇਰੈਕਟਰ ਸਾਹਿਬ ਹੋਰਾਂ ਦੀ ਕਹੀ ਗੱਲ ਯਾਦ ਆਈ ਕਿ, "ਉਦੋਕੇ, ਇਹ ਚਿੱਠੀਆਂ ਵੀ ਵਧੀਆ ਤਰੀਕਾ ਨੇ ਆਪਣੀ ਗੱਲ ਕਹਿਣ ਦਾ।"

ਕੁਝ ਸੋਚ ਵਿਚਾਰ ਕਰਕੇ ਪੁਰਾਣੇ ਖਰੜਿਆਂ ਨੂੰ ਚੁਕਿਆ ਅਤੇ ਸੋਧ-ਸੁਧਾਈ ਕਰਕੇ

ਕਿਤਾਬ ਰੂਪ ਦਾ ਬਾਨਣੂੰ ਬੰਨਣਾ ਆਰੰਭ ਕੀਤਾ। ਇਕ ਦੋ ਖ਼ਤ ਅਜੇ ਅਣਛਪੇ ਹੀ ਪਏ ਸਨ ਅਤੇ ਅੰਤਿਮ ਚਰਨ ਤੱਕ ਨਹੀਂ ਪਹੁੰਚੇ ਸਨ ਉਹਨਾਂ ਨੂੰ ਵੀ ਤਰਤੀਬ ਦਿੱਤੀ ਅਤੇ ਕਿਤਾਬੀ ਰੂਪ ਵਿਚ ਸੰਗਤਾਂ ਦੀ ਕਚਹਿਰੀ ਵਿਚ ਪੇਸ਼ ਕਰਨ ਦਾ ਉਪਰਾਲਾ ਕੀਤਾ ਹੈ। ਦਰਅਸਲ ਭਾਵੇਂ ਕਿ ਖ਼ਤਾਂ ਦਾ ਵਿਸ਼ਾ-ਵਸਤੂ ਸ. ਮਾਰਕੋ ਦੀਆਂ ਚਿੱਠੀਆਂ ਤੋਂ ਕੁਝ ਵੱਖਰਾ ਹੈ ਪ੍ਰੰਤੂ ਮੈਂ ਇਸ ਲਿਖਣ ਵਿਧੀ ਦੀ ਜਾਚ ਉਹਨਾਂ ਦੀਆਂ ਰਚਨਾਵਾਂ ਤੋਂ ਹੀ ਸਿੱਖੀ ਹੈ। ਖ਼ਾਸ ਤੌਰ ਤੇ ਉਹਨਾਂ ਦੇ ਸਿੱਖ ਮਿਸ਼ਨਰੀ ਕਾਲਜ ਵੱਲੋਂ ਛਾਪੇ ਟ੍ਰੈਕਟ 'ਚਿੱਠੀਆਂ ਲਿਖ ਸਤਿਗੁਰ ਵੱਲ ਪਾਈਆਂ' ਦੇ ਕੁਝ ਖ਼ਤਾਂ ਤੋਂ ਮੈਂ ਬਹੁਤ ਹੀ ਮੁਤਾਸਿਰ ਹੋਇਆ ਹਾਂ ਅਤੇ ਮਹਿਸੂਸ ਕਰਦਾ ਹਾਂ ਕਿ ਇਹ ਇਸ ਵਿਧੀ ਦੀ ਲੇਖਣੀ ਦਾ ਸਿਖ਼ਰ ਹੈ

ਪਰਿਵਾਰਕ ਮਾਹੌਲ ਨੂੰ ਸ਼ਾਂਤੀਪੂਰਨ ਬਣਾਈ ਰੱਖਣ ਅਤੇ ਮੈਨੂੰ ਘਰੇਲੂ ਜਿੰਮੇਵਾਰੀਆ ਤੋਂ ਮੁਕਤ ਕਰਨ ਲਈ ਆਪਣੇ ਪਰਿਵਾਰਕ ਮੈਂਬਰਾਂ ਖਾਸ ਕਰਕੇ ਮਾਤਾ ਜੀ ਅਤੇ ਪਿਤਾ ਜੀ ਦਾ ਅਤਿ ਧੰਨਵਾਦੀ ਹਾਂ। ਖਰਚੇ ਵਿੱਚ ਹੱਥ ਵਟਾਈ ਲਈ ਜਿਥੇ ਆਪਣੀ ਸੁਪਤਨੀ ਦਾ ਰਿਣੀ ਹਾਂ ਉਥੇ ਨਾਲ ਹੀ ਆਪਣੇ ਸ਼ੁਭਚਿੰਤਕਾਂ, ਜਿੰਨ੍ਹਾਂ ਵਿੱਚ ਅਮਰੀਕਾ ਤੋਂ ਵੱਡੇ ਵੀਰ ਪ੍ਰਭਪਾਲ ਸਿੰਘ ਉਦੋਕੇ, ਪੰਥਕ ਵਿਜ਼ਨ ਇੰਟਰਨੈਸ਼ਨਲ ਆਸਟਰੇਲੀਆ ਦੇ ਸਾਰੇ ਵੀਰ, ਪੰਜਾਬ ਸਪੈਕਟ੍ਰਮ ਦੀ ਸਾਰੀ ਟੀਮ, ਸਤਵੀਰ ਕੌਰ ਬੋਸਟਨ, ਡਾ: ਅਮਰਜੀਤ ਕੌਰ ਇੱਬਨ ਕਲਾਂ, ਸ:ਗੁਰਸੇਵਕ ਸਿੰਘ ਧੌਲਾ, ਰਾਜਬੀਰ ਕੌਰ ਤੇਜਾ, ਜਗਸੀਰ ਸਿੰਘ ਸੰਧੂ, ਰੁਪਿੰਦਰਜੀਤ ਕੌਰ ਇਟਲੀ, ਚਰਨਜੀਤ ਸਿੰਘ ਸੁਜੋਂ, ਜਸਵਿੰਦਰ ਸਿੰਘ ਸ਼ਾਤ, ਗਗਨਦੀਪ ਸਿੰਘ ਅੰਮ੍ਰਿਤਸਰ, ਰਵਿੰਦਰ ਸਿੰਘ ਮਿਨਹਾਸ ਨਿਊਜੀਲੈਂਡ, ਅਮਨਜੀਤ ਸਿੰਘ ,ਦਲਬੀਰ ਸਿੰਘ,ਅਵਤਾਰ ਸਿੰਘ ਸੇਖੋਂ ਕਨੇਡਾ, ਟਹਿਲ ਸਿੰਘ ਕਨੇਡਾ, ਸਰਵਨ ਸਿੰਘ ਗਿੱਲ ਕਨੇਡਾ,ਸਾਹਿਬ ਸਿੰਘ ਨਿਊਜੀਲੈਂਡ,ਗੁਰਵਿੰਦਰ ਸਿੰਘ ਪਰਮਾਰ,ਸਤਿੰਦਰ ਸਿੰਘ ਬੁਟਰ,ਦਲਜੀਤ ਸਿੰਘ, ਮਨਜਿੰਦਰ ਕੌਰ ਜਰਮਨੀ, ਕਿਰਨਜੋਤ ਕੌਰ, ਅਤੇ ਖਾਸ ਕਰਕੇ ਉਸਾਰੂ ਆਲੋਚਨਾਂ ਕਰਕੇ ਮੈਨੂੰ ਸਹੀ ਮਾਰਗ ਦਿਖਾਉਣ ਵਾਲੇ ਸੁਹਿਰਦ ਪਾਠਕਾਂ ਦਾ ਵੀ ਸ਼ੁਕਰਗੁਜ਼ਾਰ ਹਾਂ ਅਤੇ ਹਮੇਸ਼ਾ ਹੀ ਰਿਣੀ ਰਹਾਂਗਾ।

ਮੰਜ਼ਿਲ ਮਿਲੇ ਨਾ ਮਿਲੇ, ਇਕ ਕਾ ਗਮ ਨਹੀਂ ਮੁਝੇ,
ਮੰਜ਼ਿਲ ਕੀ ਜੁਸਤੁਜੂ ਮੇਂ ਮੇਰਾ ਕਾਫ਼ਿਲਾ ਤੋ ਹੈ।

ਤੁਰਨਾ ਮੁਢਲਾ ਫ਼ੁਰਜ ਹੈ, ਨਾ ਉਮੀਦ ਹੋ ਕੇ ਬੈਠਣਾ ਸੰਘਰਸ਼ ਨੂੰ ਪਿੱਠ ਦੇਣ ਦੇ ਬਰਾਬਰ ਹੈ। ਬਾਰ-ਬਾਰ ਯਤਨਾਂ ਅਤੇ ਮਿਹਨਤ ਦਾ ਪਸੀਨਾ ਹਰ ਬੰਜਰ ਨੂੰ ਜ਼ਰਖੇਜ਼ ਬਣਾ ਦਿੰਦਾ ਹੈ,

ਨਹੀਂ ਹੋ ਨਾ ਉਮੀਦ ਇਕਬਾਲ ਅਪਨੀ ਕਸ਼ਤੇ ਵੀਰਾਂ ਸੇ।
ਜ਼ਰਾ ਨਮ ਹੋ ਤੋ ਯੇ ਮਿਟੀ ਬਹੁਤ ਜ਼ਰਖੇਜ਼ ਹੈ ਸਾਕੀ।

—ਤੁਹਾਡਾ

ਡਾ ਸੁਖਪ੍ਰੀਤ ਸਿੰਘ ਉਦੋਕੇ

098722-72004 (ਮੋਬਾਇਲ)

# ਡਾ: ਉਦੋਕੇ -ਹੌਸਲੇ ਅਤੇ ਨਿਡਰਤਾ ਦਾ ਬੁੱਤ

ਡਾ: ਸੁਖਪ੍ਰੀਤ ਸਿੰਘ ਉਦੋਕੇ ਦੁਆਰਾ ਲਿਖੀ ਨਵੀਂ ਕਿਤਾਬ 'ਕੁਝ ਖਤ ਬਾਬੇ ਨਾਨਕ ਦੇ ਨਾਂ' ਅਜੋਕੇ ਯੁਗ ਵਿਚ ਗੁਰੂ ਨੂੰ ਪਿੱਠ ਦਿਖਾ ਕਿ ਪਾਖੰਡੀ ਸਾਧਾਂ ਦੇ ਪਿੱਛੇ ਲਗ ਕੇ ਕੀਤੀ ਜਾਂਦੇ ਗੁਰ ਮਰਿਆਦਾ ਦੇ ਉਲਟ ਅਤੇ ਗੁਰਮਰਿਆਦਾ ਨੂੰ ਠੇਸ ਪਹੁੰਚਾਉਣ ਵਾਲੇ ਕਾਰਿਆਂ ਤੇ ਅਧਾਰਤ ਹੈ। ਇਸ ਕਿਤਾਬ ਵਿਚ ਕਾਫ਼ੀ ਸਾਰੇ ਲੇਖਾਂ ਨੂੰ ਖ਼ਤ ਰੂਪ ਵਿੱਚ ਸੰਗ੍ਰਹਿਤ ਕੀਤਾ ਗਿਆ ਹੈ ।

ਅੱਜ ਸਿੱਖ ਧਰਮ ਦੇ ਵਿਰੋਧ ਵਿੱਚ ਲੋਕਾਂ ਵਲੋਂ ਬਣਾਏ ਗਏ ਦੇਹਧਾਰੀਆਂ ਦੇ ਡੇਰੇ ਸਿੱਖ ਧਰਮ ਲਈ ਖਤਰਾ ਬਣ ਚੁੱਕੇ ਹਨ। ਸਿੱਖ ਧਰਮ ਨੂੰ ਇਹਨਾਂ ਦੇਹਧਾਰੀਆਂ ਦੇ ਡੇਰਿਆਂ ਤੋਂ ਬਚਾਉਣ ਦੀ ਲੋੜ ਹੈ। ਦੇਹਧਾਰੀਆਂ ਦੇ ਡੇਰਿਆਂ ਵਿਚ ਜਾਣ ਵਾਲੇ ਲੋਕਾਂ ਵਿਚ ਜਿਨ੍ਹਾਂ ਵਿਚ ਜ਼ਿਆਦਾਤਰ ਬੀਬੀਆਂ ਹੁੰਦੀਆਂ ਹਨ ਨੂੰ ਗੁਰੂ ਘਰ ਦੀ ਮਰਿਆਦਾ ਅਤੇ ਮਹਤੱਤਾ ਬਾਰੇ ਸਮਝਾਉਣ ਦੀ ਲੋੜ ਹੈ। ਅੱਜ ਲੋੜ ਹੈ ਸਿੱਖ ਨੈਤਿਕਤਾ ਦੀ ਅਤੇ ਗੁਰੂ ਘਰ ਅਤੇ ਸਿੱਖ ਧਰਮ ਤੋਂ ਦੂਰ ਜਾ ਰਹੇ ਸਿੱਖਾਂ ਦਾ ਵਾਪਸ ਗੁਰੂ ਘਰ ਵੱਲ ਵਿਸ਼ਵਾਸ ਅਤੇ ਧਿਆਨ ਦਿਵਾਉਣ ਦੀ ਅਤੇ ਉਨ੍ਹਾਂ ਨੂੰ ਅਖੌਤੀ ਦੇਹਧਾਰੀਆਂ ਦੇ ਚੁੰਗਲ ਵਿਚੋਂ ਛੁਡਾਉਣ ਦੀ ਤਾਂ ਕਿ ਅਖੌਤੀ ਸਾਧਾਂ ਦੀ ਚੁੰਗਲ ਵਿਚ ਫਸ ਕੇ ਉਹ ਆਪਣੇ ਜਾਨ, ਮਾਲ ਅਤੇ ਇਜੱਤ ਦਾ ਨੁਕਸਾਨ ਨਾਂ ਕਰਵਾਉਣ। ਡਾ: ਸੁਖਪ੍ਰੀਤ ਸਿੰਘ ਵਲੋ ਲਿਖਿਆ ਇੱਕ ਇੱਕ ਸ਼ਬਦ ਭਾਵੇ ਉਹ ਆਰ.ਐਸ.ਐਸ ਦੀਆਂ ਪੰਥ ਵਿਰੋਧੀ ਕਾਰਵਾਈਆਂ ਦੇ ਵਿਰੋਧ ਵਿੱਚ ਹੋਵੇ ਜਾਂ ਫਿਰ ਦੇਹਧਾਰੀ ਡੇਰੇਵਾਦ ਦੇ ਪਾਖੰਡਾਂ ਦੇ ਖਿਲਾਫ਼ ਬਹੁਤ ਹੀ ਸ਼ਲਾਘਾਯੋਗ ਹੈ। ਦੇਹਧਾਰੀਆਂ ਦੇ ਡੇਰਿਆ ਵਿਚ ਗੁਰੂ ਮਰਿਆਦਾ ਨੂੰ ਪਹੁੰਚਾਈ ਜਾਣ ਵਾਲੀ ਠੇਸ ਦੇ ਖਿਲਾਫ਼ ਡਾ: ਸੁਖਪ੍ਰੀਤ ਸਿੰਘ ਉਦੋਕੇ ਜੀ ਵਲੋ ਚੁੱਕੇ ਜਾਣ ਵਾਲੇ ਕਦਮ ਬਹੁਤ ਹੀ ਪ੍ਰਸ਼ੰਸਾਯੋਗ ਹਨ ਅਤੇ ਸੱਭ ਤੋਂ ਵੱਡੀ ਅਤੇ ਖਾਸ ਗੱਲ ਹੈ ਕਿ ਇਨ੍ਹਾ ਦੀਆਂ ਕਿਤਾਬਾਂ ਦਾ ਆਧਾਰ ਸੱਚਾਈ ਹੈ। ਡਾ: ਉਦੋਕੇ ਦੇ ਹੌਸਲੇ ਅਤੇ ਨਿਡਰਤਾ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ ਘੱਟ ਹੈ। ਆਪ ਦੀਆ ਠੋਸ ਦਲੀਲਾਂ ਦੇ ਹਥਿਆਰ ਨਾਲ ਫਿਰਕੂਵਾਦ ਨੂੰ ਸ਼ਹਿ ਦੇਣ ਵਾਲੀਆਂ ਰਾਜਨੀਤਿਕ ਪਾਰਟੀਆਂ, ਗਲਤ ਤਰੀਕੇ ਨਾਲ ਧਰਮ ਦਾ ਪ੍ਰਚਾਰ ਕਰਨ ਵਾਲੇ ਪ੍ਰਚਾਰਕਾਂ ਅਤੇ ਦੇਹਧਾਰੀ ਡੇਰੇਦਾਰਾਂ ਵਲੋਂ ਸਿੱਖ ਧਰਮ ਵਿਚ ਧਰਮ ਦੇ ਨਾਂਤੇ ਕੀਤੀਆਂਜਾਣ ਵਾਲੀਆਂ ਠੱਗੀਆਂ ਦੀ ਪੋਲ ਖੁੱਲ ਜਾਂਦੀ ਹੈ ।

ਜਿਸ ਢੰਗ ਨਾਲ ਡਾ:ਸੁਖਪ੍ਰੀਤ ਸਿੰਘ ਉਦੋਕੇ ਜੀ ਨੇ ਡੇਰਿਆਂ ਦੇ ਪਾਖੰਡਾਂ ਨੂੰ ਵਿਅੰਗਮਈ

ਸ਼ਬਦਾਂ ਵਿਚ ਪਰੋ ਕੇ ਬਿਆਨ ਕੀਤਾ ਹੈ, ਇਹੋ ਜਿਹਾ ਮੇਰੇ ਵਰਗੇ ਆਮ ਇਨਸਾਨ ਤਸੱਵਰ ਵੀ ਨਹੀਂ ਕਰ ਸਕਦੇ। ਜਿਸ ਤਰ੍ਹਾਂ ਇਸ ਕਿਤਾਬ ਵਿਚ ਪਾਖੰਡੀ ਦੇਹਧਾਰੀ ਬਾਬਿਆਂ ਦੀ ਪੋਲ ਖੋਲੀ ਗਈ ਹੈ ਉਹ ਆਪਣੇ ਆਪ ਵਿਚ ਇੱਕ ਮਿਸਾਲ ਹੈ। ਇਸ ਕਿਤਾਬ ਨੂੰ ਪੜ੍ਹਨ ਤੋਂ ਬਾਅਦ ਹਰ ਸੱਚਾ ਸਿੱਖ ਡੇਰੇ ਵੱਲ ਮੂੰਹ ਕਰਨ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦੀ ਮਰਿਆਦਾ ਦਾ ਖਿਆਲ ਜ਼ਰੂਰ ਕਰੇਗਾ। ਦੇਹਧਾਰੀ ਪਾਖੰਡੀਆਂ ਵਲੋਂ ਗੁਰਬਾਣੀ ਨੂੰ ਤੋੜ ਮੋੜ ਕੇ ਪੇਸ਼ ਕੀਤੇ ਜਾਣ 'ਤੇ ਵੀ ਵਿਚਾਰ ਪੇਸ਼ ਕੀਤੇ ਗਏ ਹਨ ਜਿਸ ਨੂੰ ਪੜ੍ਹ ਕੇ ਹਰ ਵਿਅਕਤੀ ਨੂੰ ਇਹ ਜਾਣਕਾਰੀ ਹੋ ਜਾਂਦੀ ਹੈ ਕਿ ਕਿਸ ਤਰ੍ਹਾਂ ਦੇਹਧਾਰੀ ਖ਼ੁਦਗਰਜ਼ ਪਾਖੰਡੀ ਸਾਧ ਆਪਣੇ ਫਾਇਦੇ ਪੈਸੇ ਅਤੇ ਸ਼ੋਹਰਤ ਲਈ ਪਵਿੱਤਰ ਬਾਣੀ ਨੂੰ ਤੋੜ੍ਹ ਮਰੋੜ ਕੇ ਗਲਤ ਢੰਗ ਨਾਲ ਪੇਸ਼ ਕਰਕੇ ਗੁਰਬਾਣੀ ਦੀ ਮਰਿਆਦਾ ਭੰਗ ਕਰ ਰਹੇ ਹਨ ।

ਡਾ ਸੁਖਪ੍ਰੀਤ ਸਿੰਘ ਉਦੋਕੇ ਵਰਗੇ ਲੇਖਕ ਹੀ ਕੌਮ ਅਤੇ ਧਰਮ ਦੀ ਰਾਖੀ ਦੇ ਪਹਿਰੇਦਾਰ ਹਨ ਅਤੇ ਸਿੱਖ ਧਰਮ, ਪੰਜਾਬ ਅਤੇ ਪੰਜਾਬੀਅਤ ਨੂੰ ਅਜਿਹੇ ਲੇਖਕਾਂ ਤੇ ਮਾਣ ਹੈ। ਇਹੋ ਜਿਹੇ ਲੇਖਕ ਆਮ ਲੇਖਕਾਂ ਲਈ ਪ੍ਰੇਰਨਾ ਸਰੋਤ ਹਨ। ਹਰ ਲੇਖਕ ਦੀ ਕਲਮ ਵਿੱਚ ਕ੍ਰਾਂਤੀ ਅਤੇ ਆਪਣੇ ਵਿਚਾਰ ਨਿਡਰਤਾ ਨਾਲ ਪੇਸ਼ ਕਰਨ ਦੀ ਤਾਕਤ ਅਤੇ ਹੌਂਸਲਾ ਹੋਣਾ ਚਾਹੀਦਾ ਹੈ ਤਾਂ ਜੋ ਉਹ ਆਪਣੇ ਦੇਸ਼ ਅਤੇ ਧਰਮ ਦੀ ਸੇਵਾ ਕਰ ਸਕਣ ਅਤੇ ਗੁਰੂ ਨਾਲ ਗਦਾਰੀ ਕਰਨ ਵਾਲੇ ਲੋਕਾਂ ਨੂੰ ਮੂੰਹ ਤੋੜ੍ਹ ਜਵਾਬ ਦੇ ਸਕਣ। ਕਲਮ ਉਹ ਤਾਕਤ ਹੈ ਜਿਸ ਦੇ ਸਹੀ ਇਸਤੇਮਾਲ ਨਾਲ ਵੱਡੀ ਤੋਂ ਵੱਡੀ ਜਿੱਤ ਵੀ ਸੰਭਵ ਹੈ। ਡਾ:ਸੁਖਪ੍ਰੀਤ ਸਿੰਘ ਉਦੋਕੇ ਵਰਗੇ ਲੇਖਕਾਂ ਦਾ ਵਿਸ਼ੇਸ਼ ਸਨਮਾਨ ਕਰਕੇ ਅੱਗੇ ਤੋਂ ਵੀ ਸੱਚਾਈ ਤੇ ਰਾਹ ਤੇ ਚੱਲਣ ਲਈ ਹੌਸਲਾ ਅਫਸਾਈ ਕਰਨੀ ਚਾਹੀਦੀ ਹੈ ਅਤੇ ਬਾਕੀ ਲੇਖਕਾਂ ਨੂੰ ਇਨ੍ਹਾਂ ਦੀ ਮਿਸਾਲ ਦੇਣੀ ਚਾਹੀਦੀ ਹੈ ।

ਕੁਛ ਵੋ ਹੈਂ ਜੋ ਬਦਲ ਜਾਤੇ ਹੈਂ ਜ਼ਮਾਨੇ ਕੇ ਸਾਥ,
ਕੁਛ ਵੋ ਹੈਂ ਜੋ ਜ਼ਮਾਨੇ ਕੋ ਬਦਲ ਦੇਤੇ ਹੈਂ।

ਰਾਜਬੀਰ ਕੌਰ, ਸੰਪਾਦਕ
(www.punjabspectrum.com)

☯ ☯ ☯

# ਕਿਤਾਬ ਬਾਰੇ ਦੋ ਗੱਲਾਂ

ਸਾਡੇ ਘਰਾਂ ਵਿਚ ਬੱਚੇ ਮਾਪਿਆਂ ਪਾਸ ਅਕਸਰ ਅਰਜ ਲੈ ਕੇ ਜਾਂਦੇ ਹਨ, ਸਿਰਫ਼ ਉਹ ਬੱਚਾ ਹੀ ਇਹ ਸ਼ਿਕਾਇਤ ਲੈ ਕੇ ਜਾਂਦਾ ਹੈ, ਜਿਸ ਨਾਲ ਬੇਇਨਸਾਫੀ ਹੋਈ ਹੋਵੇ। ਉਸ ਨੂੰ ਆਸ ਹੁੰਦੀ ਹੈ ਕਿ ਉਸ ਦੀ ਗੱਲ ਸੁਣ ਕੇ ਮਾਪੇ ਇਨਸਾਫ਼ ਦੇਣਗੇ। ਸਿੱਖਾਂ ਵਿਚ ਕੌਮੀ ਵਿਚਾਰਧਾਰਾ ਨੂੰ ਖਤਮ ਕਰਨ ਦੀ ਸਾਜਿਸ਼ ਨੂੰ ਲੈ ਕੇ ਸਿੱਖ ਬੁੱਧੀਜੀਵੀ ਪਿਛਲੇ ਲੰਮੇ ਸਮੇਂ ਤੋਂ ਆਪਦੇ ਭਰਾਵਾਂ ਨੂੰ ਜਗਾਉਣ ਵਿਚ ਲੱਗੇ ਹੋਏ ਹਨ ਤਾਂ ਕਿ ਸਭ ਨੂੰ ਇਹ ਗੱਲ ਸਮਝ ਆ ਜਾਵੇ ਕਿ ਗੁਰੂਆਂ ਦੀ ਅਸਲ ਵਿਚਾਰਧਾਰਾ ਉਹ ਨਹੀਂ ਹੈ, ਜਿਸ ਨੂੰ ਅੱਜਕਲ ਦੇ ਕੌਮੀ ਆਗੂ ਗੁਰੂਆਂ ਦੇ ਨਾਮ 'ਤੇ ਪ੍ਰਚੱਲਿਤ ਕਰ ਰਹੇ ਹਨ। ਜਦ ਬਹੁਗਿਣਤੀ ਗੁਰੂ ਦੋਖੀਆਂ ਦੇ ਕੂੜ ਪ੍ਰਚਾਰ ਅੱਗੇ ਕੌਮੀ ਪ੍ਰਚਾਰਕ ਬੇਵੱਸ ਹੋ ਜਾਂਦੇ ਹਨ ਤਾਂ ਉਹ ਆਪਣੇ ਸੱਚੇ ਹੋਣ ਦੀ ਗੱਲ ਕਿਸ ਪਾਸ ਰੱਖਣ? ਬਿਨਾਂ ਸ਼ੱਕ ਇਸ ਸਮੇਂ ਉਹਨਾਂ ਦਾ ਇਕੋ ਇਕ ਸਹਾਰਾ 'ਗੁਰੂ' ਹੀ ਹੈ। ਡਾ. ਸੁਖਪ੍ਰੀਤ ਸਿੰਘ ਉਦੋਕੇ ਦੀਆਂ ਗੁਰੂ ਨਾਨਕ ਸਾਹਿਬ ਜੀ ਨੂੰ ਲਿਖੀਆਂ ਗਈਆਂ ਚਿੱਠੀਆਂ ਵੀ ਇਸੇ ਸੋਚ ਵਿਚੋਂ ਲਿਖੀਆਂ ਗਈਆਂ ਹਨ।

ਚਿੱਠੀਆਂ ਦਾ ਮਕਸਦ- ਡਾ. ਉਦੋਕੇ ਵਲੋਂ ਗੁਰੂ ਨਾਨਕ ਸਾਹਿਬ ਨੂੰ ਲਿਖੀ ਚਿੱਠੀ ਤੋਂ ਸਪੱਸ਼ਟ ਹੈ ਜਦੋਂ ਉਹ ਲਿਖਦੇ ਹਨ ਕਿ 'ਗੁਰੂ ਪਾਤਸ਼ਾਹ ਜੀਓ ਚਿੱਠੀਆਂ ਆਪ ਨੂੰ ਲਿਖਦਾ ਹਾਂ ਪਰ ਕੌਮ ਨੂੰ ਬਖਸ਼ੇ ਸੁਨਹਿਰੀ ਸਿਧਾਂਤ ਲੋਕਾਂ ਤੀਕ ਪਹੁੰਚਾਉਣਾ ਚਾਹੁੰਦਾ ਹਾਂ। ਲੇਖਕ ਦਾ ਕਹਿਣਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਸਿੱਖੀ ਦਾ ਜਿਹੜਾ ਬੂਟਾ ਭਾਈ ਲਾਲੋ ਦੇ ਘਰ (ਕਿਰਤੀ ਲੋਕਾਂ) ਲਾਇਆ ਸੀ ਉਹ ਅੱਜ ਮਲਕ ਭਾਗੋ (ਪੈਸੇ ਦੇ ਜ਼ੋਰ ਧਰਮੀ ਅਖਵਾਉਣ ਵਾਲੇ ਲੋਕ) ਦੇ ਘਰ ਮੁਰਝਾਇਆ ਖੜ੍ਹਾ ਹੈ। ਅਜਿਹੇ ਹਾਲਾਤ ਵਿਚ ਡਾਕਟਰ ਸਾਹਿਬ ਨੂੰ ਆਸ ਹੈ ਕਿ ਗੁਰੂ ਪਾਤਸ਼ਾਹ ਸਾਡੀ ਅਰਜ ਸੁਣ ਕੇ ਸਾਨੂੰ ਇਨਸਾਫ਼ ਦੇਣਗੇ।

ਡਾਕਟਰ ਸੁਖਪ੍ਰੀਤ ਸਿੰਘ ਉਦੋਕੇ ਨੌਜੁਆਨ ਸਿੱਖ ਵਿਦਵਾਨ ਹਨ ਜਿਹਨਾਂ ਨੇ ਲਗਾਤਾਰ ਨਿਡਰਤਾ ਭਰੀ ਅਵਾਜ਼ ਵਿਚ ਕੌਮੀ ਸੰਸਥਾਵਾਂ 'ਤੇ ਕਾਬਜ਼ ਮਲਕ ਭਾਗੋਆਂ ਨੂੰ ਬਦਨੀਤੀ ਕਰਨ ਤੋਂ ਹਟਕਿਆ ਹੈ। ਇਸ ਤੋਂ ਪਹਿਲਾਂ ਉਹਨਾਂ ਸਿੱਖ ਰਹੁ-ਰੀਤਾਂ ਵਿਚ ਦੱਬੇ ਪੈਰੀਂ ਘੁਸਪੈਠ ਕਰ ਰਹੀ ਆਰ.ਐਸ.ਐਸ. ਸਬੰਧੀ ਸਭ ਤੋਂ ਵੱਡਾ ਖੋਜ ਕਾਰਜ ਕਰਕੇ 'ਤਬੈ ਰੋਸ ਜਾਗਿਯੋ' ਨਾਂ ਦੀ ਵੱਡ ਅਕਾਰੀ ਪੁਸਤਕ ਵੀ ਸਿੱਖ ਸੰਗਤਾਂ ਨੂੰ ਭੇਟ ਕੀਤੀ ਹੈ। ਅੱਜ ਵੀ ਜੇਕਰ ਸਿੱਖਾਂ ਪ੍ਰਤੀ ਆਰ.ਐਸ.ਐਸ.ਦੀ ਨੀਤੀ ਨੂੰ ਕਿਸੇ ਨੇ ਜਾਨਣਾ ਹੈ ਤਾਂ 'ਤਬੈ ਰੋਸ ਜਾਗਿਯੋ' ਤੋਂ ਵਧੀਕ

ਪ੍ਰਮਾਣਿਕ ਸਬੂਤ ਕਿਤੋਂ ਨਹੀਂ ਲੱਭਦੇ। ਬਿਲਕੁਲ ਇਸੇ ਤਰ੍ਹਾਂ ਹੀ ਇਸ ਲੇਖਕ ਵਲੋ ਗੁਰੂ ਨਾਨਕ ਨੂੰ ਲਿਖੀਆਂ ਚਿੱਠੀਆਂ ਵਿਚ ਸਿੱਖ ਧਰਮ ਵਿਚ ਆਪਣੀਆਂ ਮੌਜੂਦਾ ਗਿਰਾਵਟਾਂ, ਕੌਮੀ ਆਗੂਆਂ ਦੇ ਮਕਰ ਫਿਰੇਬ, ਸਿੱਖਾਂ ਦਾ ਰਹਿਣ-ਅਚਾਰ ਵਿਚ ਬੇਲੋੜਾ ਬਦਲਾਅ, ਸ਼ਰਧਾਵਾਨ ਸਿੱਖਾਂ ਦੀ ਵਗਲਾਅ ਕੇ ਕੀਤੀ ਜਾ ਰਹੀ ਲੁੱਟ ਅਤੇ ਕੌਮ ਰਾਹ ਦਿਰੇਸ਼ਾ ਆਗੂਆਂ ਵਲੋਂ ਆਪਣੀਆਂ ਜ਼ਿੰਮੇਵਾਰੀਆਂ ਤੋਂ ਭੱਜਣ ਨੂੰ 'ਸਿੱਖ ਕੈਨਵਸ' ਤੇ ਉਲੀਕਿਆ ਹੈ। ਇਸ ਪੁਸਤਕ ਦੀ ਇਹ ਵੱਡੀ ਪ੍ਰਾਪਤੀ ਹੈ ਕਿ ਬਹੁਤ ਹੀ ਸਖ਼ਤ ਭਾਸ਼ਾ ਵਿਚ ਆਖੀਆਂ ਜਾ ਰਹੀਆਂ ਗੱਲਾਂ ਨੂੰ ਲੇਖਕ ਨੇ ਨਿਮਰਤਾ ਦਾ ਬਾਣਾ ਪਹਿਨਾ ਕੇ ਨੁਕਤੇ ਦੀ ਸਾਰਥਿਕਤਾ ਨੂੰ ਵੀ ਕਾਇਮ ਰੱਖਿਆ ਹੈ।

ਪੰਜਾਬ ਵਿਚ ਇਸ ਸਮੇਂ ਸਿੱਖੀ ਦੀ ਜੋ ਹਾਲਤ ਹੈ ਉਹ ਸਾਡੇ ਸਭ ਦੇ ਸਾਹਮਣੇ ਹੈ ਅਜਿਹੇ ਘੋਰ ਨਿਰਾਸ਼ਤਾ ਵਾਲੇ ਮਾਹੌਲ ਵਿਚੋਂ ਕੌਮ ਨੂੰ ਕੱਢਣਾ ਵਿਦਵਾਨ ਸੱਜਣਾਂ ਦੀ ਵੱਡੀ ਜ਼ਿੰਮੇਵਾਰੀ ਹੁੰਦੀ ਹੈ। ਡਾ. ਉਦੋਕੇ ਆਪਣੀ ਇਸ ਜ਼ਿੰਮੇਵਾਰੀ ਨੂੰ ਚੰਗੀ ਤਰ੍ਹਾਂ ਸਮਝਦੇ ਹਨ ਪਿਛਲੇ ਕਾਫੀ ਲੰਮੇ ਸਮੇਂ ਤੋਂ ਅਜਿਹਾ ਕੋਈ ਕੌਮੀ ਮਾਮਲਾ ਨਹੀਂ ਹੈ, ਜਿਸ ਸਬੰਧੀ ਉਹਨਾਂ ਆਪਣੇ ਵੱਡਮੁਲੇ ਵਿਚਾਰ ਸਿੱਖ ਸੰਗਤਾਂ ਸਾਹਮਣੇ ਨਾ ਰੱਖੇ ਹੋਣ ਅਜਿਹਾ ਕਰਦੇ ਸਮੇਂ ਉਹਨਾਂ ਨੂੰ ਭਾਵੇਂ ਸਮੇਂ ਸਮੇਂ ਸਿਰ ਅਨੇਕਾਂ ਮੁਸ਼ਕਲਾਂ ਦਾ ਸਾਹਮਣਾ ਵੀ ਕਰਨਾ ਪਿਆ ਹੈ। ਇਸ ਤੋਂ ਇਲਾਵਾ ਡਾ. ਉਦੋਕੇ ਵਿੱਚ ਇਕ ਵੱਡਾ ਗੁਣ ਇਹ ਹੈ ਕਿ ਉਹ ਹਮੇਸ਼ਾ ਨਵੇਂ ਸਿੱਖ ਵਿਦਵਾਨਾਂ ਨੂੰ ਉਤਸ਼ਾਹਿਤ ਕਰਦੇ ਰਹਿੰਦੇ ਹਨ ਅਤੇ ਉਹਨਾਂ ਦੀ ਮਾਰਗ ਦਰਸ਼ਤਾ ਵੀ ਕੀਤੀ ਹੈ। ਇਸ ਪੁਸਤਕ ਵਿਚ ਵੀ ਜਿਨਾਂ ਨੁਕਤਿਆਂ ਨੂੰ ਉਭਾਰਿਆ ਗਿਆ ਹੈ ਉਹਨਾਂ ਨੂੰ ਚੰਗੀ ਤਰ੍ਹਾਂ ਸਮਝ ਲੈਣਾ ਵੀ ਸਾਨੂੰ ਬਹੁਤ ਹੱਦ ਤੱਕ ਸਹਾਈ ਹੋ ਸਕਦਾ ਹੈ। ਕਿਉਂਕਿ ਅਗਰ ਸਾਨੂੰ ਸਮੱਸਿਆ ਦੇ ਕਾਰਨ ਸਮਝ ਆ ਜਾਣ ਤਾਂ ਉਸ ਦਾ ਇਲਾਜ ਵੀ ਕਾਫੀ ਹੱਦ ਤੱਕ ਸਫਲਤਾ ਨਾਲ ਕੀਤਾ ਜਾ ਸਕਦਾ ਹੈ। ਨਵੇਂ ਸਿੱਖ ਵਿਦਵਾਨਾਂ ਲਈ ਕੌਮੀ ਸਮੱਸਿਆਵਾਂ ਨੂੰ ਇਕੋ ਪੁਸਤਕ ਵਿਚ ਪੜ੍ਹਨ ਲਈ ਕਿਤਾਬ 'ਕੁੱਝ ਖ਼ਤ ਬਾਬੇ ਨਾਨਕ ਦੇ ਨਾਂ' ਬਹੁਤ ਅਨਮੋਲਕ ਪੁਸਤਕ ਹੈ।

—ਗੁਰਸੇਵਕ ਸਿੰਘ ਧੌਲਾ

# ਤੁਹਾਡੇ ਅੱਥਰੂਆਂ ਦਾ ਸੇਕ ਜਾਂ ਠੰਡਕ ਕਦੀ ਤਾਂ ਗੁਰੂ ਨਾਨਕ ਸਾਹਿਬ ਦੇ ਚਰਨਾਂ ਨੂੰ ਟੁੰਬੂਗੀ ਹੀ!

ਕੁੰਭੀ ਨਰਕ ਵਿਚ ਡੁੱਬ ਰਹੀ ਅਤੇ ਕਾਜਲ ਕੋਠੜੀ ਵਿੱਚ ਡਿੱਗੀ ਹੋਈ ਅੰਧੀ ਅਤੇ ਅਗਿਆਨੀ ਲੋਕਾਈ ਨੂੰ ਕੱਢ ਕੇ ਗੁਰਮਤਿ ਦੇ ਰੋਸ਼ਨ ਮਾਰਗ 'ਤੇ ਪਾਉਣ ਦਾ ਹੰਭਲਾ ਮਾਰ ਰਹੇ ਪਰਮ ਸਤਿਕਾਰਯੋਗ ਡਾ. ਸੁਖਪ੍ਰੀਤ ਸਿੰਘ ਜੀਓ!

*ਵਾਹਿਗੁਰੂ ਜੀ ਕੀ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥*

ਪਿਆਰੇ ਸੁਖਪ੍ਰੀਤ ਸਿੰਘ ਜੀ, ਮੈਂ ਆਪ ਜੀ ਦੀ ਕਿਤਾਬ 'ਕੁਝ ਖ਼ਤ ਬਾਬੇ ਨਾਨਕ ਦੇ ਨਾਂ' ਵਿਚੋਂ ਇਕ ਲੇਖ ਪੜ੍ਹਿਆ, ਵਿਚਾਰਿਆ, ਸਮੀਖਿਆ ਕੀਤੀ ਤੇ ਕੁਝ ਸਮੇਂ ਲਈ ਸੋਚਾਂ ਦੇ ਸਮੁੰਦਰ ਵਿਚ ਡੁੱਬ ਗਿਆ। ਸੁਖਪ੍ਰੀਤ ਸਿੰਘ ਜੀ,ਤੁਸੀਂ ਆਪਣਾ ਇਹ ਲੇਖ ਦੁਬਾਰਾ ਪੜ੍ਹ ਕੇ ਨੇਤਰਾਂ ਦੇ ਜਲ ਰਾਹੀਂ ਗੁਰੂ ਦੇ ਚਰਨ ਧੋਣ ਲਈ ਪਤਾ ਨਹੀਂ ਰੋਏ ਹੋਵੋਗੇ ਜਾਂ ਨਹੀਂ, ਪਰ ਮੈਂ ਇਹ ਲੇਖ ਪੜ੍ਹਦੇ ਸਮੇਂ ਵੀ ਰੋਇਆ ਅਤੇ ਸਾਰਾ ਦਿਨ ਜਦੋਂ ਵੀ ਇਸ ਪਾਸੇ ਧਿਆਨ ਜਾਂਦਾ, ਭਾਵੁਕ ਹੁੰਦਾ ਰਿਹਾ। ਇਹ ਸੋਚ ਕੇ ਕਿ ਗੁਰਮਤਿ, ਬਾਣੀ ਅਨੁਸਾਰ ਸਾਡਾ ਸਿਧਾਂਤ ਕੀ ਹੈ ਅਤੇ ਅਸੀਂ ਕਿਧਰ ਨੂੰ ਜਾ ਰਹੇ ਹਾਂ? ਵੇਖੋ-ਵੇਖੀ, ਬੇਸਮਝੀ ਅਧੀਨ ਅਸਾਂ ਜਿਧਰ ਨੂੰ ਚਾਲੇ ਪਾ ਲਏ ਹਨ, ਉਸ ਮਾਰਗ ਦੇ ਅਗੇ ਮੰਜ਼ਿਲ ਨਹੀਂ ਹੈ ਸਗੋਂ ਟੋਏ, ਖੱਡਾਂ, ਅੰਧਕਾਰ ਅਤੇ ਵਿਨਾਸ਼ ਹੀ ਹੈ ਤੇ ਇਸ ਤੋਂ ਬਿਨਾਂ ਹੋਰ ਕੁਝ ਨਹੀਂ ਹੈ। ਹੱਥ ਵਿਚ ਦੀਵਾ ਲੈ ਕੇ ਖੂਹ ਵਿਚ ਡਿੱਗ ਰਹੇ ਹਾਂ। ਸੁਖਪ੍ਰੀਤ ਸਿੰਘ ਜੀ! ਮੈਂ ਆਪਣੀ ਇਸ ਲੰਮੀ ਉਮਰ ਵਿਚ ਬਹੁਤ ਕੁਝ ਦੇਖਿਆ ਪੜ੍ਹਿਆ, ਸੁਣਿਆ ਹੈ, ਪਰ ਸਭ ਵਿਅਰਥ। ਅੱਜ ਬੇਅੰਤ ਵਿਦਵਾਨ, ਵਿਦਵਤਾ ਭਰਪੂਰ ਹਰ ਪੱਖ 'ਤੇ ਵਧੀਆ ਤੋਂ ਵਧੀਆ ਲੇਖ ਲਿਖ ਰਹੇ ਹਨ ਅਤੇ ਪੜ੍ਹਨ ਵਾਲੇ ਪੜ੍ਹੀ ਜਾ ਰਹੇ ਹਨ। ਪਰ ਅਮਲ ਅਸਰ, ਸਿਫਰ। ਬੱਸ ਇਉਂ ਸਮਝੋ ਜਿਵੇਂ ਕਿ ਹਾਦਸੇ ਵਿਚ ਕਿਸੇ ਕੀਮਤੀ ਵਿਅਕਤੀ ਦੀ ਹੋਈ ਮੌਤ 'ਤੇ ਉਥੋਂ ਦੀ ਲੰਘ ਰਹੇ ਲੋਕ ''ਮਾੜਾ ਹੋਇਆ'' ਕਹਿ ਕੇ ਤੁਰੀ ਜਾਂਦੇ ਹੋਣ ਤੇ ਇਤਨਾ ਕੁ ਹੀ ਉਨ੍ਹਾਂ ਦਾ ਫਰਜ਼ ਹੋਵੇ। ਇਵੇਂ ਹੀ ਵਿਦਵਤਾ ਭਰਪੂਰ ਲੇਖਾਂ ਰਾਹੀਂ ਲੇਖਕ ਆਪਣੀ ਜਾਣਕਾਰੀ/ਗਿਆਨ ਦੀ ਪ੍ਰਦਰਸ਼ਨੀ ਤੀਕ ਹੀ ਸੀਮਤ ਹਨ, ਇਤਨਾ ਹੀ ਫਰਜ਼ ਹੈ। ਅੱਗੋਂ ਬਸ ਪੜ੍ਹਨ ਵਾਲਿਆਂ ਲਈ ਇਹ ਲੇਖ ਮਨੋਰੰਜਨ ਹੋ ਨਿੱਬੜਦੇ ਹਨ।ਫਰਜ਼ ਖਤਮ, ਅਮਲ ਕੋਈ ਨਹੀਂ। ਵਿਦਵਾਨਾਂ, ਗਿਆਨੀਆਂ, ਧਿਆਨੀਆਂ, ਕਥਾਵਾਚਕਾਂ ਦੀ ਅਵਸਥਾ ਵੀ ਉਸ ਤੋਤੇ ਵਰਗੀ ਬਣ ਚੁੱਕੀ ਹੈ, ਜੋ ਕਹੀ ਜਾ ਰਿਹਾ ਹੈ,"ਤੋਤਿਆ ਨਲਨੀ (ਫ਼ਾਹੀ)'ਤੇ ਨਾ ਬਹੀਂ " ਅਤੇ ਨਲਨੀ ਉਪਰ ਬਹੀ ਵੀ ਜਾ ਰਿਹਾ ਹੈ।

ਵਿਦਵਾਨ ਜੋ ਲਿਖਦੇ ਜਾਂ ਬੋਲਦੇ ਹਨ, ਉਹ ਲੋਕਾਈ ਨੇ ਕਈ ਵਾਰ ਪੜ੍ਹੇ ਸੁਣੇ ਹੁੰਦੇ ਹਨ। ਕੀ ਚੰਗਾ ਹੈ, ਕੀ ਮੰਦਾ ਹੈ, ਸਭ ਨੂੰ ਪਤਾ ਹੈ। ਜੇ ਪਤਾ ਜਾਂ ਗਿਆਨ ਨਹੀਂ ਹੈ ਤਾਂ ਇਕੋ ਗੱਲ ਦਾ ਕਿ ਜੋ ਅਸੀਂ ਲਿਖਦੇ, ਬੋਲਦੇ, ਪੜ੍ਹਦੇ, ਸੁਣਦੇ ਹਾਂ ਉਸ ਪਰ ਅਮਲ ਕਿਵੇਂ ਕਰਨਾ ਹੈ ? ਇਥੇ ਹੀ ਘੜੌਤ ਆ ਗਈ। ਅਮਲ ਬਿਨਾਂ ਸਭ ਰੋਂਦੇ ਨੇ।

ਸੁਖਪ੍ਰੀਤ ਸਿੰਘ ਜੀ, ਅੱਜ ਹਰ ਕੋਈ ਆਪਣੇ ਆਪ ਨੂੰ ਧਰਮੀ ਤੇ ਮੁਨਿਵਰ ਮੰਨ ਕੇ ਚਲ, ਵਿਚਰ ਰਿਹਾ ਹੈ ਜਦ ਕਿ ਵਾਸਤਵ ਵਿਚ ਉਹ ਅਧਰਮੀ ਅਤੇ ਕਸਾਈ ਹਨ। ਬਨਾਰਸ ਦੇ ਵਸਨੀਕ ਪੰਡਤਾਂ ਕਦੇ ਨਹੀਂ ਸੀ ਸਮਝਿਆ ਕਿ ਉਹ ਠੱਗ ਹਨ, ਜਦ ਕਿ ਸੱਚ ਇਹੀ ਸੀ। ਅੱਜ ਸਾਰਾ ਭਾਰਤ ਬਨਾਰਸ ਹੈ, ਹਰ ਇਕ ਦੇ ਹੱਥ ਵਿਚ, ਨਿਬੱਗ ਲੋਟਾ ਹੈ, ਗਲੀਂ ਤਗ ਹਨ, ਹੱਥੀਂ ਮਾਲੀਆਂ ਹਨ, ਰੱਬ ਰਾਖਾ!

ਸੁਖਪ੍ਰੀਤ ਸਿੰਘ ਜੀ, ਮੈਂ ਆਪਣੇ ਜੀਵਨ ਵਿਚ ਬਹੁਤ ਘਟਨਾਵਾਂ ਵੇਖੀਆਂ ਹਨ, ਜੋ ਸਮੇਂ ਨੂੰ ਪ੍ਰਵਾਨ ਸਨ ਪ੍ਰੰਤੂ ਕਰਨੀ ਤੇ ਕਥਨੀ ਤੋਂ ਕੋਹਾਂ ਦੂਰ ਸਨ। ਲਿਖ ਨਹੀਂ ਸਕਦਾ ਤੇ ਆਪ ਵਾਂਗ ਗੁਰੂ-ਚਰਨਾਂ 'ਤੇ ਮੱਥਾ ਰੱਖਕੇ ਨੇਤਰ ਜਲ ਵਹਾਉਣ ਤੋਂ ਬਿਨਾਂ ਮੇਰੇ ਪਾਸ ਵੀ ਕੋਈ ਚਾਰਾ ਨਹੀਂ ਸੀ ਹੁੰਦਾ ਅਤੇ ਅਲੱਗ ਥਲੱਗ ਹੋਇਆਂ ਵਾਂਗ ਵਿਚਰਦਾ ਫਿਰਦਾ ਸੀ। ਮੇਰੇ ਵਾਂਗ ਹੋਰ ਵੀ ਕਈ ਗੁਰਮੁਖ ਪਿਆਰੇ ਮੇਰੇ ਸਾਮ੍ਹਣੇ ਹਨ, ਜਿਨ੍ਹਾਂ ਸੱਚ ਬੋਲਣ ਜਾਂ ਬੁਰਿਆਈ ਦਾ ਟਾਕਰਾ ਕਰਨ ਦੀ ਹਿੰਮਤ (ਗਲਤੀ) ਕੀਤੀ, ਉਹ ਮਾਰ ਖਾ ਗਏ ਤੇ ਹਾਰ ਹੰਭ ਗਏ। ਕੋਈ ਸੁਧਾਰ ਨਹੀਂ। ਗੁਰੂ ਨਾਨਕ ਸਾਹਿਬ ਵੇਲੇ ਇਕ ਬਾਬਰ ਸੀ, ਇਕ ਮਲਕ ਭਾਗੋ ਸੀ, ਇਕ ਸੱਜਣ ਠੱਗ ਸੀ, ਪਰ ਅੱਜ ਇਸ ਪਦਾਰਥਵਾਦੀ ਤੇ ਸਵਾਰਥਵਾਦੀ ਜੁੱਗ ਵਿੱਚ ਹਰ ਇੱਟ 'ਤੇ ਖੜ੍ਹੇ ਇਹ ਲੋਗ, ਵਿਸ਼ ਭਰੀਆਂ ਗੰਦਲਾਂ, ਖੰਡ ਵਿਚ ਲਪੇਟ ਕੇ ਸ਼ਰ੍ਹੇਆਮ ਵੇਚੀ ਜਾ ਰਹੇ ਹਨ ਤੇ ਬਾਬਾ ਫਰੀਦ ਜੀ ਚੁੱਪ-ਚਾਪ ਵੇਖੀ ਜਾ ਰਹੇ ਹਨ ਤੇ ਸਾਡੇ ਵਾਂਗ ਆਪਣੇ ਇਸ਼ਟ ਦੇ ਚਰਨਾਂ 'ਤੇ ਅੱਥਰੂ ਵਹਾ ਰਹੇ ਹੋਣਗੇ ਕਿਉਂਕਿ ਨਾ ਕੋਈ ਪੁੱਛ ਨਾ ਕੋਈ ਗਿਲਾ, ਸਭ ਲੂਣ ਦੀ ਖਾਨ ਵਿਚ ਲੂਣ ਹੋਏ ਬੈਠੇ ਹਨ। ਇਸ ਪਦਾਰਥੀ ਤੇ ਸਵਾਰਥੀ ਜੁੱਗ ਨੇ ਕੂੜ ਨੂੰ ਸੱਚੀ ਥਾਂ ਮਾਨਤਾ ਦੇ ਦਿੱਤੀ ਹੈ ਅਤੇ ਸੱਚ ਨੂੰ ਕੂੜ ਦੇ ਕਟਹਿਰੇ ਵਿਚ ਬੰਦ ਕਰ ਦਿੱਤਾ ਹੈ, ਗੁਰਮਤਿ ਸਿਧਾਂਤ ਤੋਂ ਅੱਖਾਂ ਮੀਟ ਲਈਆਂ ਹਨ। ਬਿਮਾਰੀ ਇਲਾਜ ਦੇ ਬਾਵਜੂਦ ਸੰਗੀਨ ਹੁੰਦੀ ਜਾ ਰਹੀ ਹੈ। ਗੁਰੂ ਰਾਖਾ!

ਸੁਖਪ੍ਰੀਤ ਸਿੰਘ ਜੀ! ਮੈਂ ਗੱਲ ਕਰ ਰਿਹਾ ਹਾਂ ਕੌਮ ਨੂੰ ਗੁਰਮਤਿ ਅਨੁਸਾਰ ਸਿਧਾਂਤਕ ਰੋਸ਼ਨੀ/ਮਾਰਗ ਸੇਧ ਦੇਣ ਦੀ ਪਰ ਇਹ ਸੰਭਵ ਕਿਵੇਂ ਹੋਵੇ? ਕੋਈ ਸਮਾਂ ਸੀ ਜਦ ਮਨੁੱਖ ਰੱਬ ਤੇ ਬੰਦੇ ਦੋਹਾਂ ਤੋਂ ਡਰਦਾ ਸੀ। ਅੱਜ ਨਾ ਤਾਂ ਕੋਈ ਰੱਬ ਤੋਂ ਡਰਦਾ ਹੈ ਨਾ ਬੰਦੇ ਤੋਂ। ਫਿਰ ਗੱਲ ਕਿਵੇਂ ਬਣੇ? ਚੰਗੀ ਗੱਲ ਸੁਣਨ ਨੂੰ ਕੋਈ ਤਿਆਰ ਨਹੀਂ ਹੈ, ਮੰਦੇ ਕੰਮੀਂ ਸ਼ੇਰ। ਜੇ ਮਾਤਾ ਹੀ ਪੁੱਤ ਨੂੰ ਵਿਹੁ ਦੇ ਦੇਵੇ, ਬਚਾਊ ਕੌਣ..? ਏਸ ਮੁੱਦੇ ਵੱਲ ਕਿਸੇ ਯੋਗ ਅਧਿਕਾਰੀ ਦਾ ਧਿਆਨ ਨਹੀਂ ਹੈ, ਸਭ ਡੰਗ-ਟਪਾਊ ਹਨ। ਬੇੜੀ ਕਿਨਾਰੇ ਕਿਵੇਂ ਲੱਗੂ?

ਸੁਖਪ੍ਰੀਤ ਸਿੰਘ ਜੀ ! ਹਥਿਆਰ ਸੁੱਟਿਆਂ ਵੀ ਗੱਲ ਨਹੀਂ ਬਣਨੀ ਤੇ ਕਮਰਕੱਸੇ ਕਰਨੇ ਹੀ ਪੈਣੇ ਹਨ। ਮੇਰੀ ਮਜਬੂਰੀ ਇਹ ਹੈ ਕਿ ਜਦ ਮੈਂ ਕੁਝ ਕਰ ਸਕਣ ਦੇ ਸਾਮਰੱਥ ਸੀ, ਉਸ

ਸਮੇਂ ਮੈਂ ਬੰਧਨਾਂ ਵਿਚ ਬੱਝਾ ਹੋਇਆ ਸੀ, ਹੁਣ ਮੈਂ ਬੰਧਨ ਰਹਿਤ ਹਾਂ, ਪਰੰਤੂ ਸਰੀਰਕ ਸਮਰੱਥਾ ਨਹੀਂ ਹੈ।

ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥
ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥

ਸਿਰਫ਼ ਧਾਅ ਹੀ ਮਾਰ ਸਕਦਾ ਹਾਂ ਜਾਂ ਸੁਝਾਉ ਦੇ ਸਕਦਾ ਹਾਂ ਕਿ ਤੁਸੀਂ ਗੁਰੂ ਨਾਨਕ ਬਾਬੇ ਵਾਂਗ ਘਰ ਪਰਵਾਰ ਦਾ ਤਿਆਗ ਕਰਕੇ, ਆਪਣੇ ਵਰਗੇ ਪੰਜ ਗੁਰਮੁਖ ਸਿੰਘ ਨਾਲ ਲੈ ਕੇ ਪਿੰਡ ਪਿੰਡ ਢੋਲ ਵਜਾ ਕੇ ਸੰਗਤਾਂ ਇਕੱਠੀਆਂ ਕਰਕੇ, ਉਨ੍ਹਾਂ ਸਾਹਮਣੇ ਗੁਰੂ ਦਾ ਵਾਸਤਾ ਪਾ ਕੇ, ਤਰਲੇ ਲੈ ਕੇ ਗੁਰਬਾਣੀ ਦੇ ਸਿਧਾਂਤ 'ਤੇ ਚੱਲਣ ਲਈ ਹੱਥ ਜੋੜ ਜੋੜ ਕੇ ਬੇਨਤੀਆਂ ਕਰੋ, ਹਰ ਮਾਈ ਭਾਈ ਨੂੰ ਸੰਬੋਧਨ ਕਰਕੇ ਗੁਰਮਤਿ ਸਮਝਾਉ ਤੇ ਫ਼ੋਕਟ ਕਰਮਕਾਂਡ ਛੱਡਣ ਲਈ ਬਾਣੀ ਦੀ ਰੋਸ਼ਨੀ ਵਿਚ ਦਲੀਲਾਂ ਨਾਲ ਸਮਝਾਉ। ਕਾਰਜ ਬਹੁਤ ਵੱਡਾ ਕੇ ਕਠਿਨ ਹੈ, ਪਰੰਤੂ ਜੇ ਆਪ ਹਿੰਮਤ ਕਰੋ ਤਾਂ ਨਿਰਸੰਦੇਹ ਸਾਰਥਕ ਨਤੀਜੇ ਸਾਹਮਣੇ ਆਉਣਗੇ। ਗੁਰੂ ਕਿਰਪਾ ਨਾਲ ਜੇ ਸਾਰਥਕ ਨਤੀਜੇ ਸਾਹਮਣੇ ਆਉਣ ਲੱਗ ਪਏ ਤਾਂ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਪੰਥ ਦੀ ਸ਼ਕਤੀ ਆਪ ਦੀ ਪਿੱਠ 'ਤੇ ਹੋਵੇਗੀ ਤੇ ਆਪ ਦੇ ਸਾਰੇ ਖੱਪੇ ਭਰਪੂਰ ਕਰ ਦੇਵੇਗੀ। ਅਮਲੀ ਕਾਰਜ ਤੋਂ ਬਿਨਾਂ ਪ੍ਰਯੋਜਨ ਦੀ ਪੂਰਤੀ ਸੰਭਵ ਨਹੀਂ ਹੈ। ਸਾਹਿਬਾਂ ਦੀ ਬਾਣੀ ਹੈ,

'ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥
ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥

ਤੁਹਾਡੇ ਅੱਥਰੂਆਂ ਦਾ ਸੇਕ ਜਾਂ ਠੰਢਕ ਕਦੀ ਤਾਂ ਗੁਰੂ ਨਾਨਕ ਸਾਹਿਬ ਦੇ ਚਰਨਾਂ ਨੂੰ ਛੂਹੂਗੀ ਹੀ। ਅਕਾਲ ਆਪਣੇ ਬਿਰਧ ਦੀ ਪੈਜ ਰੱਖਦੇ ਹੋਏ ਆਪਣੇ ਪਿਆਰੇ ਖ਼ਾਲਸਾ ਪੰਥ ਦੀ ਬਹੁੜੀ ਕਰਨਗੇ ਹੀ। ਸਿਹਰਾ ਆਪ ਦੇ ਸਿਰ ਹੋਵੇਗਾ, ਲੋਕ ਪ੍ਰਲੋਕ ਸੁਧਰੇਗਾ। ਗੁਰੂ ਸਹਾਈ।

—ਸੁਰਜੀਤ ਸਿੰਘ
(ਸਾਬਕਾ ਮੀਤ ਸਕੱਤਰ, ਸ਼੍ਰੋਮਣੀ ਕਮੇਟੀ)

# ਵਿਸ਼ਾ-ਗੁਰੂ ਪਾਤਸ਼ਾਹ ਜੀ ਦਾ ਜਨਮ ਦਿਵਸ ਅਤੇ ਅੱਜ 'ਸੱਚੇ ਸੌਦੇ' ਦੇ ਨਾਂ ਹੇਠ ਹੋ ਰਿਹਾ ਕੂੜ ਦਾ ਵਪਾਰ

ਪਰਮ ਸਤਿਸਕਾਰਯੋਗ ਗੁਰੂ ਪਿਤਾ ਜੀ,

*ਵਾਹਿਗੁਰੂ ਜੀ ਕੀ ਖ਼ਾਲਸਾ॥*

*ਵਾਹਿਗੁਰੂ ਜੀ ਕੀ ਫ਼ਤਹਿ॥*

ਪਿਤਾ ਜੀਓ, ਆਪਣੇ ਹਿਰਦੇ ਦੀ ਵੇਦਨਾ ਆਪ ਜੀ ਨੂੰ ਇਸ ਖ਼ਤ ਰਾਹੀਂ ਬਿਆਨ ਕਰ ਰਿਹਾ ਹਾਂ। ਹਰ ਵਾਰ ਮੇਰੇ ਹੌਕੇ ਤੇ ਸਿਸਕੀਆਂ ਦਰਦਮਈ ਤੇ ਸੋਗ ਵਿਚ ਡੁੱਬੇ ਸ਼ਬਦਾਂ ਦਾ ਰੂਪ ਧਾਰਨ ਕਰਕੇ, ਕਾਗਜ਼ ਦੇ ਸੀਨੇ ਦੀ ਸਫ਼ੇਦੀ ਖ਼ਤਮ ਕਰਦੇ ਹਨ। ਚਿੱਠੀਆਂ ਆਪ ਨੂੰ ਲਿਖਦਾ ਹਾਂ ਪਰ ਕੌਮ ਨੂੰ ਬਖਸ਼ੇ ਤੁਹਾਡੇ ਸੁਨਹਿਰੀ ਸਿਧਾਂਤ ਲੋਕਾਂ ਤਕ ਪਹੁੰਚਾਉਣਾ ਚਾਹੁੰਦਾ ਹਾਂ। ਕੁਝ 'ਵੀਰਾਂ' ਨੂੰ ਤਾਂ ਤੁਹਾਡੇ ਵੱਲ ਲਿਖੀਆਂ ਚਿੱਠੀਆਂ ਵੀ ਵਿਹੁ ਵਾਲੇ ਤੀਰ ਵਾਂਗ ਦੁਖੀ ਕਰਦੀਆਂ ਹਨ। ਮੈਂ ਸੁਣਿਆ ਹੈ ਕਿ ਜਿਸ ਘਾਹ 'ਤੇ ਸਵਾਂਤੀ ਬੂੰਦ ਡਿੱਗੀ ਹੋਵੇ ਤੇ ਉਸ ਨੂੰ ਮਿਰਗ ਖਾ ਲਵੇ ਤਾਂ ਉਸ ਅੰਦਰ ਕਸਤੂਰੀ ਪੈਦਾ ਹੁੰਦੀ ਹੈ ਪਰ ਜੇ ਉਹ ਬੂੰਦ ਗਿੱਦੜ 'ਤੇ ਡਿੱਗ ਪਵੇ ਤਾਂ ਉਹ ਪਾਗਲ ਹੋ ਜਾਂਦਾ ਹੈ, ਸੋ ਉਨਾਂ ਦਾ ਕਾਹਦਾ ਗਿਲਾ?

ਤਮੰਨਾ ਆਬਰੂ ਕੀ ਹੋ ਅਗਰ ਗੁਲਜ਼ਾਰ-ਏ-ਹਸਤੀ ਮੇਂ,<br>
ਤੋਂ ਕਾਂਟੋਂ ਮੇਂ ਉਲਝ ਕਰ ਜ਼ਿੰਦਗੀ ਕਰਨੇ ਕੀ ਖੂੰ ਕਰ ਲੇ।

ਪਾਤਸ਼ਾਹ ਜੀ, ਤੁਹਾਡੇ ਜਨਮ ਦਿਨ ਦੀ ਵਧਾਈ ਦੇਣ ਤੋਂ ਪਹਿਲਾਂ ਆਪ ਜੀ ਨੂੰ ਦੱਸਾਂ ਕਿ ਅੱਜਕਲ੍ਹ 'ਸੱਚੇ ਸੌਦੇ' ਦੀ ਚਰਚਾ ਅਖ਼ਬਾਰੀ ਸੁਰਖੀਆਂ ਦਾ ਸ਼ਿੰਗਾਰ ਬਣੀ ਹੋਈ ਹੈ। ਪਰ ਯਕੀਨ ਕਰਿਓ, ਇਹ ਤੁਹਾਡੇ ਵਾਲਾ ਸੱਚਾ ਸੌਦਾ ਨਹੀਂ, ਹੋਰ ਹੈ। ਵੈਸੇ ਤਾਂ ਹਰ ਡੇਰੇਦਾਰ ਅੱਜਕਲ੍ਹ ਆਪਣਾ ਸੌਦਾ 'ਸੱਚਾ ਸੌਦਾ' ਕਹਿ ਕੇ ਹੀ ਵੇਚ ਰਿਹਾ ਹੈ। ਕੱਪੜੇ ਦੇ ਢੇਰ 'ਤੇ ਬੈਠਾ ਬਿੰਡਾ ਆਪਣੇ ਆਪ ਨੂੰ ਕਲਾਥ ਮਰਚੇਂਟ ਅਖਵਾ ਰਿਹਾ ਹੈ ਜਾਂ ਇੰਝ ਲੱਗਦਾ ਹੈ ਜਿਵੇਂ ਕਿਸੇ ਬਾਂਦਰ ਦੇ ਗਲ ਰਤਨ ਪਾ ਦਿੱਤਾ ਹੋਵੇ ਤੇ ਉਹ ਜਿਊਲਰੀ ਦਾ ਸ਼ੋਅਰੂਮ ਖੋਲ੍ਹੀ ਬੈਠਾ ਹੈ ,

ਜੇ ਖੁਥੀ ਖਿੰਡਾ ਬਹੈ ਕਿਉ ਹੋਇ ਬਜਾਜੁ।<br>
ਕੁਤੇ ਕੇ ਗਲ ਵਾਸਣੀ ਨ ਸਰਾਫੀ ਸਾਜੁ।<br>
ਰਤਨਮਣੀ ਗਲਿ ਬਾਂਦਰੈ ਜਉਹਰੀ ਨਹਿ ਕਾਜੁ।<br>
ਗਦਹੁੰ ਚੰਦਨ ਲਦੀਐ ਨਹਿ ਗਾਂਧੀ ਗਾਜੁ।

(ਭਾਈ ਗੁਰਦਾਸ ਜੀ, ਵਾਰ 36:17)

ਪਰ ਪਾਤਸ਼ਾਹ ਜੀਓ,..ਖੋਤੇ 'ਤੇ ਚੰਦਨ ਲੱਦ ਦਈਏ ਤਾਂ ਉਹ ਸੈਂਟ ਦੀ ਦੁਕਾਨ ਦਾ ਮਾਲਕ ਤਾਂ ਨਹੀਂ ਬਣ ਜਾਂਦਾ। ਪਰ ਅੱਜ ਦੇ ਕਿਸੇ ਚੋਰ ਨੂੰ ਚੋਰ ਕਹੀਏ ਤਾਂ ਚੋਰ ਅੱਗੋਂ ਕਹਿੰਦਾ ਹੈ ਕਿ ਨਿੰਦਾ ਕਰਨੀ ਬੁਰੀ ਗੱਲ ਹੈ। ਇਹੀ ਹਾਲ ਅੱਜਕਲ੍ਹ ਦੇ ਅਖੌਤੀ ਡੇਰੇਦਾਰਾਂ ਦਾ ਹੈ। ਤੁਹਾਡੇ ਵਾਲੇ ਸਦੀਵੀ ਸੱਚੇ ਸੌਦੇ ਤੋਂ ਤਾਂ ਇਨ੍ਹਾਂ ਨੂੰ ਏਨੀ ਐਲਰਜੀ ਹੈ ਕਿ ਨਾਮ ਸੁਣ ਕੇ ਹੀ ਬਿਮਾਰ ਪੈ ਜਾਂਦੇ ਹਨ। ਪਰ ਵਿਚਾਰੇ ਕਰਨ ਵੀ ਕੀ ? ਦੂਸਰਿਆਂ ਦੇ ਸੁਹਣੇ ਕੇਸਾਂ ਤੇ ਸੁੰਦਰ ਗੁੱਤਾਂ ਨੂੰ ਤੱਕ ਕੇ ਵਿਚਾਰੀ ਗੰਜੀ ਬੁੜ-ਬੁੜ ਕਰਨ ਤੋਂ ਬਿਨਾਂ ਹੋਰ ਕਰ ਵੀ ਕੀ ਸਕਦੀ ਹੈ?

ਸਭਨਾਂ ਦੇ ਸਿਰ ਗੁੰਦੀਅਨਿ ਗੰਜੀ ਗੁਰੜਾਵੈ।

(ਭਾਈ ਗੁਰਦਾਸ ਜੀ, ਵਾਰ 35: 6)

ਪਾਤਸ਼ਾਹ ਜੀਓ, ਅੱਜਕਲ੍ਹ 'ਸੱਚੇ ਸੌਦੇ' ਦੇ ਨਾਮ ਹੇਠ ਕੂੜ ਦਾ ਵਪਾਰ ਹੋ ਰਿਹਾ ਹੈ ਕਿਉਂਕਿ ਲੁੱਟਣ ਵਾਸਤੇ ਰਾਹਜ਼ਨ (ਠੱਗ) ਨੂੰ ਖਿਜਰ (ਮਾਰਗ ਦਰਸ਼ਕ) ਦਾ ਭੇਸ ਤਾਂ ਵਟਾਉਣਾ ਹੀ ਪੈਂਦਾ ਹੈ। ਕਿਸੇ ਅਦੀਬ ਦਾ ਕਥਨ ਹੈ,

ਬਦਨਾਮ ਬਹੁਤ ਜਦ ਹੋ ਗਿਆ, ਚੋਰ ਕਿਸੇ ਦਾ ਵੇਸ।
ਚੋਰ ਪਹਿਨ ਫਿਰ ਨਿਕਲਿਆ, ਹੋਰ ਕਿਸੇ ਦਾ ਵੇਸ।

ਪਾਤਸ਼ਾਹ ਜੀਓ, ਤੁਸੀਂ ਤਾਂ ਤਲਵੰਡੀ ਤੋਂ ਚੂਹੜਕਾਣੇ ਮੰਡੀ ਜਾਂਦਿਆਂ ਰਸਤੇ ਵਿਚ ਪਿਤਾ ਜੀ ਵੱਲੋਂ ਦਿੱਤੇ ਪੈਸਿਆਂ ਦਾ ਭੁੱਖੇ ਸਾਧੂਆਂ ਨੂੰ ਭੋਜਨ ਛਕਾ ਕੇ 'ਗਰੀਬ ਦਾ ਮੂੰਹ, ਗੁਰੂ ਦੀ ਗੋਲਕ' ਦਾ ਮਹਾਨ ਸੰਦੇਸ਼ ਦਿੱਤਾ। ਮੈਂ ਪੜ੍ਹਿਆ ਹੈ ਕਿ ਪਿਤਾ ਜੀ ਤੁਹਾਡੇ ਇਸ ਸੱਚੇ ਸੌਦੇ ਤੋਂ ਬਹੁਤ ਨਰਾਜ਼ ਹੋਏ ਸਨ, ਤੁਹਾਨੂੰ ਤਾੜਨਾ ਵੀ ਕੀਤੀ, ਪਰ ਭਲਾ ਹੋਵੇ ਭੈਣ ਨਾਨਕੀ ਜੀ ਦੀ ਜਿਨ੍ਹਾਂ ਤੁਹਾਡੀ ਤਰਫਦਾਰੀ ਕੀਤੀ। ਲੇਕਿਨ ਹੁਣ ਤਾਂ ਸੱਚੇ ਸੌਦੇ ਦੀ ਜਾਂਚ ਸੀ.ਬੀ.ਆਈ. ਕਰਨ ਨੂੰ ਫਿਰਦੀ ਹੈ ਕਿਉਂਕਿ ਕਿਸੇ ਗੁੰਮਨਾਮ ਅਬਲਾ ਦਾ ਖ਼ਤ ਅਖ਼ਬਾਰ ਵਿਚ ਛਪਿਆ ਹੈ ਕਿ 'ਸੱਚਾ ਸੌਦਾ' ਮਿਲਾਵਟ ਨਾਲ ਭਰਪੂਰ ਹੈ। ਨਾਲੇ ਦਾਈਆਂ ਤੋਂ ਪੇਟ ਕਿਥੇ ਗੁੱਝੇ ਰਹਿੰਦੇ ਨੇ?

ਪੁਤ ਜਣੈ ਵੜਿ ਕੋਠੜੀ ਬਾਹਰਿ ਜਗੁ ਜਾਣੈ।

(ਭਾਈ ਗੁਰਦਾਸ, ਵਾਰ 36:20)

ਪਾਤਸ਼ਾਹ ਜੀਓ, ਤੁਹਾਡਾ ਤਾਂ ਹਰ ਵਪਾਰ ਸੱਚਾ ਸੀ, ਹਰ ਸੌਦਾ ਸੱਚਾ ਸੀ, ਜਦੋਂ ਬਾਬਰ 'ਪਾਪ ਕੀ ਜੰਞ' ਲੈ ਕੇ ਹਿੰਦੁਸਤਾਨ 'ਤੇ ਹਮਲਾਵਰ ਹੋਇਆ ਤਾਂ ਤੁਸੀਂ ਉਸ ਨੂੰ ਜਾਬਰ ਕਹਿ ਕੇ ਵੰਗਾਰਿਆ ਸੀ। ਹਿੰਦੋਸਤਾਨੀ ਅਬਲਾਵਾਂ ਦੀ ਹੋ ਰਹੀ ਬੇਪਤੀ ਤੇ ਅਧੋਗਤੀ ਖਿਲਾਫ਼ ਆਵਾਜ਼ ਉਠਾਉਂਦਿਆਂ ਆਪ ਨੇ ਕਿਹਾ ਸੀ :

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ ॥

(ਆਸਾ ਮ: 1, ਪੰਨਾ 417)

ਇਹ ਤੁਹਾਡੀ ਸੱਚ ਦੀ ਆਵਾਜ਼ ਐਸੀ ਪ੍ਰਬਲ ਸੀ ਕਿ ਬਾਬਰ ਵਰਗੇ ਜਾਬਰ ਨੂੰ ਵੀ

ਝੰਜੋੜ ਕੇ ਰੱਖ ਦਿੱਤਾ ਪਰ ਅਜਕਲ੍ਹ 'ਸੱਚਿਆਂ ਸੌਦਿਆਂ' ਦੇ ਨਾਮ ਹੇਠ ਜੋ ਹੋ ਰਿਹਾ, ਤੁਹਾਡੇ ਤੋਂ ਗੁੱਝਾ ਨਹੀਂ। ਵੈਸੇ ਸਪਸ਼ਟੀਕਰਨ ਵੀ ਆ ਰਹੇ ਹਨ ਕਿ ਸਾਡੇ 'ਸੌਦੇ' ਵਿਚ ਕੋਈ ਵੀ ਕੂੜਿਆਰੀ ਮਿਲਾਵਟ ਨਹੀਂ ਹੈ, ਅਗੇ ਤੁਸੀਂ ਜਾਣੋਂ।

ਪਾਤਸ਼ਾਹ ਜੀ, ਸ਼ਬਦਾਂ ਦਾ ਵਹਾਅ ਤਾਂ ਹੋਰ ਹੀ ਪਾਸੇ ਵਹਿ ਤੁਰਿਆ। ਮੈਂ ਤਾਂ ਤੁਹਾਡੇ ਜਨਮ ਦਿਵਸ 'ਤੇ ਹੁੰਦੇ 'ਸੱਚੇ ਸੌਦੇ' ਬਾਰੇ ਵਿਚਾਰ ਕਰਨੀ ਸੀ।

ਪਾਤਸ਼ਾਹ ਜੀਓ, ਤੁਹਾਡੇ ਜਨਮ ਦਿਨ ਦੀਆਂ ਖ਼ੂਬ ਤਿਆਰੀਆਂ ਹੋ ਰਹੀਆਂ ਨੇ। ਵੈਸੇ ਤਾਂ ਤੁਹਾਡੇ ਸਿੱਖ ਵੀ ਏਨੇ ਸਮਝਦਾਰ ਤੇ ਆਧੁਨਿਕ ਹੋ ਗਏ ਨੇ ਕਿ ਲੱਗਦਾ ਹੈ ਕਿ ਭਵਿੱਖ ਵਿਚ ਇਹ ਤੁਹਾਡਾ ਜਨਮ ਦਿਨ ਵੀ ਆਪਣੇ ਬੱਚਿਆਂ ਦੇ ਜਨਮ-ਦਿਨਾਂ ਵਾਂਗ ਹੀ ਮਨਾਇਆ ਕਰਨਗੇ। ਤੁਹਾਨੂੰ ਦੱਸਦਾ ਹਾਂ, ਅੱਜਕਲ੍ਹ ਦੇ ਤੁਹਾਡੇ 'ਸਿੱਖ' ਬੱਚਿਆਂ ਦੇ ਜਨਮ ਦਿਨ ਕਿਵੇਂ ਮਨਾਉਂਦੇ ਹਨ :

ਜਨਮ ਦਿਨ ਦਾ ਮਕਸਦ ਤਾਂ ਦਾਅਵਤ ਬਣਿਆ,
ਸ਼ਰਾਬ ਵਾਲੀ ਨਾ ਜਿਥੇ ਪਾਬੰਦੀ ਹੋਵੇ।
ਜਿਥੇ ਨੱਚਣ ਨਚਾਉਣ ਦੀ ਖੁਲ੍ਹ ਹੋਵੇ,
ਦਿਨ ਰਾਤ ਦੀ ਨਾ ਹਦਬੰਦੀ ਹੋਵੇ।
ਰਸਮੀ ਤੌਰ 'ਤੇ ਅਸੀਂ ਤਾਂ ਵੱਡੇ ਬਣਦੇ,
ਹਾਲਤ ਇਖ਼ਲਾਕ ਦੀ ਕਿੰਨੀ ਹੀ ਮੰਦੀ ਹੋਵੇ।
ਆਪਣੇ ਵਰਗੇ ਹੀ ਉਦੋਂ ਮਹਿਮਾਨ ਹੁੰਦੇ,
ਜ਼ਮੀਰ ਆਪਣੀ ਜਦੋਂ ਬਹੁਤ ਗੰਦੀ ਹੋਵੇ।

ਭੱਵਿਖ ਵਿਚ ਤੁਹਾਡੀ ਤਸਵੀਰ ਦੇ ਸਾਹਮਣੇ ਕੇਕ ਰੱਖ ਕੇ ਕੱਟਿਆ ਜਾਵੇਗਾ ਤੇ ਬਾਬਾ ਜੀ, ਬੱਚੇ ਤਾੜੀਆਂ ਮਾਰ ਕੇ ਆਖਣਗੇ :

ਹੈਪੀ ਬਰਥ ਡੇ ਟੂ ਯੂ!

ਆਂਢੀ-ਗੁਆਂਢੀ 'ਗਿਫ਼ਟ' ਲੈ ਕੇ ਆਉਣਗੇ ਤੇ ਮਰਦਾਨਾ ਜੀ ਹੌਲੀ ਜਿਹੀ ਤੁਹਾਡੇ ਕੰਨ ਵਿਚ ਪੁੱਛਣਗੇ ਕਿ ਬਾਬਾ ਜੀ,ਬੱਚੇ ਕੀ ਕਹਿ ਰਹੇ ਹਨ ? ਕੀ ਇਨ੍ਹਾਂ ਨੇ ਨਹੀਂ ਪੜ੍ਹਿਆ?

ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥

(ਧਨਾਸਰੀ ਮ : 1, ਪੰਨਾ 663)

'ਗਿਫ਼ਟ' ਤੋਂ ਗੱਲ ਯਾਦ ਆ ਗਈ, ਇਹ ਵੀ ਕਿ 'ਸੱਚਾ ਸੌਦਾ' ਹੈ। ਪਿਛਲੇ ਸਾਲ ਤੁਹਾਡੇ ਜਨਮ ਦਿਨ ਦੀ ਖੁਸ਼ੀ ਵਿਚ ਕਰਵਾਏ ਜਾ ਰਹੇ ਸਮਾਗਮ ਵਿਚ ਜਾਣ ਦਾ ਮੌਕਾ ਮਿਲਿਆ। ਵਧੇਰੇ ਜ਼ਿੰਮੇਵਾਰੀ 'ਮਲਕ ਭਾਗੋ' ਹੀ ਨਿਭਾ ਰਹੇ ਸਨ, 'ਲਾਲੋ' ਵਿਚਾਰੇ ਤਾਂ ਨੁੱਕਰਾਂ ਵਿਚ ਲੱਗੇ ਬੈਠੇ ਸਨ।

'ਅਉਗਣ ਛੋਡਿ ਗੁਣ ਕਰਹੁ' ਦੀ ਗੱਲ ਤਾਂ ਬਹੁਤ ਦੂਰ, ਸਿਰੋਪੇ ਵੇਚੇ ਜਾ ਰਹੇ ਸਨ। ਜੇਕਰ ਕੋਈ 500 ਰੁਪਿਆ ਦੇਵੇ ਤਾਂ ਸਿਰੋਪਾ ਪਰ ਜੇਕਰ ਕੋਈ 2100 ਜਾਂ 5100 ਭੇਟਾ ਕਰੇ

ਤਾਂ ਸਿਰੋਪੇ ਦੇ ਨਾਲ ਇਕ 'ਗਿਫ਼ਟ ਪੈਕ'। ਹੈ ਨਾ ਵਧੀਆ ਸੌਦਾ, ਬਾਬਾ ਜੀ? ਦਿਲਾਂ ਵਿਚ ਪਿਆਰ ਦਾ ਖਜ਼ਾਨਾ ਲੈ ਕੇ ਖਾਲੀ ਜੇਬਾਂ ਵਾਲੇ 'ਲਾਲੋ' ਬੈਠ ਕੇ ਚੁੱਪ-ਚਾਪ ਸਿਸਕੀਆਂ ਲੈ ਰਹੇ ਸਨ, ਜਿਵੇਂ ਕਹਿ ਰਹੇ ਹੋਵਣ :

ਚੁਪ ਕਰਾ ਦੀਆ ਹਮੇ ਵਾਕਿਆਤ-ਏ-ਦਹਰ ਨੇ,
ਵਰਨਾ ਹਮ ਮੇਂ ਭੀ ਗੋਯਾਈ ਬਹੁਤ ਥੀ।

ਪਾਤਸ਼ਾਹ ਜੀ, ਕਈ ਵਾਰ ਮੈਨੂੰ ਇੰਜ ਲੱਗਦਾ ਹੈ ਕਿ ਸੱਚਾ ਸੌਦਾ ਕਰਕੇ ਤੁਸੀਂ ਜਿਹੜਾ ਸਿੱਖੀ ਦਾ ਬੂਟਾ ਭਾਈ ਲਾਲੋ ਦੇ ਘਰ ਲਗਾਇਆ ਸੀ, ਉਸ ਨੂੰ ਮਲਕ ਭਾਗੋ ਪੁੱਟ ਕੇ ਲੈ ਗਿਆ ਤੇ ਉਸ ਦੇ ਵਿਹੜੇ ਵਿਚ ਮੁਰਝਾਇਆ ਜਿਹਾ ਖੜ੍ਹਾ ਹੈ।

ਹੁਣ ਤਾਂ ਤੁਹਾਡੇ ਸ਼ਬਦ ਗਾ ਕੇ ਅਕਾਲ ਪੁਰਖ ਦੀ ਉਸਤਤਿ ਕਰਨ ਵਾਲੇ ਕਈ 'ਕੀਰਤਨੀਏ' ਵੀ ਬੜੇ ਆਧੁਨਿਕ ਹੋ ਗਏ ਹਨ। ਉਹ ਵੀ ਸਮੇਂ ਦਾ ਸੌਦਾ ਕਰਦੇ ਹਨ। ਮੈਂ ਇਕ 'ਬਾਬਾ ਜੀ' ਨੂੰ ਜਦੋਂ ਇੰਨੀ ਜ਼ਿਆਦਾ ਕੀਰਤਨ ਭੇਟਾ ਦਾਂ ਕਾਰਨ ਪੁੱਛਿਆ ਤਾਂ ਉਨ੍ਹਾਂ ਬੜੇ ਫ਼ਖ਼ਰ ਨਾਲ ਕਿਹਾ, "ਦੇਖ ਕਾਕਾ, ਇਕ ਤਾਂ ਸੀਜ਼ਨ ਚੱਲ ਰਿਹਾ। ਦੂਸਰਾ, ਅਸੀਂ ਗੁਰਬਾਣੀ ਨੂੰ ਸੌਖੇ ਤਰੀਕੇ (ਕੱਚੀ ਬਾਣੀ) ਨਾਲ ਪੇਸ਼ ਕਰਦੇ ਹਾਂ ਕਿ ਹਰੇਕ ਨੂੰ ਸਮਝ ਆ ਸਕੇ।"

ਪਾਤਸ਼ਾਹ ਜੀ, ਮੈਂ ਹੈਰਾਨ ਰਹਿ ਗਿਆ ਸੀ ਹੁਣ ਤਾਂ ਸਾਰੇ ਲੋਕ ਪੜ੍ਹੇ-ਲਿਖੇ ਹਨ ਪਰ ਬਾਣੀ ਨੂੰ ਸੌਖਾ ਕਰਕੇ ਗਾਉਣਾ ਪੈ ਰਿਹਾ ਹੈ ਮੈਨੂੰ ਭਾਈ ਸੱਜਣ ਜੀ ਦਾ ਚੇਤਾ ਆ ਗਿਆ ਜਦੋਂ ਤੁਸੀਂ ਉਨ੍ਹਾਂ ਦੀ ਸਰ੍ਹਾਂ ਵਿਚ ਜਾ ਕੇ ਸ਼ਬਦ ਪੜ੍ਹਿਆ ਸੀ :

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥

(ਸੂਹੀ ਮ : 1, ਪੰਨਾ 725)

ਪਾਤਸ਼ਾਹ ਜੀਓ, ਜ਼ਰਾ ਕੁ ਦੱਸਣ ਦੀ ਖੇਚਲ ਕਰੋਗੇ ਕਿ ਭਾਈ ਸੱਜਣ ਜੀ ਕਿਹੜੀ ਯੂਨੀਵਰਸਿਟੀ ਤੋਂ ਪੜ੍ਹੇ ਹੋਏ ਸਨ ਜਿਹੜੇ ਤੁਹਾਡੀ ਉਪਰੋਕਤ ਬਾਣੀ ਸਮਝ ਕੇ ਸੱਜਣ ਠੱਗ ਤੋਂ ਭਾਈ ਸੱਜਣ ਬਣ ਗਏ ?

ਪਾਤਸ਼ਾਹ ਜੀਓ, ਹੁਣ ਤਾਂ ਕਈ 'ਗ੍ਰੰਥੀ ਸਿੰਘ' ਵੀ 'ਸੱਚਾ ਸੌਦਾ' ਕਰਨ ਵਿਚ ਮਾਹਰ ਹੋ ਗਏ ਹਨ। ਮੈਨੂੰ ਪਤਾ, ਤੁਸੀਂ ਭਾੜੇ ਲੈ ਕੇ ਵਿਆਹ ਕਰਨ ਦੀ ਬ੍ਰਾਹਮਣੀ ਰੀਤ ਦਾ ਖੰਡਨ ਕਰਦਿਆਂ ਕਿਹਾ ਸੀ,

ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ
ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥

(ਆਸਾ ਮ: 3, ਪੰਨਾ 835)

ਪਰ ਹੁਣ ਤਾਂ ਭਾੜੇ ਲੈ ਕੇ ਵਿਆਹ ਕਰਨਾ ਤਾਂ ਕਿਤੇ ਰਿਹਾ, ਭਾੜਾ ਲੈ ਕੇ 'ਭੂਤਨਿਆਂ' ਨੂੰ 'ਸਾਜਨ' ਬਣਾ ਦਿੰਦੇ ਹਨ। ਇਕ ਵਿਆਹ ਜਾਣ ਦਾ ਮੌਕਾ ਮਿਲਿਆ। ਢੁਕਾਅ ਦਾ ਸਮਾਂ।

ਸਾਰੇ ਬਰਾਤੀ ਨਸ਼ੇ ਵਿਚ ਗੁੱਟ। ਪੱਗਾਂ ਉਤਰੀਆਂ, ਸਿਰ ਖਿੱਲਰੇ, ਗਾਲ੍ਹੋ-ਗਾਲੀ ਤੇ 'ਬਾਬਾ ਜੀ' ਇਨ੍ਹਾਂ ਭੂਤਨਿਆਂ ਦੀ ਆਮਦ 'ਤੇ ਸ਼ਬਦ ਪੜ੍ਹ ਰਹੇ ਸਨ :

"ਹਮ ਘਰਿ ਸਾਜਨ ਆਏ।"

(ਸੂਹੀ ਮ : 1, ਪੰਨਾ 764)

ਫਿਰ ਵਾਰੀ ਆਈ 'ਦੁਲਹੇ ਰਾਜਾ' ਜੀ ਦੀ, ਗੋਲੀਆਂ-ਕੈਪਸੂਲ ਖਾ ਕੇ ਸੁਰਤ 'ਆਤਮਕ ਮੰਡਲ' ਵਿਚ ਤੇ ਪੰਜ ਭੂਤਕ ਸਰੀਰ 'ਵਿਆਹ ਮੰਡਲ' ਵਿਚ। ਲਾਵਾਂ 'ਤੇ ਦੋ ਜਣਿਆਂ ਫੜ੍ਹ ਕੇ ਮਸਾਂ ਲਿਆਂਦਾ। ਸਿਹਰਾ ਉਤਾਰਿਆਂ ਤਾਂ ਅੱਖਾਂ ਤਾੜੇ ਲੱਗੀਆਂ, ਮੂੰਹ ਵਿਚੋ ਲਾਰਾਂ ਡਿੱਗਣ, ਪਰ ਬਾਬਾ ਜੀ ਸ਼ਬਦ ਪੜ੍ਹ ਰਹੇ ਸਨ :

"ਹਰਿ ਸਜਣ ਲਧਾ ਜੀ,ਸਾਰਾ ਜਗ ਢੂੰਡ ਕੇ।"

ਪਰ ਮੈਨੂੰ ਪਤਾ, ਜੇਕਰ ਤੁਸੀਂ ਇਹ ਨਜ਼ਾਰਾ ਵੇਖਦੇ ਤਾਂ ਤੁਹਾਡੀ ਕੀ ਹਾਲਤ ਹੋਣੀ ਸੀ!

ਵੇਖੈ ਲੋਕੁ ਹਸੈ ਘਰਿ ਜਾਇ॥

(ਵਾਰ ਆਸਾ 1, ਪੰਨਾ 465)

ਤੁਹਾਡੇ ਨਾਮ 'ਤੇ ਮੈਡੀਕਲ ਸਟੋਰ ਖੋਲ੍ਹੇ ਹੋਏ ਹਨ ਤੇ ਨਸ਼ਿਆਂ ਦਾ 'ਸੌਦਾ' ਕਰਦੇ ਹਨ। ਹੁਣ ਤਾਂ ਤੁਹਾਡੇ ਕਈ 'ਡੇਰੇਦਾਰ' ਸਿੱਖ' ਵੀ ਗੁਰਬਾਣੀ ਦਾ 'ਸੌਦਾ' ਕਰਦੇ ਹਨ ਤੇ ਲੋਕਾਂ ਨੂੰ ਰੋਗ-ਮੁਕਤੀ ਦਾ ਸਸਤਾ ਤੇ ਸ਼ਾਰਟਕਟ ਸਾਧਨ ਦੱਸਦੇ ਹਨ। ਡਰ ਆਵੇ ਤਾਂ ਫਲਾਣਾ ਸ਼ਬਦ, ਤਾਪ ਹੋਵੇ ਤਾਂ ਫਲਾਣਾ, ਮੁਕੱਦਮਾ ਜਿੱਤਣਾ ਹੋਵੇ ਤਾਂ ਫਲਾਣਾ। ਮੈਂ ਇਕ ਬਾਬਾ ਜੀ ਨੂੰ ਇਸ ਬਾਰੇ ਪੁੱਛਿਆ ਕਿ ਤੁਸੀਂ ਸਾਰੀ ਬਾਣੀ ਪੜ੍ਹਨ ਦੀ ਬਜਾਏ ਇਸ ਤਰ੍ਹਾਂ ਕਿਉਂ ਦੱਸਦੇ ਹੋ ਤਾਂ ਬਾਬਾ ਜੀ ਨੇ ਘੜਿਆ ਘੜਾਇਆ ਜਵਾਬ ਦਿੱਤਾ, "ਜਦੋਂ ਇਕੋ ਗੋਲੀ ਨਾਲ ਹੀ ਰੋਗ ਦੂਰ ਹੁੰਦਾ ਹੋਵੇ ਤਾਂ ਸਾਰਾ ਹਸਪਤਾਲ ਚੁੱਕਣ ਦੀ ਕੀ ਲੋੜ ਹੈ?"

ਤੁਹਾਡੇ ਨਾਮ 'ਤੇ ਹੁਣ ਅਸੀਂ ਆਪਣੇ ਡੇਰਿਆਂ ਨੂੰ ਧਰਮਸ਼ਾਲਾ ਜਾਂ ਗੁਰਦੁਆਰੇ ਨਹੀਂ ਕਹਿੰਦੇ ਸਗੋਂ ਹੋਰ ਹੀ ਨਾਮ ਦੀ ਵਰਤੋਂ ਕਰਦੇ ਹਾਂ। ਪਰ ਸਾਡੇ ਇਨ੍ਹਾਂ ਬਗਲੇ ਭਗਤਾਂ ਦੇ ਠਾਠ-ਬਾਠ ਦਾ ਪਾਜ ਉਦੋਂ ਉਘੜਦਾ ਹੈ ਜਦੋਂ ਮਠਿਆਈ ਵਰਗੇ ਨਾਵਾਂ ਵਾਲੇ 'ਲੱਡੂ ਬਾਬਿਆਂ' ਦੀਆਂ ਤਸਵੀਰਾਂ ਬੀਬੀਆਂ ਸਹਿਤ ਅਖ਼ਬਾਰਾਂ ਦਾ ਸ਼ਿੰਗਾਰ ਬਣਦੀਆਂ ਨੇ।

ਬੀਬੀਆਂ ਤੋਂ ਗੱਲ ਯਾਦ ਆ ਗਈ, ਮੈਨੂੰ ਪਤਾ ਜਦੋਂ ਤੁਸੀਂ ਤੀਸਰੇ ਜਾਮੇ ਵਿਚ ਗੁਰਤਾ-ਗੱਦੀ 'ਤੇ ਬਿਰਾਜਮਾਨ ਸੀ ਤਾਂ ਹਰੀਪੁਰ ਦਾ ਰਾਜਾ ਆਪ ਜੀ ਦੇ ਦਰਸ਼ਨਾਂ ਵਾਸਤੇ ਆਇਆ ਸੀ। ਜਦੋਂ ਉਹ ਆਪ ਜੀ ਦੇ ਦਰਸ਼ਨਾਂ ਵਾਸਤੇ ਹਾਜ਼ਰ ਹੋਇਆ ਤਾਂ ਉਸ ਦੀਆਂ ਰਾਣੀਆਂ ਨੇ ਲੰਬੇ ਲੰਬੇ ਘੁੰਡ ਕੱਢੇ ਹੋਏ ਸਨ। ਆਪ ਨੇ ਮਨੁੱਖਤਾ ਦੇ ਇਸ ਪਿਛਾਂਹ ਖਿੱਚੂ ਰਿਵਾਜ ਦਾ ਖੰਡਨ ਕਰਦਿਆਂ ਅਤੇ ਔਰਤ ਦੀ ਆਜ਼ਾਦੀ ਦੇ ਹੱਕ ਦੀ ਆਵਾਜ਼ ਉਠਾਉਂਦਿਆਂ ਕਿਹਾ ਸੀ :

ਸਭਿ ਸੋਂ ਕਹਹੁ ਸ੍ਵੇਤ ਕਰ ਪੋਸ਼ਿਸ਼
ਮੁਖ ਕੋ ਨਹੀਂ ਛੁਪਾਵਹਿ ਕੋਇ।

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 1, ਅੰਸੂ 33)

ਤੁਸੀਂ ਸੰਗਤ ਨੂੰ ਫ਼ਰਮਾਨ ਕੀਤਾ ਸੀ ਕਿ ਗੁਰ-ਸੰਗਤ ਵਿਚ ਕੋਈ ਵੀ ਘੁੰਡ ਕੱਢ ਕੇ ਨਾ ਆਵੇ। ਪਰ ਜੇਕਰ ਹੁਣ ਆ ਕੇ ਵੇਖੋ ਤਾਂ ਹੈਰਾਨ ਹੋਵੋਗੇ ਕਿ ਪਤਾ ਹੀ ਨਹੀਂ ਲੱਗਦਾ ਕਿ ਬੀਬੀ ਕੌਣ ਹੈ ਤੇ ਬੀਬਾ ਕੌਣ? ਜੇਕਰ ਅੱਜਕਲ੍ਹ ਦੇ ਆਧੁਨਿਕ ਸ਼ਾਹੀ ਘਰਾਣਿਆਂ ਦੇ ਵੰਸ਼ਜ ਤੁਹਾਡੇ ਦਰਸ਼ਨ ਕਰਨ ਆਉਣ ਤਾਂ ਉਨ੍ਹਾਂ ਦੇ ਕੱਟੇ ਵਾਲ ਅਤੇ ਕੰਨੀਂ ਮੁੰਦਰਾਂ ਵੇਖ ਕੇ ਮਰਦਾਨਾ ਜੀ ਤੁਹਾਨੂੰ ਜ਼ਰੂਰ ਪੁੱਛਣਗੇ ਕਿ ਬਾਬਾ ਜੀ,ਰਾਜਕੁਮਾਰ ਕਿਹੜੇ ਨੇ ਤੇ ਰਾਜਕੁਮਾਰੀਆਂ ਕਿਹੜੀਆਂ? ਹੋ ਸਕਦੈ, ਗੋਲ-ਮੋਲ ਸ਼ਬਦਾਂ ਨਾਲ ਉਨ੍ਹਾਂ 'ਚੋਂ ਇਕ ਦੇ ਮੋਢੇ 'ਤੇ ਹੱਥ ਮਾਰ ਕੇ ਪੁੱਛਣਾ ਪਵੇ ਕਿ ਤੂੰ ਕਾਕਾ ਹੈਂ ਜਾਂ ਕਾਕੀ....? ਪਿਤਾ ਜੀਓ ਆਪ ਜੀ ਨਾਲ ਇਕ ਦਿਨ ਦਾ ਵਾਕਿਆਤ ਸਾਂਝਾ ਕਰਦਾ ਹਾਂ। ਇਕ ਦਿਨ ਇਕ ਟਰੈਫਿਕ ਪੁਲਿਸ ਵਾਲੇ ਕੋਲ ਇਕ ਪੈਂਟ ਕਮੀਜ਼ ਧਾਰੀ ਸਖਸ਼ੀਅਤ ਆਣ ਖੜ੍ਹੀ ਹੋਈ ਅਤੇ ਆ ਕੇ ਸਵਾਲ ਕੀਤਾ ਕਿ ਮੇਰਾ ਬੇਟਾ ਕਿਧਰੇ ਬਜ਼ਾਰ ਵਿੱਚ ਗੁੰਮ ਹੋ ਗਿਆ ਹੈ ਕਿਤੇ ਇਧਰੋਂ ਦੀ ਤਾਂ ਨਹੀਂ ਲੰਘਿਆ? ਪੁਲਿਸ ਵਾਲੇ ਨੇ ਸੋਚ ਕੇ ਕਿਹਾ ਕਿ ਮੈਂ ਕਾਫੀ ਦੇਰ ਦਾ ਇਥੇ ਖੜ੍ਹਾ ਹਾਂ ਕੋਈ ਲੜਕਾ ਤਾਂ ਨਹੀਂ ਲੰਘਿਆ ਪਰ ਇਕ ਲੜਕੀ ਜ਼ਰੂਰ ਲੰਘੀ ਹੈ ਉਸ ਨੇ ਕਾਲੀ ਪੈਂਟ ਅਤੇ ਚਿੱਟੀ ਕਮੀਜ਼ ਪਾਈ ਹੋਈ ਸੀ.....ਵਾਲ ਕੱਟੇ ਹੋਏ ਸੀ....ਕੰਨਾਂ ਵਿੱਚ ਮੁੰਦਰਾਂ ਸਨ। ਉਹ ਸਖਸ਼ੀਅਤ ਉਛਲ ਕੇ ਬੋਲੀ,"ਹਾਂ ..ਹਾਂ ਉਹੀ ...ਜੀ ਉਹ ਲੜਕੀ ਨਹੀਂ ਉਹ ਤਾਂ ਮੇਰਾ ਲੜਕਾ ਹੈ.....ਸ਼ੁਕਰ ਹੈ ਤੁਸੀਂ ਦੱਸ ਦਿਤਾ...ਮੈਂ ਤਾਂ ਕਾਫੀ ਚਿਰ ਦੀ ਉਸ ਨੂੰ ਲੱਭ ਰਹੀ ਸੀ।" ਪੁਲਿਸ ਵਾਲੇ ਨੇ ਹੈਰਾਨ ਹੋ ਕੇ ਪੁਛਿਆ ਕਿ ਜੀ ਉਹ ਲੜਕੀ ਸੀ ਤੁਹਾਡੀ.....ਭਾਜੀ..ਤੁਸੀਂ ਉਸ ਦੇ ਪਿਤਾ ਜੀ ਹੋ? ਸਖਸ਼ੀਅਤ ਨੇ ਹੱਸ ਕੇ ਕਿਹਾ,"ਨਹੀਂ ਜੀ ਮੈਂ ਭਾਜੀ ਨਹੀਂ ਬਲਕਿ ਭੈਣ ਜੀ ਹਾਂ...ਉਹ ਬੇਟੀ ਨਹੀਂ ਬੇਟਾ ਸੀ ਅਤੇ ਮੈਂ ਉਸ ਬੇਟੇ ਦੀ ਮੋਮ ਹਾਂ।"

ਸੋ ਬਾਬਾ ਜੀ ਹੁਣ ਬੀਬੀਆ ਅਤੇ ਬੀਬੇ ਪਹਿਰਾਵਾ ਹੀ ਇੰਝ ਦਾ ਪਾਉਂਦੇ ਹਨ ਕਿ ਕਾਕੇ ਕਾਕੀ ਦੀ ਪਹਿਚਾਣ ਹੀ ਖਤਮ ਹੋ ਗਈ ਹੈ।

ਪਾਤਸ਼ਾਹ ਜੀਓ, ਤੁਹਾਡੇ ਸਮੇਂ ਤਾਂ ਮੁਸਲਿਮ ਬੀਬੀਆਂ ਬੁਰਕਾ ਪਹਿਨਦੀਆਂ ਸਨ ਪਰ ਹੁਣ ਉਨ੍ਹਾਂ ਨੂੰ ਇਸ ਦੀ ਵੀ ਕੋਈ ਜ਼ਰੂਰਤ ਨਹੀਂ ਰਹੀ। ਤੁਹਾਡੇ ਨਾਲ ਇਕ ਗੱਲ ਸਾਂਝੀ ਕਰਦਾ ਹਾਂ ਜੋ ਕਿਸੇ ਅਦੀਬ ਨੇ ਦੱਸੀ ਸੀ। ਰੇਲਵੇ ਸਟੇਸ਼ਨ ਦੇ ਵਿਸ਼ਰਾਮ ਘਰ ਵਿਚ ਇਕ ਮੁਸਲਿਮ ਬੀਬੀ ਬੁਰਕਾ ਮੂੰਹ ਤੋਂ ਉਪਰ ਉਠਾ ਕੇ ਕੋਈ ਕਿਤਾਬ ਪੜ੍ਹ ਰਹੀ ਸੀ। ਇੰਨੇ ਚਿਰ ਨੂੰ ਇਕ ਪੱਤਰਕਾਰ ਵੀਰ ਆਇਆ ਤਾਂ ਬੀਬੀ ਨੇ ਐਨਕਾਂ ਵਿਚੋਂ ਅੱਖਾਂ ਉਤਾਂਹ ਕਰਕੇ ਵੇਖਿਆ ਪਰ ਕਿਤਾਬ ਪੜ੍ਹਨ ਵਿਚ ਮਗਨ ਰਹੀ। ਇੰਨੇ ਚਿਰ ਨੂੰ ਇਕ ਸਾਬਤ ਸੂਰਤ ਸਰਦਾਰ ਜੀ ਉਸ ਕਮਰੇ ਵਿਚ ਦਾਖਲ ਹੋਏ। ਕਦਮਾਂ ਦੀ ਆਹਟ ਸੁਣਦਿਆਂ ਹੀ ਜਦੋਂ ਬੀਬੀ ਨੇ ਨਜ਼ਰ ਉਤਾਂਹ ਚੁੱਕ ਕੇ ਸਰਦਾਰ ਜੀ ਵੱਲ ਵੇਖਿਆ ਤਾਂ ਉਸ ਵੇਲੇ ਕਿਤਾਬ ਬੰਦ ਕਰਕੇ ਬੁਰਕੇ ਨਾਲ ਚਿਹਰਾ ਢੱਕ ਲਿਆ। ਪੱਤਰਕਾਰ ਵੀਰ ਨੇ ਜਦੋਂ ਇਹ ਸਭ ਕੁਝ ਵੇਖਿਆ ਤਾਂ ਹੌਂਸਲਾ ਜਿਹਾ ਕਰਕੇ ਬੀਬੀ ਨੂੰ ਪੁੱਛਿਆ, "ਬਹਨ ਜੀ, ਮੈਂ ਯਹਾਂ ਕਾਫੀ ਦੇਰ ਸੇ ਬੈਠਾ ਥਾ, ਆਪਨੇ ਪਰਦਾ ਨਹੀਂ ਕੀਆ, ਫਿਰ ਏਕ ਔਰ ਭਾਈ ਸਾਹਿਬ ਆ ਕਰ ਬੈਠ ਗਏ, ਆਪ ਨੇ ਫਿਰ ਭੀ ਪਰਦਾ ਨਹੀਂ

ਕੀਆ। ਮਗਰ, ਸਰਦਾਰ ਜੀ ਕੋ ਦੇਖਤੇ ਹੀ ਪਰਦਾ ਕਿਉਂ ਕਰ ਲੀਆ?''

ਬੀਬੀ ਨੇ ਬੜੇ ਪਿਆਰ ਨਾਲ ਜੁਆਬ ਦਿੱਤਾ, ''ਹਮਾਰੇ ਦੀਨ ਮੇਂ ਪਰਦਾ ਮਰਦੋਂ ਸੇ ਕੀਆ ਜਾਤਾ ਹੈ।''

ਬੀਬੀ ਦਾ ਇਹ ਜੁਆਬ ਬੀਬੀਆਂ ਵਰਗੇ ਮੁਖੜੇ ਵਾਲੇ ਸੱਜਣਾਂ ਦੇ ਚਿਕਣੇ ਮੁਖ 'ਤੇ ਇਕ ਕਰਾਰੀ ਚਪੇੜ ਸੀ।

ਸੋ ਪਾਤਸ਼ਾਹ ਜੀਓ, ਆਪ ਜੀ ਨੂੰ ਜਨਮ ਦਿਨ ਦੀ ਵਧਾਈ ਦਿੰਦਾ ਹੋਇਆ ਫਿਰ ਬੇਨਤੀ ਕਰਦਾ ਹਾਂ ਕਿ ਆਪਣੇ ਸਿੱਖਾਂ ਨੂੰ ਦੁਬਾਰਾ ਤੋਂ ਫਿਰ 'ਸੱਚਾ ਸੌਦਾ' ਕਰਨ ਦੀ ਸੁਮੱਤ ਦੇਵੋ ਕਿਉਂ ਜੋ ਆਪ ਦੀ ਪਹਿਲਾਂ ਦਿੱਤੀ ਸਿੱਖਿਆ ਤਾਂ ਉਹ ਅਸਲੋਂ ਹੀ ਭੁੱਲ ਚੁਕੇ ਹਨ। ਕਾਸ਼ ! ਸਾਨੂੰ ਗੁਰੂ ਦੇ ਕਹਾਣ ਵਾਲੇ ਸਿੱਖਾਂ ਨੂੰ ਇਹ ਸਮਝ ਪੈ ਸਕੇ!

ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ ॥
ਹੋਛਾ ਸਾਹੁ ਨ ਕੀਚਈ ਫਿਰਿ ਪਛੋਤਾਈਐ ॥
(ਭਾਈ ਗੁਰਦਾਸ ਜੀ, ਵਾਰ 27 : 15)

ਤੁਹਾਡੇ ਦਰਸ਼ਨਾਂ ਦੀ ਤਾਂਘ ਵਿਚ,
ਸੁਖਪ੍ਰੀਤ ਸਿੰਘ (ਡਾ.)

❂ ❂ ❂

# ਵਿਸ਼ਾ-ਸਰਾਧ ਅਤੇ ਗੁਰਮਤਿ

ਬੇਅਣਖੀ ਦੀ ਨੀਂਦ ਸੁੱਤੇ ਪਏ ਹਿੰਦੁਸਤਾਨੀ ਲੋਕਾਂ ਨੂੰ, ਅਣਖ ਦੀ ਵੰਗਾਰ ਪਾ ਕੇ ਜਗਾਵਣ ਵਾਲੇ ਮਰਦ-ਏ-ਕਾਮਿਲ ਗੁਰੂ ਪਿਤਾ ਜੀਓ,

*ਵਾਹਿਗੁਰੂ ਜੀ ਕਾ ਖ਼ਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

ਪਰਮ ਸਤਿਕਾਰਯੋਗ ਗੁਰੂ ਪਿਤਾ ਜੀਓ, ਵੈਸੇ ਤਾਂ ਆਧੁਨਿਕਵਾਦ ਦੇ ਬੁਰਕੇ ਹੇਠ ਜਿਹੜਾ ਬਿਪਰਵਾਦ ਦਾ ਬੇਇੰਤਹਾ ਹੜ੍ਹ ਆਇਆ ਹੈ ਉਸ ਨਾਲ ਤੁਹਾਡੇ 'ਨਿਰਮਲ ਪੰਥੀਆਂ' ਦੇ ਘਰਾਂ ਅਤੇ ਜੀਵਨ ਵਿਚ 'ਹਾਏ' ਅਤੇ 'ਹੈਲੋ' ਦੀ ਕਾਹੀ ਤਕਰੀਬਨ ਉਗ ਚੁਕੀ ਹੈ, ਕਿਤੇ ਕਿਤੇ 'ਸਾਸਰੀਕਾਲ' ਦਾ ਕੋਈ ਮੁਰਝਾਇਆ ਜਿਹਾ ਬੂਟਾ ਆਪਣੀ ਅਸਲੀਅਤ ਦੀ ਦਾਸਤਾਨ ਦੱਸਣੋਂ ਅਸਮਰੱਥ ਖੜ੍ਹਾ ਹੈ, ਪਰੰਤੂ ਆਪ ਜੀ ਵਲੋਂ ਬਖਸ਼ਿਸ਼ ਕੀਤੀ ਫਤਹਿ ਦੀ ਫੁਲਵਾੜੀ ਤਕਰੀਬਨ ਬਹੁਤ ਹੀ ਘੱਟ ਨਜ਼ਰ ਆਉਂਦੀ ਹੈ, ਫਿਰ ਵੀ ਆਪ ਜੀ ਦੇ ਪਾਵਨ ਹੁਕਮਾਂ 'ਤੇ ਫੁਲ ਚੜ੍ਹਾਉਂਦਾ ਹੋਇਆ ਫਤਹਿ ਬੁਲਾ ਰਿਹਾ ਹਾਂ, ਕਿਰਪਾ ਕਰਕੇ ਪ੍ਰਵਾਨ ਕਰਨਾ ਜੀ।

ਪਿਤਾ ਜੀਓ, ਜਿਸ ਸਮੇਂ ਆਪ ਨੇ ਸੰਸਾਰ ਮੰਚ 'ਤੇ ਕਦਮ ਰੱਖਿਆ ਲੋਕਾਈ ਦੀ ਹਾਲਤ ਬੜੀ ਤਰਸਯੋਗ ਸੀ। ਹਿੰਦੁਸਤਾਨੀ ਜਨਤਾ ਪਾਪਾਂ ਦੀ ਅਗਨੀ , ਵਰਨਵੰਡ, ਕਰਮਕਾਂਡ, ਭ੍ਰਿਸ਼ਟਾਚਾਰ ਦੀ ਅਗਨੀ ਵਿਚ ਸੜ ਰਹੀ ਸੀ। ਆਪ ਜੀ ਨੇ ਮਰਦਾਨੇ ਦੁਆਰਾ ਰਬਾਬ ਦੀਆਂ ਛੇੜੀਆਂ ਗਈਆਂ ਮਧੁਰ ਤਰੰਗਾਂ ਨਾਲ ਧੁਰ ਕੀ ਬਾਣੀ ਨੂੰ ਆਪਣੇ ਮੁਖਾਰਬਿੰਦ 'ਚੋਂ ਉਚਾਰਿਆ, ਦੁਖਦੇ ਹਿਰਦਿਆਂ ਉਪਰ ਹਮਦਰਦੀ ਦੀ ਮਰਹਮ ਦਾ ਲੇਪ ਕੀਤਾ, ਹਮਲਾਵਰ ਹੋ ਕੇ ਆਏ ਬਾਬਰ ਨੂੰ ਜਾਬਰ ਕਿਹਾ, ਪੱਤ ਲਾਹ ਕੇ ਜਿਉਣ ਵਾਲੇ ਲੋਕਾਂ ਨੂੰ ਫ਼ਿਟਕਾਰਿਆ, ਪ੍ਰਚਾਰਕ ਫੇਰੀਆਂ ਦੌਰਾਨ ਜਗ੍ਹਾ ਜਗ੍ਹਾ ਜਾ ਕੇ ਆਪ ਜੀ ਨੇ ਕਰਮਕਾਂਡਾਂ ਦਾ ਅਤੇ ਅੰਧਵਿਸ਼ਵਾਸ਼ਾਂ ਦਾ ਖੰਡਨ ਕੀਤਾ, ਹਰਿਦੁਆਰ ਆਪਣੇ ਪਿੱਤਰਾਂ ਨੂੰ ਪਾਣੀ ਪਹੁੰਚਾ ਰਹੇ ਅੰਧਵਿਸ਼ਵਾਸੀ ਲੋਕਾਂ ਦੇ ਭਰਮ ਦਾ ਖੰਡਨ ਆਪ ਜੀ ਨੇ ਬੜੇ ਯੁਕਤੀਪੂਰਨ ਢੰਗ ਨਾਲ ਕੀਤਾ ਤੇ ਅੰਧਵਿਸ਼ਵਾਸੀ ਲੋਕ ਆਪ ਜੀ ਦੀ ਵਿਚਾਰਧਾਰਾ ਦੇ ਕਾਇਲ ਹੋ ਕੇ ਰਹਿ ਗਏ। ਪਰੰਤੂ ਬੜੇ ਦੁੱਖ ਨਾਲ ਹੁਣ ਮੈਨੂੰ, ਆਪ ਜੀ ਨੂੰ ਲਿਖਣਾ ਪੈ ਰਿਹਾ ਹੈ ਕਿ ਆਪ ਜੀ ਦੀ ਵਿਚਾਰਧਾਰਾ ਤੋਂ ਤਾਂ ਕਰਮਕਾਂਡੀ ਅਤੇ ਅੰਧਵਿਸ਼ਵਾਸੀ ਕਾਇਲ ਹੋ ਕੇ ਰਹਿ ਗਏ ਸਨ, ਪਰੰਤੂ ਅੱਜ ਦਸ਼ਾ ਬਿਲਕੁਲ ਹੀ ਬਦਲਦੀ ਜਾ ਰਹੀ ਹੈ। ਆਪ ਜੀ ਦੇ ਨਿਰਮਲ ਪੰਥ ਦੇ ਪਾਂਧੀ ਖੁਦ ਹੀ ਆਪ ਜੀ ਦੀ ਵਿਚਾਰਧਾਰਾ ਤੋਂ ਇਨਕਾਰੀ ਹੋ ਕੇ ਕਰਮਕਾਂਡੀ ਲੋਕਾਂ ਦੇ ਅਕੀਦੇ ਇਖਤਿਆਰ ਕਰੀ ਜਾ ਰਹੇ ਹਨ।

ਵੈਸੇ ਤਾਂ ਨਿੱਤਾਪ੍ਰਤੀ ਹੀ ਕੋਈ ਨਾ ਕੋਈ ਅਜਿਹਾ ਘਟਨਾਕ੍ਰਮ ਵਾਪਰ ਰਿਹਾ ਹੈ ਜਿਸ ਨਾਲ ਗੁਰਸਿੱਖੀ ਸਿਧਾਂਤਾਂ ਉਪਰ ਪ੍ਰਸ਼ਨਚਿੰਨ੍ਹ ਲੱਗ ਰਿਹਾ ਹੈ। ਅਜਿਹੀਆਂ ਘਟਨਾਵਾਂ ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਵਾਪਰ ਰਹੀਆਂ ਹਨ, ਜੋ ਆਪ ਜੀ ਨਾਲ ਸਾਂਝੀਆਂ ਕਰਨੀਆਂ ਬਹੁਤ ਜ਼ਰੂਰੀ ਹਨ ਭਾਵੇਂ ਕਿ ਆਪ ਘਟ-ਘਟ ਕੀ ਜਾਣਨਹਾਰ ਹੋ, ਆਪ ਜੀ ਤੋਂ ਕੁਝ ਵੀ ਗੁੱਝਾ ਨਹੀਂ ਹੈ। ਆਪਣੇ ਸਾਂਈ ਤੋਂ ਬਿਨਾਂ ਹਿਰਦੇ ਦੀ ਵੇਦਨਾ ਕਿਸੇ ਹੋਰ ਅਗੇ ਕਿਵੇਂ ਬਿਆਨ ਕਰ ਸਕਦਾ ਹਾਂ? 'ਬਾਰਿ ਪਰਾਇਐ ਬੈਸਣਾ' ਆਪ ਜੀ ਵੱਲੋਂ ਦਰਸਾਏ ਮਾਰਗ ਦੀ ਖਿਲਾਫ਼-ਵਰਜੀ ਹੈ। ਸੋ ਭਰੇ ਹੋਏ ਮਨ ਦੇ ਨਾਲ :

ਹਮ ਅਪਨੀ ਦਰਦਮੰਦੀ ਦਾ ਫਸਾਨਾ ਸੁਨਾਇਆ ਕਰਤੇ ਹੈਂ ਅਪਨੇ ਰਾਜ਼ਦਾਂ ਕੋ।

ਆਪ ਵਰਗਾ ਰਾਜ਼ਦਾਰ ਹੋਰ ਕੋਈ ਨਹੀਂ ਹੈ, ਚੰਗੀ ਮੱਤ ਵੇਖ ਕੇ ਤਾਂ ਸਾਰੇ ਹੀ ਹਮਦਰਦੀ ਕਰ ਸਕਦੇ ਹਨ ਪਰ ਦੁਰਮਤਿ ਵੇਖ ਕੇ ਦਿਆਲ ਹੋਣ ਵਾਲਾ ਆਪ ਵਰਗਾ ਸੰਸਾਰ 'ਤੇ ਨਹੀਂ ਹੋਇਆ। ਪਿਤਾ ਜੀਓ, ਜਿਨ੍ਹਾਂ ਕਰਮਕਾਂਡਾਂ ਅਤੇ ਅੰਧਵਿਸ਼ਵਾਸਾਂ ਤੋਂ ਨਿਜ਼ਾਤ ਦਿਵਾਉਣ ਵਾਸਤੇ ਅਣਮੁੱਲੀ ਘਾਲਣਾ ਘਾਲੀ ਸੀ, ਤੁਹਾਡੇ ਪੰਥ ਦੇ ਪਾਂਧੀ ਫਿਰ ਬਿਪਰਵਾਦ ਦੇ ਪ੍ਰਭਾਵ ਅਧੀਨ ਉਨ੍ਹਾਂ ਕਰਮਕਾਂਡਾਂ ਵਿਚ ਫਸਦੇ ਜਾ ਰਹੇ ਹਨ। ਮਸਲੇ ਤਾਂ ਕਈ ਹਨ, ਪਰ ਆਪ ਤੋਂ ਬਿਨਾਂ ਹਿਰਦੇ ਦੀ ਵੇਦਨਾ ਕਿਸੇ ਹੋਰ ਅਗੇ ਬਿਆਨ ਨਹੀਂ ਕਰ ਸਕਦਾ :

ਏਕ ਜ਼ਿੰਦਾ ਹਕੀਕਤ ਮੇਰੇ ਸੀਨੇ ਮੇਂ ਹੈ ਮਸਤੂਰ।
ਕਿਆ ਸਮਝੇਗਾ ਵੋਹ ਜਿਸਗੀ ਰਗੋਂ ਮੇਂ ਹੈ ਲਹੂ ਸਰਦ।

ਇਸ ਹਕੀਕਤ ਨੂੰ ਤੱਕ ਕੇ ਪਾਤਸ਼ਾਹ ਤੁਸੀਂ ਹੈਰਾਨ ਹੋ ਜਾਵੋਗੇ ਕਿ ਤੁਹਾਡੇ ਨਿਰਮਲ ਮਾਰਗ ਦੇ ਪਾਂਧੀ ਕਿਸ ਤਬਾਹੀ ਦੇ ਰਸਤੇ ਉਪਰ ਤੁਰ ਚੁਕੇ ਹਨ। ਇਕ 'ਸਿੱਖ' ਦੇ ਅਕਾਲ ਚਲਾਣੇ ਸਮੇਂ ਉਸ ਦੀਆਂ 'ਸਿੱਖ ਮਰਿਯਾਦਾ' ਅਨੁਸਾਰ ਹੋ ਰਹੀਆਂ ਅੰਤਮ ਰਸਮਾਂ ਵਿਚ ਸ਼ਾਮਿਲ ਹੋਣ ਦਾ ਮੌਕਾ ਮਿਲਿਆ। ਦੇਹ ਨੂੰ ਚਿਖਾ ਉਪਰ ਰੱਖ ਕੇ 'ਗ੍ਰੰਥੀ ਜੀ' ਨੇ 'ਸਿੱਖ' ਨੂੰ ਸਵਰਗ ਜਾਣ ਦਾ ਪਰਮਿਟ ਲੈਣ ਦੀ ਬੇਨਤੀ ਕੀਤੀ। ਅਜੇ 'ਗ੍ਰੰਥੀ ਜੀ' ਆਪਣਾ ਕਾਰਜ ਪੂਰਨ ਕਰਕੇ ਹਟੇ ਹੀ ਸਨ ਕਿ ਉਸੇ ਸਮੇਂ ਉਸ ਮ੍ਰਿਤਕ ਪ੍ਰਾਣੀ ਦਾ ਪੁੱਤਰ ਗਿਲਾਸ ਵਿਚ ਲਾਲ ਰੰਗ ਦਾ ਜਲ (ਸੋਮਰਸ) ਲੈ ਕੇ ਆ ਗਿਆ, 'ਸਤਿਕਾਰ ਸਹਿਤ' ਪਿਤਾ ਜੀ ਦੇ ਮੂੰਹ ਵਿਚ ਕੁਝ ਬੂੰਦਾਂ ਪਾਈਆਂ ਗਈਆਂ ਤੇ ਬਾਕੀ ਦਾ ਲਾਲ ਰਸ ਚਾਹਵਾਨ 'ਸੰਗਤ' ਵਿਚ ਵਰਤਾ ਦਿੱਤਾ ਗਿਆ। ਪਾਤਸ਼ਾਹ ਜੀਓ! ਪੁੱਛਣ 'ਤੇ ਪਤਾ ਲੱਗਾ ਕਿ ਮ੍ਰਿਤਕ 'ਗੁਰਸਿੱਖ' ਜੀ ਰੋਜ਼ਾਨਾ ਸੋਮਰਸ ਪੀਆ ਕਰਦੇ ਸਨ ਅਤੇ ਇਸ ਕਰਕੇ ਅੰਤਮ ਸਮੇਂ ਵੀ ਉਨ੍ਹਾਂ ਨੂੰ ਸੋਮਰਸ ਦੀ ਹੀ 'ਬਖਸ਼ਿਸ਼' ਕੀਤੀ ਗਈ ਹੈ ਤਾਂ ਜੋ ਮਾਤਲੋਕ ਤੋਂ ਪਰਲੋਕ ਦੇ ਰਸਤੇ ਵਿੱਚ ਕਿਸੇ ਕਿਸਮ ਦੀ ਕੋਈ ਤੰਗੀ ਨਾ ਹੋਵੇ। ਸੋਮਰਸੀਏ ਤਾਂ ਸਰੂਰ ਵਿਚ ਆ ਕੇ ਝੂਮ ਰਹੇ ਸਨ ਪਰ ਮੈਂ ਸੋਚ ਰਿਹਾ ਕਿ ਪਾਤਸ਼ਾਹ ਜੀਓ, ਤੁਹਾਡਾ ਨਿਰਮਲ ਪੰਥ ਕਿੱਧਰ ਨੂੰ ਜਾ ਰਿਹਾ? ਸੋਮਰਸੀਏ ਇਸ ਸਾਗਰ ਤੋਂ ਕਦੋਂ ਬਾਹਰ ਆਉਣਗੇ ? ਕੀ ਉਹ ਆਪਣੇ ਆਪ ਨੂੰ ਇਸ ਲਾਲ ਪਾਣੀ ਵਿਚ ਹੀ ਡੋਬ ਦੇਣਗੇ? ਪਾਤਸ਼ਾਹ ਜੀਓ, ਤੁਸੀਂ ਤਾਂ ਕਿਹਾ ਸੀ :

ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ ॥

(ਮਾਰੂ ਮ :4, ਪੰਨਾ 997)

ਪਰ ਇਹ ਕੈਸੀ ਸੰਗਤ, ਕੈਸਾ 'ਹਰਿਰਸ' ਤੇ ਗੁਰਸ਼ਬਦ ਦੀ ਜਗ੍ਹਾ 'ਤੇ ਬੈਂਡ ਵਾਜਿਆਂ ਦੀ ਗੂੰਜ?

ਸੱਚ ਜਾਣਿਓ ਪਾਤਸ਼ਾਹ ਜੀਓ, ਵਿੱਛੜੇ ਪਿਤਰ ਨੂੰ ਅੰਤਮ ਵਿਦਾਇਗੀ ਦੇਣ ਵਾਸਤੇ ਬੁਲਾਏ ਗਏ ਬੈਂਡ ਵਾਜੇ ਅਜਿਹੀਆਂ 'ਇਲਾਹੀ' ਮਾਤਮੀ ਧੁਨਾਂ ਵਜਾ ਰਹੇ ਸਨ ਕਿ ਦੇਵਪੁਰੀ ਦੇ ਦੇਵਤੇ ਵੀ 'ਬ੍ਰੇਕ ਡਾਂਸ' ਕਰਨ ਨੂੰ ਮਜ਼ਬੂਰ ਹੋ ਗਏ ਹੋਣਗੇ। ਅਹੱਲਿਆ ਦਾ ਸਤ ਭੰਗ ਕਰਨ ਵਾਲਾ ਇੰਦਰ ਸ਼ਾਇਦ 'ਮਾਤਲੋਕ' ਵਿਚ ਆ ਕੇ ਨੱਚਣ ਨੂੰ ਮਜ਼ਬੂਰ ਹੋ ਗਿਆ ਹੋਵੇਗਾ। ਰੰਭਾ ਵਰਗੀਆਂ ਅਪਸਰਾਵਾਂ ਵੀ ਸ਼ਾਇਦ ਇਸ ਪੱਛਮੀ ਸੰਗੀਤ ਨੂੰ ਸੁਣ ਕੇ ਕਿਸੇ 'ਸੰਗੀਤ ਕੇਂਦਰ' ਵਿਚ ਜਾ ਕੇ ਨੱਚਣ ਨੂੰ ਜ਼ਬੂਰ ਹੋ ਗਈਆਂ ਹੋਣ।

ਪਾਤਸ਼ਾਹ ਜੀਓ, ਮੈਂ ਸੋਚ ਰਿਹਾ ਸੀ ਕਿ ਤੁਸੀਂ ਇਸ 'ਸੋਗਮਈ' ਮੌਕੇ ਪਹੁੰਚ ਕੇ ਆਪਣੇ ਮੁਖਾਰਬਿੰਦ ਤੋਂ ਅੰਮ੍ਰਿਤਮਈ ਸ਼ਬਦ ਉਚਾਰ ਕੇ ਅਜਿਹੇ ਕਰਮਕਾਂਡਾਂ ਤੋਂ ਵਰਜੋ, ਕਿਉਂਕਿ ਆਪ ਦੇ ਸਿੱਖਾਂ ਪਾਸ ਆਪ ਜੀ ਵੱਲੋਂ ਬਖਸ਼ੀ ਧੁਰ ਕੀ ਬਾਣੀ ਵਿਚੋਂ ਸ਼ਬਦ-ਰਤਨ ਦੇ ਚੋਗ ਚੁਗਣ ਦਾ ਸਮਾਂ ਨਹੀਂ।

ਤੁਸੀਂ 1507 ਨੂੰ ਲਾਹੌਰ ਪਹੁੰਚ ਕੇ ਦੁਨੀਚੰਦ ਨੂੰ ਆਪਣੇ ਮਰੇ ਹੋਏ ਬਾਪ ਦੇ ਕਿਰਿਆ ਕਰਮ (ਸਰਾਧ) ਕਰਨ ਤੋਂ ਰੋਕਿਆ ਸੀ। ਆਪ ਨੇ ਮਰਦਾਨੇ ਦੀ ਰਬਾਬ ਨਾਲ ਇਲਾਹੀ ਬਾਣੀ ਦਾ ਸ਼ਬਦ ਉਚਾਰਿਆ ਸੀ :

ਜੇ ਮੋਹਾਕਾ ਘਰ ਮੁਹੈ ਘਰੁ ਮੁਹਿ ਪਿਤਰੀ ਦੇਇ ॥
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥

(ਆਸਾ ਕੀ ਵਾਰ ਸਲੋਕ ਮ : 1, ਪੰਨਾ 472)

ਅਰਥਾਤ, ਜੇਕਰ ਕਿਸੇ ਚੋਰ ਦਾ ਪਿਤਾ ਮਰ ਜਾਵੇ ਤਾਂ ਸੁਭਾਵਕ ਹੀ ਉਸ ਦੇ ਮਨ ਅੰਦਰ ਵੀ ਪਿਤਾ ਦਾ ਸਰਾਧ ਕਰਨ ਦਾ ਚਾਉ ਉਤਪੰਨ ਹੋਵੇਗਾ, ਉਹ ਪੰਡਤ ਜੀ ਨੂੰ ਘਰ ਬੁਲਾ ਕੇ ਕੁੱਲ ਬਸਤਰ, ਅੰਨ, ਬਰਤਨ ਦੇਵੇਗਾ ਤਾਂ ਜੋ ਪੰਡਤ ਜੀ ਉਹ ਮਾਲ ਪਿਤਰ ਲੋਕ ਤਕ ਸਪਲਾਈ ਕਰ ਦੇਣ। ਚੋਰ ਵੱਲੋਂ ਬ੍ਰਾਹਮਣ ਜੀ ਨੂੰ ਦਿੱਤਾ ਗਿਆ ਸਾਮਾਨ ਵੀ ਚੋਰੀ ਦਾ ਹੋਵੇਗਾ। ਹੁਣ ਜੇਕਰ ਪੰਡਤ ਜੀ ਮਾਲ ਨਹੀਂ ਸਪਲਾਈ ਕਰਦੇ ਤਾਂ ਵੀ ਦੇਣਦਾਰ ਹਨ, ਅਤੇ ਜੇਕਰ 'ਨੀਅਤ ਰਾਸ' ਕਰਕੇ ਮਾਲ ਸਪਲਾਈ (ਪਿਤਰ ਲੋਕ ਨੂੰ ਮਾਤ ਲੋਕ ਤੋਂ) ਕਰ ਦਿੰਦੇ ਹਨ ਤਾਂ ਵੀ ਦੋਸ਼ੀ ਹਨ, ਕਿਉਂਕਿ ਚੋਰੀ ਦਾ ਮਾਲ ਅੱਗੇ ਕਿਸੇ ਜਗ੍ਹਾ ਸਪਲਾਈ ਕਰਨਾ ਜੁਰਮ ਹੈ, ਜੇਕਰ ਮਾਲ ਉਪਰ ਪਹੁੰਚ ਗਿਆ ਤਾਂ ਜਿਨ੍ਹਾਂ ਦੇ ਘਰੋਂ ਚੋਰ ਨੇ ਮਾਲ ਚੋਰੀ ਕੀਤਾ ਏ, ਉਨ੍ਹਾਂ ਦੇ ਵਡੇਰੇ ਵੀ ਪਿਤਰ ਲੋਕ ਹੋਣਗੇ। ਹੋ ਸਕਦਾ ਹੈ ਕਿ ਉਹ ਆਪਣੇ ਘਰ ਦੀ ਵਸਤ ਪਛਾਣ ਲੈਣ ਤੇ ਚੋਰ ਦੇ ਪਿਤਰਾਂ ਨੂੰ ਵੀ 'ਪਿਤਰ ਲੋਕ' ਵਿੱਚ ਤਾਹਨੇ-ਮਿਹਣੇ ਸੁਣਨੇ ਪੈਣ ਤੇ ਪੰਡਤ ਦੀ ਦੁਰਦਸ਼ਾ, ਪੁੱਛ ਹੀ ਨਾ ਕੁਝ ਨਾ! ਬਸ 'ਸੱਪ ਦੇ ਮੂੰਹ 'ਚ ਕੋਹੜ ਕਿਰਲੀ', ਖਾਵੇ ਤਾਂ ਕੋਹੜੀ, ਨਾ ਖਾਵੇ

ਤਾਂ ਲਾਜ ਨਹੀਂ ਰਹਿੰਦੀ!

ਆਪਣੇ ਨੈਣਾਂ ਦੀ ਮਸਤੀ ਦੇ ਨਾਲ ਸਾਰੇ ਬ੍ਰਹਿਮੰਡ ਨੂੰ ਰੰਗ ਦੀ ਰੰਗਤ ਦੇਣ ਵਾਲੇ ਨਿਰਲੇਪਤਾ ਦੀ ਮੂਰਤ, ਨਿਰਭਉ, ਨਿਰਵੈਰ ਪਿਤਾ ਜੀਓ, ਆਪਣੇ ਜੀਵਨ ਦੀ ਇਕ ਹੋਰ ਘਟਨਾ ਆਪ ਜੀ ਨਾਲ ਸਾਂਝੀ ਕਰ ਰਿਹਾ ਹਾਂ ਜਿਸ ਦੇ ਸਦਕੇ ਮੇਰੇ ਬੁੱਲ੍ਹ ਧੰਨ ਕਹਿੰਦੇ ਹੋਏ ਆਪ ਦੇ ਚਰਨਾਂ ਨੂੰ ਚੁੰਮ ਲੈਂਦੇ ਹਨ, ਮੇਰੇ ਨੇਤਰ ਜਲ ਦੁਆਰਾ ਆਪ ਦੇ ਚਰਨ ਧੋਣੇ ਚਾਹੁੰਦੇ ਹਨ ਤੇ ਸੀਸ ਚਰਨਾਂ ਉਤੇ ਹੀ ਟਿਕਿਆ ਰਹਿਣਾ ਚਾਹੁੰਦਾ ਹੈ।

ਪਾਤਸ਼ਾਹ ਜੀਓ, ਕਿਸੇ ਕਾਰਨ ਵੱਸ ਮੈਨੂੰ ਹਰਿਦੁਆਰ ਜਾਣਾ ਪਿਆ। ਰੇਲਗੱਡੀ ਵਿਚ ਬੜੀ ਮੁਸ਼ਕਲ ਨਾਲ ਚੜ੍ਹਿਆ ਕਿਉਂ ਜੋ ਗੱਡੀ ਵਿਚ ਬਹੁਤ ਭੀੜ ਸੀ। ਪੁੱਛਣ 'ਤੇ ਪਤਾ ਲੱਗਾ ਕਿ ਸਰਾਧਾਂ ਦੇ ਦਿਨ ਹਨ ਤੇ ਸਾਰੇ ਪਿਤਰ ਮਾਤ ਲੋਕ ਤੋਂ ਤ੍ਰਿਪਤ ਹੋਣ ਵਾਸਤੇ ਮਾਤ ਲੋਕ ਪਧਾਰੇ ਹੋਏ ਸਨ। ਹਰਿਦੁਆਰ ਪੰਡਤਾਂ ਦੇ ਪਾਸ ਇਹ ਲੋਕ ਆਪਣੇ ਪਿਤਰਾਂ ਨੂੰ ਤ੍ਰਿਪਤ ਕਰਨ ਵਾਸਤੇ ਮਨਭਾਉਂਦੀਆਂ ਵਸਤਾਂ ਲੈ ਕੇ ਜਾ ਰਹੇ ਸਨ। ਕੁਝ ਚਿਰ ਖੜ੍ਹਾ ਰਹਿਣ ਤੋਂ ਬਾਅਦ ਮੈਨੂੰ ਇਕ ਕੈਬਨ ਦੇ ਵਿਚ ਬੈਠਣ ਦੀ ਜਗ੍ਹਾ ਮਿਲ ਗਈ। ਮੇਰੇ ਇਕ ਪਾਸੇ ਇਕ ਬੀਬੀ ਬੈਠੀ ਸੀ ਤੇ ਇਕ ਪਾਸੇ ਇਕ ਸਰਦਾਰ ਜੀ ਬੈਠੇ ਸਨ। ਗੱਡੀ ਚੱਲੀ ਨੂੰ ਕੁਝ ਸਮਾਂ ਹੋ ਚੁੱਕਾ ਸੀ। ਮੈਂ ਆਪਣੀ ਚੁੱਪ ਤੋੜਦਿਆਂ ਹੋਇਆਂ ਸਰਦਾਰ ਜੀ ਨੂੰ ਉਨ੍ਹਾਂ ਬਾਰੇ ਪੁੱਛਿਆ ਕਿ ਉਹ ਕਿਥੇ ਜਾ ਰਹੇ ਹਨ ਅਤੇ ਕਿਸ ਪ੍ਰਯੋਜਨ ਕਰਕੇ ਜਾ ਰਹੇ ਹਨ? ਆਪਣੇ ਪ੍ਰਯੋਜਨ ਬਾਰੇ ਜੋ ਸਰਦਾਰ ਜੀ ਨੇ ਦੱਸਿਆ ਉਹ ਉਨ੍ਹਾਂ ਦੇ ਬਾਹਰੀ ਦਿਖਾਵੇ ਅਤੇ ਸੁੰਦਰ ਸਰਦਾਰੀ ਸਰੂਪ ਦੇ ਬਿਲਕੁਲ ਉਲਟ ਸੀ। ਸਰਦਾਰ ਜੀ ਅਨੁਸਾਰ ਉਨ੍ਹਾਂ ਦਾ ਬੜਾ ਵੱਡਾ ਕਾਰੋਬਾਰ ਹੈ। ਉਨ੍ਹਾਂ ਦੇ ਪਿਤਾ ਜੀ ਦੀ ਮੌਤ ਕੁਝ ਸਮਾਂ ਪਹਿਲਾਂ ਹੋ ਚੁੱਕੀ ਸੀ। ਦੋਹਾਂ ਬੇੜੀਆਂ ਦੇ ਸਵਾਰ ਸਰਦਾਰ ਜੀ ਅਖੰਡ ਪਾਠ ਵੀ ਕਰਵਾ ਚੁਕੇ ਸਨ ਅਤੇ ਇਕ ਮਸ਼ਹੂਰ ਸਵਾਮੀ ਜੀ ਨੂੰ ਸੱਦ ਕੇ ਕਿਰਿਆ ਕਰਮ ਵੀ ਕਰਵਾ ਚੁਕੇ ਸਨ। ਸਵਾਮੀ ਜੀ ਨੇ ਸਰਦਾਰ ਜੀ ਨੂੰ ਦੱਸਿਆ ਸੀ ਕਿ ਆਪ ਜੀ ਦੇ ਪਿਤਾ ਤਾਂ ਬਿਲਕੁਲ ਅਵਗਤਿ ਫਿਰ ਰਹੇ ਹਨ, ਅਜੇ ਤਾਂ ਉਹ ਵੈਤਰਨੀ ਨਦੀ ਵੀ ਪਾਰ ਨਹੀਂ ਕਰ ਸਕੇ। ਕਿਉਂ.....? ਅਖੇ ਵੈਤਰਨੀ ਨਦੀ ਉਹ ਹੀ ਪਾਰ ਕਰ ਸਕਦਾ ਹੈ ਜਿਸ ਦਾ ਪਰਵਾਰ ਗਊ ਦਾਨ ਕਰੇ ਕਿਉਂਕਿ ਗਊ ਦੀ ਪੂਛ ਫੜ ਕੇ ਹੀ ਵੈਤਰਨੀ ਪਾਰ ਕੀਤੀ ਜਾ ਸਕਦੀ ਹੈ?

ਸੋ ਇਹ ਸਰਦਾਰ ਜੀ ਗਊ ਦੇ ਪੈਸੇ ਲੈ ਕੇ ਪੰਡਤ ਨੂੰ ਦਾਨ ਕਰਨ ਤੇ ਆਪਣੇ ਪਿਤਾ ਜੀ ਨਮਿਤ ਮਨਬਾਂਛਤ ਪਦਾਰਥ ਲੈ ਕੇ ਪੰਡਤ ਨੂੰ ਉਪਰ ਪਿਤਰਲੋਕ ਸਪਲਾਈ ਕਰਨ ਵਾਸਤੇ ਦੇਣ ਜਾ ਰਹੇ ਸਨ। ਮੈਨੂੰ ਇਹ ਸਰਦਾਰ ਜੀ ਦਾਹੜੀ ਪਗੜੀ ਵਾਲੇ 'ਕੇਸ਼ੋਦਾਸ' ਪ੍ਰਤੀਤ ਹੋ ਰਹੇ ਸਨ, ਤੇ ਕਿਸੇ ਅਦੀਬ ਦਾ ਕਥਨ ਯਾਦ ਆ ਰਿਹਾ ਸੀ :

ਯੇ ਅਹਿਲੇ ਹੁਨਰ, ਯੇ ਅਹਿਲੇ ਕਰਮ ਬੇਕਾਰ ਕੀ ਬਾਤੇਂ ਕਰਤੇ ਹੈਂ।
ਖ਼ੁਦ ਸਾਹਿਲ ਸਾਹਿਲ ਫਿਰਤੇ ਹੈਂ ਮੰਝਧਾਰ ਕੀ ਬਾਤੇਂ ਕਰਤੇ ਹੈਂ।

ਆਪ ਨਦੀਆਂ ਦੇ ਕੰਢਿਆਂ 'ਤੇ ਬੈਠ ਕੇ ਮੰਗ ਕੇ ਖਾਣ ਵਾਲੇ ਇਹ ਪੇਟੂ ਲੋਕ ਖ਼ੁਦ ਤਾਂ ਆਫ਼ ਟੱਪਣ ਤੋਂ ਵੀ ਡਰਦੇ ਹਨ ਪਰ ਮਰਿਆਂ ਹੋਇਆਂ ਨੂੰ ਵੈਤਰਨੀ ਨਦੀ ਕਿਵੇਂ ਪਾਰ

ਕਰਾਉਣਗੇ? ਮੇਰੀ ਸਮਝ ਤੋਂ ਬਾਹਰ ਸੀ।

ਸੋਚਦਿਆਂ ਸੋਚਦਿਆਂ ਕਾਫੀ ਸਮਾਂ ਬੀਤ ਗਿਆ। ਮੇਰੀ ਅੱਖ ਲੱਗ ਗਈ। ਅਚਾਨਕ ਮੈਨੂੰ ਪ੍ਰਤੀਤ ਹੋਇਆ ਕਿ ਜਿਵੇਂ ਕੋਈ ਗੁਰਬਾਣੀ ਦਾ ਉਚਾਰਨ ਕਰ ਰਿਹਾ ਹੈ। ਮੈਂ ਉਭੜਵਾਹੇ ਉਠ ਕੇ ਅੱਖਾਂ ਖੋਲ੍ਹੀਆਂ। ਮੇਰੇ ਨਾਲ ਬੈਠੇ ਇਕ ਬੀਬੀ ਹੁਰੀਂ ਨਿਤਨੇਮ ਕਰ ਰਹੇ ਸੀ, ਉਨ੍ਹਾਂ ਦੇ ਚਿਹਰੇ ਤੋਂ ਅਗੰਮੀ ਨੂਰ ਝਲਕ ਰਿਹਾ ਸੀ, ਮੁਖਾਰਬਿੰਦ ਤੋਂ ਗੁਰਬਾਣੀ ਦੇ ਸ਼ਬਦ ਫੁੱਲ ਬਣ ਕੇ ਬਾਹਰ ਨਿਕਲ ਰਹੇ ਸਨ, ਅੰਮ੍ਰਿਤਧਾਰਾ ਫੁੱਟ-ਫੁੱਟ ਵਹਿ ਰਹੀ ਸੀ। ਨਿਤਨੇਮ ਕਰਨ ਉਪਰੰਤ ਬੀਬੀ ਹੁਰਾਂ ਨੇ 'ਆਸਾ ਕੀ ਵਾਰ' ਦਾ ਪਾਠ ਕੀਤਾ। ਉਪਰੰਤ ਅਰਦਾਸ ਕਰਕੇ ਸ਼ਾਂਤਮਈ ਬਿਰਤੀ ਵਿਚ ਨੈਣ ਬੰਦ ਕਰਕੇ ਬੈਠ ਗਏ। ਕੁਝ ਸਮੇਂ ਬਾਅਦ ਬੀਬੀ ਹੁਰਾਂ ਨੇ ਨੇਤਰ ਖੋਲ੍ਹੇ, ਆਪਣੀ ਥਰਮਸ ਵਿਚੋਂ ਚਾਹ ਕੱਢ ਕੇ ਮੈਨੂੰ ਦਿੱਤੀ, ਨਾਲ ਬਠੇ ਸਰਦਾਰ ਜੀ ਨੂੰ ਵੀ ਹਲੂਣ ਕੇ ਚਾਹ ਪਿਲਾਈ ਤੇ ਬਾਅਦ ਵਿਚ ਆਪ ਪੀਤੀ।

ਕੁਝ ਹੋਰ ਵਿਚਾਰਾਂ ਸਾਂਝੀਆਂ ਕਰਨ ਉਪਰੰਤ ਜੋ ਕੁਝ ਆਪਣੀ ਜ਼ਿੰਦਗੀ ਬਾਰੇ ਉਨ੍ਹਾਂ ਬੀਬੀ ਹੁਰਾਂ ਨੇ ਦੱਸਿਆ, ਬੜਾ ਹੈਰਾਨ ਸੀ। ਉਸ ਨੂੰ ਸੁਣ ਕੇ ਮੇਰਾ ਸੀਸ ਤਾਂ ਗੁਰੂ-ਚਰਨਾਂ ਵਿਚ ਝੁਕਦਾ ਜਾ ਰਿਹਾ ਸੀ ਪਰ ਨਾਲ ਬੈਠੇ 'ਪਗੜੀਧਾਰੀ ਕੇਸ਼ੋਦਾਸ ਜੀ' ਅੱਖਾਂ ਉਪਰ ਨਹੀਂ ਚੁੱਕ ਰਹੇ ਸਨ। ਕਿਉਂਕਿ ਉਸ ਬੀਬੀ ਹੁਰਾਂ ਨੇ ਮੇਰੀ ਅਤੇ ਸਰਦਾਰ 'ਕੇਸ਼ੋਦਾਸ' ਜੀ ਦੀ ਸਾਰੀ ਵਾਰਤਾ ਸੁਣੀ ਸੀ। ਬੀਬੀ ਹੁਰਾਂ ਨੇ ਦੱਸਿਆ ਕਿ,

ਮੈਂ ਚੰਡੀਗੜ੍ਹ ਦੇ ਇਕ ਕਾਲਜ ਤੋਂ ਉਚ ਵਿਦਿਆ ਹਾਸਲ ਕੀਤੀ। ਮੇਰਾ ਸੰਬੰਧ ਇਕ ਹਿੰਦੂ ਪਰਿਵਾਰ ਨਾਲ ਹੈ।ਪੱਛਮੀ ਸਭਿਆਚਾਰ ਅਤੇ ਆਧੁਨਿਕਵਾਦ ਦਾ ਮੇਰੇ ਉਪਰ ਪੂਰਾ ਅਸਰ ਸੀ। ਗਿਆਨ, ਧਿਆਨ, ਧਰਮ, ਫਲਸਫਾ, ਧਰਮ ਸਿਧਾਂਤ ਮੇਰੇ ਵਾਸਤੇ ਬੇਕਾਰ ਦੀਆਂ ਗੱਲਾਂ ਸਨ। ਮੈਂ ਹੋਸਟਲ ਵਿਚ ਰਹਿੰਦੀ ਸੀ। ਅਖੀਰਲੇ ਸਾਲ ਦੌਰਾਨ ਮੈਨੂੰ ਹੋਸਟਲ ਦਾ ਜਿਹੜਾ ਕਮਰਾ ਅਲਾਟ ਕੀਤਾ ਗਿਆ ਉਸ ਵਿਚ ਇਕ ਅੰਮ੍ਰਿਤਧਾਰੀ ਕੁੜੀ ਰਹਿੰਦੀ ਸੀ। ਇਕ ਸਾਲ ਮੈਨੂੰ ਉਸ ਨਾਲ ਰਹਿਣਾ ਪਿਆ। ਸ਼ੁਰੂ ਸ਼ੁਰੂ ਵਿਚ ਤਾਂ ਮੈਨੂੰ ਉਸ ਤੋਂ ਬੜੀ ਚਿੜ੍ਹ ਸੀ, ਬੜੇ ਪਿਛਾਂਹ ਖਿੱਚੂ ਵਿਚਾਰਾਂ ਦੀ ਮਾਲਕ ਲੱਗਦੀ ਸੀ,ਪਰ ਹੌਲੀ ਹੌਲੀ ਮੈਨੂੰ ਉਸ ਦੀ ਸਾਦਗੀ ਵਿਚ ਇਕ ਵੱਖਰੀ ਤਰ੍ਹਾਂ ਦੀ ਮਜੀਠੀ ਰੰਗਤ ਦਾ ਅਹਿਸਾਸ ਹੋਣ ਲੱਗਾ। ਰੀਸੋ-ਰੀਸੀ ਮੈਂ ਵੀ ਅੰਮ੍ਰਿਤ ਵੇਲੇ ਉਠਣਾ ਅਤੇ ਪਾਠ ਕਰਨਾ ਸ਼ੁਰੂ ਕਰ ਦਿੱਤਾ। ਜਿਉਂ ਜਿਉਂ ਮੈਨੂੰ 'ਮਜੀਠੀ ਰੰਗਤ' ਦਾ ਅਹਿਸਾਸ ਹੋਣ ਲੱਗਾ, ਅਖੌਤੀ ਆਧੁਨਿਕ ਅਤੇ ਪੱਛਮੀਵਾਦ ਦਾ ਰੰਗ ਉਤਰ ਗਿਆ। ਇਕ ਸਾਲ ਦੇ ਅਰਸੇ ਵਿਚ ਮੈਂ ਗੁਰਮਤਿ ਸਿਧਾਂਤਾਂ ਤੋਂ ਚੰਗੀ ਵਾਕਿਫ਼ ਹੋ ਗਈ। ਕੁਝ ਸਮਾਂ ਬੀਤਿਆ ਕਿ ਮੇਰੇ ਦਾਦਾ ਜੀ ਦੀ ਮੌਤ ਹੋ ਗਈ। ਮੇਰੇ ਦਾਦਾ ਜੀ ਸ਼ੂਗਰ ਦੇ ਮਰੀਜ਼ ਸਨ। ਰੋਜ਼ ਆਪਣੇ ਆਪ ਨੂੰ ਇੰਸੂਲੀਨ (Insulin) ਦੇ ਟੀਕੇ ਲਗਾਉਂਦੇ ਸਨ ਪਰੰਤੂ ਮਿੱਠਾ ਖਾਣ ਦਾ ਪ੍ਰਹੇਜ਼ ਨਹੀਂ ਕਰਦੇ ਸਨ ਜੋ ਉਨ੍ਹਾਂ ਦੀ ਮੌਤ ਦਾ ਕਾਰਨ ਬਣਿਆ। ਹੋਸਟਲ ਤੋਂ ਮੇਰੇ ਘਰ ਪਹੁੰਚਣ ਤਕ ਉਨ੍ਹਾਂ ਦੀ ਲਾਸ਼ ਜ਼ਮੀਨ 'ਤੇ ਰੱਖੀ ਪਈ ਸੀ। ਇਕ ਪੰਡਤ ਜੀ ਮੰਤਰਾਂ ਦਾ ਉਚਾਰਨ ਕਰ ਰਹੇ ਸਨ,ਨੇੜੇ ਇਕ ਦੀਵਾ ਬਾਲ ਕੇ ਰੱਖਿਆ ਸੀ। ਪੁੱਛਣ 'ਤੇ ਪਤਾ ਲੱਗਾ ਕਿ ਪ੍ਰੇਤ ਨੂੰ ਯਮ ਮਾਰਗ ਤਕ

ਪਹੁੰਚਾਉਣ ਲਈ ਰੋਸ਼ਨੀ ਦੀ ਜ਼ਰੂਰਤ ਹੁੰਦੀ ਹੈ। ਇਸ ਕਰਕੇ ਦੀਵਾ ਰਖਿਆ ਹੈ। ਮੇਰੇ ਵਾਸਤੇ ਇਹ ਗੱਲਾਂ ਹੁਣ ਗੱਪਾਂ ਤੋਂ ਬਿਨਾਂ ਕੁਝ ਵੀ ਨਹੀਂ ਸਨ, ਮੇਰਾ ਮਨ ਭਾਵੇਂ ਦਾਦਾ ਜੀ ਦੀ ਮੌਤ ਤੋਂ ਸੋਗਮਈ ਸੀ, ਪਰ ਮੈਂ ਪੰਡਤ ਜੀ ਨੂੰ ਕਿਹਾ ਕਿ ਹੁਣ ਤਾਂ ਸਮਾਂ ਬਹੁਤ ਬਦਲ ਚੁਕਾ ਹੈ। ਦੀਵੇ ਦੀ ਜਗ੍ਹਾ ਕੋਈ ਫੈਂਸੀ ਲਾਈਟ ਰਖੋ, ਐਮਰਜੈਂਸੀ ਲਾਈਟ ਰੱਖ ਦੇਵੋ। ਪੰਡਤ ਜੀ ਨੇ ਗੁੱਸੇ ਭਰੀਆਂ ਨਜ਼ਰਾਂ ਨਾਲ ਮੇਰੇ ਵੱਲ ਤੱਕਿਆ।

ਦਾਦਾ ਜੀ ਦੀ ਮ੍ਰਿਤਕ ਦੇਹ ਨੂੰ ਅਗਨ ਭੇਂਟ ਕਰਨ ਉਪਰੰਤ ਹੋਰ ਕਈ ਕਰਮਕਾਂਡੀ ਰਸਮਾਂ ਕੀਤੀਆਂ ਗਈਆਂ। ਕੁਝ ਸਮੇਂ ਬਾਅਦ ਦਾਦਾ ਜੀ ਦੇ ਸ਼ਰਧਾ ਅਨੁਸਾਰ ਕਰਮ (ਸਰਾਧ) ਕੀਤੇ ਗਏ। ਪੰਡਤ ਜੀ ਜੋ ਸਾਰੇ ਪਰਵਾਰ ਦੇ ਪੁਰਾਣੇ ਵਾਕਿਫ਼ਕਾਰ ਸਨ, ਘਰ ਆ ਗਏ। ਸੁੰਦਰ ਭੋਜਨ ਤਿਆਰ ਕਰਕੇ ਪੰਡਤ ਜੀ ਨੂੰ ਛਕਾਇਆ ਗਿਆ। ਸੁੰਦਰ ਬਸਤਰ ਤੇ ਯਥਾਸ਼ਕਤ ਸਮਰਥਾ ਅਨੁਸਾਰ ਧਨ ਵੀ ਦਿੱਤਾ ਗਿਆ। ਮੇਰੇ ਪੁੱਛਣ 'ਤੇ ਪੰਡਤ ਜੀ ਨੇ ਦੱਸਿਆ ਕਿ ਆਪ ਜੀ ਦੇ ਦਿੱਤੇ ਵਸਤਰ ਆਪ ਜੀ ਦੇ ਦਾਦਾ ਜੀ ਨੂੰ ਪਿਤਰ ਲੋਕ ਵਿਖੇ ਪ੍ਰਾਪਤ ਹੋਣਗੇ ਅਤੇ ਖਾਧਾ ਹੋਇਆ ਅੰਨ ਪਦਾਰਥ ਉਨ੍ਹਾਂ ਨੂੰ ਪਿਤਰ ਲੋਕ ਵਿਖੇ ਤ੍ਰਿਪਤ ਕਰੇਗਾ। ਪੰਡਤ ਜੀ ਦੀਆਂ ਗੱਲਾਂ ਸੁਣ ਕੇ ਮੇਰੇ ਕੋਲੋਂ ਰਿਹਾ ਨਾ ਗਿਆ। ਮੈਂ ਦਾਦਾ ਜੀ ਦਾ ਇੰਸੂਲੀਨ ਦਾ ਟੀਕਾ 'ਤੇ ਸਰਿੰਜ ਲੈ ਕੇ ਆਈ ਤੇ ਪੰਡਤ ਜੀ ਨੂੰ ਕਿਹਾ, "ਤੁਸੀਂ ਭੋਜਨ ਦੇ ਨਾਲ ਕਾਫ਼ੀ ਮਿਠਾਈ ਖਾ ਚੁੱਕੇ ਹੋ, ਜੋ ਮੇਰੇ ਦਾਦਾ ਜੀ ਤਕ ਪੁਹੰਚ ਜਾਵੇਗੀ। ਸ਼ੂਗਰ ਦੇ ਮਰੀਜ਼ ਹੋਣ ਕਰਕੇ ਇਹ ਉਨ੍ਹਾਂ ਵਾਸਤੇ ਠੀਕ ਨਹੀਂ। ਉਨ੍ਹਾਂ ਨੂੰ ਬਹੁਤ ਤੰਗੀ ਹੋਵੇਗੀ। ਕਿਰਪਾ ਕਰਕੇ ਇਹ ਟੀਕਾ **(Insulin)** ਵੀ ਲਗਵਾ ਲਵੋ, ਤਾਂ ਜੋ ਮੇਰੇ ਦਾਦਾ ਜੀ ਤਕ ਇਹ ਦਵਾਈ ਵੀ ਪਹੁੰਚ ਜਾਵੇ ਤੇ ਕੋਈ ਤੰਗੀ ਨਾ ਹੋਵੇ।"

ਬੀਬੀ ਜੀ ਨੇ ਦੱਸਿਆ ਕਿ ਮੇਰੀ ਇਹ ਗੱਲ ਸੁਣ ਕੇ ਪੰਡਤ ਜੀ ਨੂੰ ਜਾਂਦਿਆਂ ਰਾਹ ਨਾ ਲੱਭਾ ਤੇ ਉਹ ਐਸੇ ਗਏ ਕਿ ਦੁਬਾਰਾ ਫਿਰ ਨਾ ਆਏ।

ਬੀਬੀ ਜੀ ਦੀਆਂ ਗੱਲਾਂ ਸੁਣ ਕੇ ਨਾਲ ਬੈਠੇ ਸਰਦਾਰ ਜੀ ਜੋ ਪਿਤਾ ਜੀ ਦੀ ਸ਼ਰਧਾ ਅਨੁਸਾਰ ਕਰਮ ਕਰਮ ਜਾ ਰਹੇ ਸਨ, ਦੀਆਂ ਅੱਖਾਂ ਜ਼ਮੀਨ ਵਿਚ ਗੱਡੀਆਂ ਰਹਿ ਗਈਆਂ। ਮੈਨੂੰ ਕਿਸੇ ਅਦੀਬ ਦਾ ਕਥਨ ਯਾਦ ਆ ਰਿਹਾ ਸੀ :

ਪਰਵਾਜ਼ ਹੈ ਦੋਨੋਂ ਕੀ ਇਸੀ ਏਕ ਹੀ ਫਿਜ਼ਾਂ ਮੇਂ,
ਕਰਗਸ ਕਾ ਜਹਾਂ ਔਰ ਹੈ ਸ਼ਾਹੀਂ ਕਾ ਜਹਾਂ ਔਰ।

(ਭਾਵ ਕਿ ਇੱਲ ਅਤੇ ਬਾਜ਼ ਭਾਵੇਂ ਇਕ ਹੀ ਅਸਮਾਨ ਵਿੱਚ ਉਡਦੇ ਹਨ ਪਰ ਦੋਹਾਂ ਦੇ ਗੁਣਾਂ ਵਿੱਚ ਬਹੁਤ ਹੀ ਫਰਕ ਹੈ)

ਇਕ ਵਾਰੀ ਇਕ ਵੀਰ ਨੇ ਬਹੁਤ ਹੀ ਸੁੰਦਰ ਵਿਅੰਗ ਸੁਣਾਇਆ ਜੋ ਆਪ ਜੀ ਨਾਲ ਸਾਂਝਾ ਕਰਦਾ ਹਾਂ। ਇਹ ਉਹਨਾਂ ਸਮਿਆਂ ਦੀ ਗੱਲ ਹੈ ਜਦੋਂ ਆਮ ਪਿੰਡਾਂ ਦੇ ਲੋਕ ਬ੍ਰਾਹਮਣਵਾਦੀ ਲੋਕਾਂ ਦੀ ਚਾਟ ਉਪਰ ਲੱਗੇ ਹੁੰਦੇ ਸਨ। ਇਕ ਪਿੰਡ ਵਿੱਚ ਇਕ ਵਾਹੀ ਕਰਦੇ ਜੱਟ ਦੇ ਪਿਤਾ ਦੀ ਮੌਤ ਹੋ ਗਈ। ਘਰ ਬਹੁਤ ਹੀ ਗਰੀਬੀ ਸੀ ਅਤੇ ਉਹ ਕੋਈ ਬਹੁਤੇ ਢੋਲ ਢਮੱਕੇ ਨਾਲ

ਪਿਤਾ ਦੀਆਂ ਅੰਤਿਮ ਰਸਮਾਂ ਨਾ ਕਰ ਸਕਿਆ। ਜਦੋਂ ਪਿੰਡ ਦੇ ਪੰਡਿਤ ਨੂੰ ਪਤਾ ਲੱਗਾ ਕਿ ਬੰਤਾ ਸਿਹੁੰ ਨੇਂ ਆਪਣੇ ਪਿਉ ਦੇ ਸਰਾਧ ਵੀ ਨਹੀਂ ਕਰਨੇ ਤਾਂ ਉਸ ਬੜਾ ਪਰੇਸ਼ਾਨ ਹੋਇਆ ਕਿ ਜੇ ਅੱਜ ਬੰਤਾ ਸਿੰਘ ਨੇ ਸਰਾਧ ਨਾ ਕੀਤੇ ਤਾਂ ਕੱਲ੍ਹ ਨੂੰ ਕਿਸੇ ਹੋਰ ਨੇ ਵੀ ਨਹੀਂ ਕਰਨੇ ...ਗੱਲ ਸਹੇ ਦੀ ਨਹੀਂ ਗਲ ਡਾਂ ਪਹੇ ਦੀ ਆ...। ਕੱਝ ਸੋਚ ਵਿਚਾਰ ਕੇ ਉਸ ਨੇ ਅਗਲੇ ਦਿਨ ਸਵੇਰੇ ਹੀ ਬੰਤਾ ਸਿਹੁੰ ਦਾ ਬਾਰ ਜਾ ਖੜਕਾਇਆ ਅਤੇ ਮੰਜੇ ਉਪਰ ਜਾ ਬੈਠਾ। ਬੰਤਾ ਸਿਹੁੰ ਨੇ ਪਾਣੀ ਧਾਣੀ ਪੁੱਛਿਆ ਤਾਂ ਕਹਿਣ ਲੱਗਾ,"ਬੰਤਾ ਸਿੰਹਾਂ ਪਾਣੀ ਧਾਣੀ ਨੂੰ ਛੱਡ.....ਮੈਂ ਤਾਂ ਤੈਨੂੰ ਇਹ ਦੱਸਣ ਆਇਆਂ ਕਿ ਰਾਤੀਂ ਤੇਰਾ ਬਾਪੂ ਚੇਤ ਸਿੰਹੁ ਮੇਰੇ ਸੁਪਨੇ ਵਿੱਚ ਆਇਆ ਸੀ ਤੇ ਮੈਨੂੰ ਕਹਿੰਦਾ ਸੀ ਕਿ ...ਕੀ ਗੱਲ ਪੰਡਿਤ ਜੀ ਮੇਰੇ ਸਰਾਧ ਕਿਉਂ ਨਹੀਂ ਕੀਤੇ ?...ਮੈਂ ਤਾਂ ਪਿਤਰ ਲੋਕ ਵਿੱਚ ਬਿਲਕੁਲ ਭੁੱਖਾ ਬੈਠਾ ਹਾਂ....ਸੋ ਬੰਤਾ ਸਿੰਹਾਂ ਜਿਵੇਂ ਵੀ ਹੁੰਦਾ ਔਖਾ ਸੌਖਾ ਆਪਦੇ ਪਿਓ ਦੇ ਸਰਾਧ ਜ਼ਰੂਰ ਕਰ।"

ਬੰਤਾ ਸਿਹੁ ਸੋਚੀਂ ਪੈ ਗਿਆ ਅਤੇ ਅਖੀਰ ਪੁੱਛਦਾ ਕਿ ਕਿੰਨਾ ਕੁ ਖਰਚ ਆਊਗਾ ਸਰਾਧਾਂ ਉਪਰ? ਪੰਡਿਤ ਨੇ ਭੋਲਾ ਜਿਹਾ ਮੂੰਹ ਬਣਾ ਕਿ ਕਿਹਾ ਕਿ ਸੌ ਦੋ ਸੌ ਦਮੜਾ ਤਾਂ ਖਰਚ ਆ ਈ ਜਾਣਾ। ਬੰਤਾ ਸਿੰਹੁ ਕਹਿੰਦਾ ਏਨਾ ਤਾਂ ਆਪਣੇ ਕੋਲੋਂ ਨਹੀਂ ਸਰਨਾ। ਪੰਡਿਤ ਕਹਿੰਦਾ,"ਬੰਤਾ ਸਿੰਹਾਂ...ਤੂੰ ਤਾਂ ਆਪਣੇ ਘਰ ਦਾ ਬੰਦੈਂ....ਜੇ ਪੈਸੇ ਘੱਟ ਆ ਤਾਂ ਅਸੀਂ ਛੋਟਾ ਸਰਾਧ ਕਰ ਦਿਆਂਗੇ ...ਜੇ ਬਿਲਕੁਲ ਹੀ ਘੱਟ ਆ ਤਾਂ ਅਸੀਂ ਛੋਟੀ ਜਿਹੀ ਸਰਾਧੀ ਕਰ ਲਵਾਂਗੇ...ਵੱਡਾ ਸਰਾਧ ਕਿਤੇ ਫਿਰ ਸਹੀ।" ਪੰਡਿਤ ਦੀ ਗੱਲ ਸੁਣ ਕੇ ਬੰਤਾ ਸਿੰਹੁ ਰਾਜ਼ੀ ਹੋ ਗਿਆ ਅਤੇ ਕਹਿੰਦਾ ਕਿ ਠੀਕ ਆ ਪੰਡਿਤ ਜੀ ਸਰਾਧੀ ਕਰ ਦਿਓ...ਕੁਝ ਦਿਨਾਂ ਬਾਅਦ ਪੰਡਿਤ ਬੰਤਾ ਸਿੰਹੁ ਦੇ ਘਰ ਆ ਗਿਆ ਅਤੇ ਬੰਤਾ ਸਿੰਹੁ ਨੇ ਉਸ ਨੂੰ ਵਧੀਆ ਭੋਜਨ ਕਰਵਾ ਦਿੱਤਾ ਅਤੇ ਦੱਖਣਾ ਵੀ ਦਿੱਤੀ। ਪ੍ਰਸ਼ਾਦਾ ਛੱਕ ਕੇ ਪੰਡਿਤ ਕਹਿੰਦਾ ਕਿ ਆ ਬੰਤਾ ਸਿੰਹਾਂ ਹੁਣ ਤੈਨੂੰ ਮਹਾਂ ਮੁਕਤੀ ਮੰਤਰ ਦਈਏ ਅਤੇ ਇਹ ਕਹਿ ਕੇ ਪੰਡਿਤ ਨੇ ਬੰਤਾ ਸਿੰਹੁ ਨੂੰ ਆਪਣੇ ਸਾਹਮਣੇ ਬਿਠਾ ਲਿਆ ਅਤੇ ਨਾਲ ਹੀ ਸਮਝਾ ਦਿੱਤਾ ਕਿ ਮੈਂ ਜੋ ਕਹੂੰਗਾ ਤੂੰ ਉਹ ਸਭ ਕੱਝ ਮੇਰੇ ਪਿੱਛੇ ਪਿਛੇ ਬੋਲਣਾ ਹੈ। ਪੰਡਿਤ ਕਹਿੰਦਾ,"ਆਖ ਓਅਮ।" ਬੰਤਾ ਸਿੰਹੁ ਵੀ ਕਹਿੰਦਾ,"ਆਖ ਓਅਮ।" ਪੰਡਿਤ ਕਹਿੰਦਾ ਕਿ ਬੰਤਾ ਸਿੰਹਾਂ ਤੂੰ ਸਿਰਫ਼ ਓਅਮ ਕਹਿਣਾ ਹੈ ਆਖ ਓਅਮ ਨਹੀਂ ਕਹਿਣਾ। ਅੱਗੋਂ ਬੰਤਾ ਸਿੰਹੁ ਵੀ ਕਹਿੰਦਾ ਕਿ ਪੰਡਿਤਾ ਤੂੰ ਵੀ ਸਿਰਫ਼ ਓਅਮ ਕਹਿਣਾ ਹੈ ਆਖ ਓਅਮ ਨਹੀਂ ਕਹਿਣਾ। ਪੰਡਿਤ ਕਹਿੰਦਾ ਕਿ ਬੰਤਾ ਸਿੰਹਾਂ ਕਿਤੇ ਤੂੰ ਕਮਲਾ ਤਾਂ ਨਹੀਂ। ਅੱਗੋਂ ਬੰਤਾ ਸਿੰਹੁ ਵੀ ਕਹਿੰਦਾ ਕਿ ਪੰਡਿਤਾ ਤੂੰ ਵੀ ਕਿਤੇ ਕਮਲਾ ਤਾਂ ਨਹੀਂ। ਬੱਸ ਬਾਬਾ ਜੀ ਗੱਲ ਵਧਦੀ ਵਧਦੀ ਹੱਥੋ-ਪਾਈ ਤੱਕ ਜਾ ਪਹੁੰਚੀ ਬੰਤਾ ਸਿੰਹੁ ਨੇ ਪੰਡਿਤ ਢਾਅ ਲਿਆ ਜਦੋਂ ਪੰਡਿਤ ਦੇ ਹੋਣ ਲੱਗੇ ਸਵਾਸ ਪੂਰੇ ਤਾਂ ਕਹਿੰਦਾ ਕਿ ਬੰਤਾ ਸਿੰਹਾਂ ਛੱਡਦੇ ਹੁਣ । ਬੰਤਾ ਸਿੰਹੁ ਛੱਡ ਕੇ ਹੱਥ ਜੋੜ ਕੇ ਕਹਿੰਦਾ ਕਿ ਪੰਡਿਤ ਜੀ ਸਰਾਧ ਹੋ ਗਏ ਨੇ? ਅੱਗੋਂ ਪੰਡਿਤ ਨਿੰਮੂਝੂਣਾ ਜਿਹਾ ਹੋ ਕੇ ਕਹਿੰਦਾ," ਮੈਂ ਤਾਂ ਸ਼ੁਕਰ ਕਰਦਾਂ ਬੰਤਾ ਸਿੰਹਾਂ ਕਿ ਸਰਾਧੀ ਸੀ ਜੇ ਕਿਤੇ ਸਰਾਧ ਹੁੰਦੇ ਤਾਂ....ਰਾਮ ਰਾਮ ..ਮੇਰਾ ਕੀ ਬਣਨਾ ਸੀ ...ਹੁਣ ਤਾਂ ਭਾਵੇਂ ਤੁਹਾਡਾ ਸਾਰਾ ਟੱਬਰ ਮਰਜੇ ..ਪਰ

ਮੈਂ ਸਰਾਧ ਖਾਣ ਨਾਂ ਆਇਆ।"

ਪਿਤਾ ਜੀਓ! ਆਪ ਜੀ ਦੇ ਚਰਨਾਂ ਵਿਚ ਜੋਦੜੀ ਹੈ ਕਿ ਆਪਣੇ ਸਿੱਖਾਂ ਨੂੰ ਸੁਮੱਤ ਬਖਸ਼ੋ ਤਾਂ ਜੋ ਇਸ ਜਗਤ-ਜਲੰਦੇ ਨੂੰ ਠਾਰਨ ਲਈ ਉਚਾਰੀ ਆਪ ਜੀ ਦੀ ਇਲਾਹੀ ਬਾਣੀ ਦੀਆਂ ਮਧੁਰ ਧੁਨਾਂ, ਸਾਡੀ ਅਕ੍ਰਿਤਘਣ ਮਾਨਸਿਕਤਾ ਨੂੰ ਝੰਜੋੜਾ ਦੇ ਸਕਣ ਅਤੇ ਸਾਡੇ ਜੀਵਨ ਦੀਆਂ ਸੁੱਕੀਆਂ ਕਿਆਰੀਆਂ ਰੂਹਾਨੀ ਖੇੜੇ ਦਾ ਅਨੰਦ ਮਾਣਨ ਲੱਗ ਜਾਣ।

ਆਪ ਜੀ ਦੇ ਚਰਨਾਂ ਵਿਚ ਟਿਕੇ ਰਹਿਣ ਦਾ ਤਾਂਘੀ,
ਸੁਖਪ੍ਰੀਤ ਸਿੰਘ (ਡਾ.)



# ਵਿਸ਼ਾ-ਉਚ ਇਖਲਾਕ ਦੇ ਗੌਰਵਮਈ ਵਿਰਸੇ ਨੂੰ ਭੁੱਲ ਰਹੀ ਅਜੋਕੀ ਪੀੜ੍ਹੀ

ਪਰਮ ਸਤਿਕਾਰਯੋਗ ਪਿਤਾ ਜੀ,

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਸਾਡੀ ਅਜੋਕੇ ਬਿਖੜੀ ਹੋਈ ਹਾਲਤ ਉਪਰ, ਆਪ ਜੀ ਦੇ ਬਖਸ਼ੇ ਸੁਨਹਿਰੀ ਸਿਧਾਂਤਾਂ ਨੂੰ ਯਾਦ ਕਰਦੀ ਹੋਈ ਮੇਰੀ ਕਲਮ ਆਪ ਨੂੰ ਮੁਖ਼ਾਤਿਬ ਹੋ ਕੇ ਕਾਗਜ਼ ਦੀ ਛਾਤੀ ਤੇ ਕੁਝ ਅੱਖਰ੍ਹ ਕੇਰਦੀ ਹੈ, ਜਿਸ ਦਾ ਮਕਸਦ ਕੇਵਲ ਇੰਨਾ ਹੁੰਦਾ ਹੈ :

ਹਰ ਦਰਦਮੰਦ ਦਿਲ ਕੋ ਰੋਨਾ ਮੇਰਾ ਰੁਲਾ ਦੇ।
ਬੇਹੋਸ਼ ਜੋ ਪੜੇ ਹੈਂ ਸ਼ਾਇਦ ਉਨਹੇਂ ਜਗਾ ਦੇ।

(ਹਾਲੀ)

ਪਾਤਸ਼ਾਹ ਜੀਓ, ਅਣਥੱਕ ਘਾਲਣਾ ਘਾਲ ਕੇ ਦੁਨਿਆਵੀ ਕਦਰਾਂ-ਕੀਮਤਾਂ ਦੇ ਉਚੇ ਮਿਆਰੀ ਨੈਤਿਕ ਸਿਧਾਤਾਂ ਨੂੰ ਮਨੁੱਖਤਾ ਦੀ ਝੋਲੀ ਪਾ ਕੇ ਸਰਵੋਤਮ ਮਨੁੱਖ ਦਾ ਮਾਣ ਜਿਨ੍ਹਾਂ ਨੂੰ ਬਖਸ਼ਿਆ ਸੀ, ਅੱਜ ਉਹ ਹੀ ਕੌਮੀ ਗ਼ੈਰਤ ਦੀ ਬੇਹੁਰਮਤੀ ਦਾ ਕਾਰਨ ਬਣੀ ਬੈਠੇ ਹਨ :

ਬੇੜਾ ਡੋਬੈ ਪਾਤਣੀ ਕਿਉ ਪਾਰਿ ਉਤਾਰਾ ॥
ਆਗੂ ਲੈ ਉਝੜਿ ਪਵੈ ਕਿਸੁ ਕਰੈ ਪੁਕਾਰਾ ॥
ਜੇ ਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ ॥

(ਭਾਈ ਗੁਰਦਾਸ ਜੀ, ਵਾਰ 35: 22)

ਪਰ ਸ਼ਾਇਦ ਵੋਟਾਂ ਦੀ ਖੇਡ ਵਿਚ ਇਹ ਸਭ ਕੁਝ ਜਾਇਜ਼ ਹੈ, ਕਿਉਂਕਿ ਲੋਕਰਾਜ ਤਾਂ ਬਸ,

ਜ਼ਮਹੂਰੀਅਤ ਇਕ ਤਰਜ਼ੇ ਹਕੂਮਤ ਹੈ ਕਿ ਜਿਸ ਮੇਂ।
ਬੰਦੋਂ ਕੋ ਗਿਨਾ ਕਰਤੇ ਹੈਂ ਤੋਲਾ ਨਹੀਂ ਕਰਤੇ।

ਖ਼ੈਰ! ਆਪ ਤੋਂ ਕਿਹੜਾ ਕੁਝ ਗੁੱਝਾ ਹੈ, ਵੈਲੀ ਜੇਠ ਤੇ ਜਿਨ੍ਹਾਂ ਦੇ ਦੇਵਰ ਫੱਤੂ ਉਨ੍ਹਾਂ ਸੁਆਣੀਆਂ ਦਾ ਹਾਲ ਤਾਂ ਜੱਗ-ਜ਼ਾਹਰ ਹੁੰਦਾ ਹੈ, ਸਾਡਾ ਹਾਲ ਵੀ ਕੁਝ ਇਹੋ ਜਿਹਾ ਹੀ ਹੈ। ਵੈਸੇ ਆਪ ਦੀ ਯਾਦ ਅਤੇ ਘਾਲ-ਕਮਾਈ ਨੂੰ ਤਾਜ਼ਾ ਰੱਖਣ ਲਈ ਆਪ ਦੇ ਪਿਆਰੇ ਪਿਆਰੇ

ਸਿੱਖਾਂ ਨੇ ਆਪ ਦੇ ਨਾਮ ਤੇ ਵਿਦਿਅਕ ਸੰਸਥਾਵਾਂ ਖੋਲ੍ਹ ਰੱਖੀਆਂ ਹਨ। ਪਰ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ, ਜਦੋਂ ਇਨ੍ਹਾਂ ਸੰਸਥਾਵਾਂ ਵਿਚ ਫੈਸ਼ਨ ਸ਼ੋ ਤੇ ਬਿਊਟੀ ਕੰਪੀਟੀਸ਼ਨ ਕਰਵਾਏ ਜਾਂਦੇ ਹਨ ਤੇ ਫਿਰ ਪੰਜਾਬ ਦੇ ਅਣਖੀ ਸੂਰਬੀਰਾਂ ਦੀਆਂ ਸੰਤਾਨਾਂ 'ਕੈਟ ਵਾਕ' ਕਰਦੀਆਂ ਨੇ। ਮੁਆਫ਼ ਕਰਨਾ, ਮਰਦਾਨਾ ਜੀ ਨੇ ਫਿਰ ਨਰਾਜ਼ ਹੋ ਕੇ ਤੁਹਾਨੂੰ ਕਹਿਣਾ,''ਬਾਬਾ ਜੀ, ਇਹ ਕਮਲਾ ਜਿਹਾ ਕਿਹੜੀ ਭਾਸ਼ਾ ਦੇ ਸ਼ਬਦ ਦੱਸੀ ਜਾਂਦਾ ਏ?'' ਪਿਤਾ ਜੀ, ਇਨ੍ਹਾਂ ਸ਼ਬਦਾਂ ਦੇ ਨਾਲ ਨਾਲ ਹੁਣ ਅਰਥ ਵੀ ਬਦਲ ਗਏ ਹਨ। ਮੈਨੂੰ ਯਾਦ ਹੈ, ਪੁਰਾਣੇ ਸਮਿਆਂ ਵਿੱਚ ਰਾਜਿਆਂ ਦੇ ਹਰਮਾਂ ਵਿੱਚ ਸੁੰਦਰ ਲੜਕੀਆਂ ਜ਼ਬਰਦਸਤੀ ਰੱਖੀਆਂ ਜਾਂਦੀਆਂ ਸਨ ਤੇ ਕਈ ਵਾਰ ਤਾਂ ਉਹ ਆਪਣੇ ਹੁਸਨਮਈ ਜਾਦੂ ਨਾਲ ਪੀਰਾਂ-ਫਕੀਰਾਂ ਤੇ ਸਾਧੂ-ਸੰਤਾਂ ਦੇ ਕਿਰਦਾਰ ਪਰਖਦੀਆਂ, ਪਰ ਰਾਜੇ ਸ਼ੀਂਹ ਹੋਣ ਕਰਕੇ ਇਹ ਸਭ ਕੁਝ ਕਰਨਾ, ਉਨ੍ਹਾਂ ਮਜਬੂਰ ਅਬਲਾਵਾਂ ਦੀ ਮੰਦੀ ਕਿਸਮਤ ਸੀ। ਸੰਗਲਾਦੀਪ ਦੀਆਂ ਸੁੰਦਰੀਆਂ ਅਕਸਰ ਐਸੀਆਂ ਚਾਲਾਂ ਚਲਦੀਆਂ ਸਨ,

ਸਿੰਗਲ ਦੀਪਹੁੰ ਪਦਮਣੀ ਬਹੁ ਰੂਪਿ ਸੀਗਾਰੀ।
ਇੰਦ੍ਰਾ ਪੁਰੀ ਅਪਛਰਾ ਸੁਚਾਰੀ।

(ਭਾਈ ਗੁਰਦਾਸ ਜੀ, ਵਾਰ 38 : 2)

ਜਦੋਂ ਤੁਸੀਂ ਪ੍ਰਚਾਰਕ ਦੌਰੇ ਦੌਰਾਨ ਸੰਗਲਾਦੀਪ ਗਏ ਸੀ ਤਾਂ ਰਾਜੇ ਸ਼ਿਵਨਾਭ ਨੇ ਅਨੇਕਾਂ ਹੀ ਐਸੀਆਂ ਹੁਸਨ ਪਰੀਆਂ ਉਸ ਬਾਗ਼ ਵਿਚ ਭੇਜੀਆਂ, ਜਿਥੇ ਤੁਸੀਂ ਬਿਰਾਜ ਕੇ ਭਾਗ ਲਾਏ ਸਨ। ਜਦੋਂ ਉਹ ਬੜੀ ਮਸਤ ਤੇ ਗਜ਼ਗਾਮਿਨੀ ਚਾਲ ਚਲਦੀਆਂ ਆਪ ਦੇ ਨਜ਼ਦੀਕ ਆਈਆਂ ਤਾਂ ਆਪ ਨੇ ਬੜੇ ਪਿਆਰ ਨਾਲ ਕਿਹਾ,''ਆਉ ਪੁਤਰੀਓ!''

ਗਾਫ਼ਹੁ ਪੁਤ੍ਰੀ ਰਾਜ ਕੁਆਰਿ॥ ਨਾਮੁ ਭਣਹੁ ਸਚੁ ਦੋਤੁ ਸਵਾਰਿ॥
ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ॥ਗੁਰ ਸਬਦੀ ਬਿਖੁ ਤਿਆਸ ਨਿਵਾਰਿ॥

(ਬਸੰਤੁ ਮ : 1, ਪੰਨਾ 1187)

ਬਸ ! ਤੁਹਾਡੇ ਮੁਖਾਰਬਿੰਦ ਤੋਂ ਇਹ ਬਚਨ ਨਿਕਲਣ ਦੀ ਦੇਰ ਸੀ ਕਿ ਰੂਪਵੰਤੀਆਂ ਦੇ ਅਹੰਕਾਰ ਟੁੱਟ ਗਏ, ਸ਼ਮਰਸ਼ਾਰ ਹੋ ਕੇ ਆਪ ਦੇ ਚਰਨਾਂ ਤੇ ਢਹਿ ਪਈਆਂ। ਪਰ ਅੱਜ ਇਨ੍ਹਾਂ ਦੀ ਕੋਈ ਮਜਬੂਰੀ ਨਹੀਂ, ਸਗੋਂ ਸ਼ੌਕ ਨਾਲ ਆਪਣੇ ਸਰੀਰ ਦੀ ਨੁਮਾਇਸ਼ ਕਰਦੀਆਂ ਹਨ, ਵੱਖ-ਵੱਖ ਅੰਦਾਜ਼ਾਂ ਦੀ ਚਾਲ ਚੱਲ ਕੇ ਵਿਖਾਉਂਦੀਆਂ ਹਨ ਤੇ ਅੱਜ ਦੇ ਕਲਯੁਗੀ ਵੀਰ ਇਸ ਹੁਸਨਬਾਜ਼ੀ ਦੇ ਧੰਦੇ ਨੂੰ ਵੇਖ ਕੇ ਤਾੜੀਆਂ ਮਾਰਦੇ ਹਨ, ਇਸ ਤੋਂ ਵੱਧ ਸ਼ਰਮ ਦੀ ਗੱਲ ਹੋਰ ਕੀ ਹੋ ਸਕਦੀ ਹੈ?

ਡਾਇਣੁ ਮਾਣਸ ਖਾਵਣੀ ਪੁਤੁ ਬੁਰਾ ਨ ਮੰਗੈ।
ਵਡਾ ਵਿਕਰਮੀ ਆਖੀਐ ਧੀ ਭੈਣਹੁ ਸੰਗੈ।

(ਭਾਈ ਗੁਰਦਾਸ ਜੀ, ਵਾਰ 35 : 4)

ਇਸ ਤੋਂ ਪਹਿਲਾਂ ਜਦੋਂ ਗਜ਼ਨਵੀ ਵਰਗੇ ਵਿਦੇਸ਼ੀ ਜਰਵਾਣੇ ਹਮਲਾਵਰ ਹੋ ਕੇ ਆਉਂਦੇ ਸਨ ਤਾਂ ਹਜ਼ਾਰਾਂ ਹੀ ਹਿੰਦੁਸਤਾਨੀ ਅਪਸਰਾਵਾਂ ਨੂੰ ਗੁਲਾਮ ਬਣਾ ਕੇ ਗਜ਼ਨੀ ਦੇ ਬਜ਼ਾਰਾਂ ਵਿੱਚ

ਲੈ ਜਾਂਦੇ ਅਤੇ ਗਜ਼ਨੀ ਦੀਆਂ ਮੰਡੀਆਂ ਵਿਚ ਇਹ ਭਾਰਤੀ ਸੁੰਦਰੀਆਂ ਵਿਕਦੀਆਂ। ਮਜ਼ਬੂਰੀ ਵੱਸ ਬੇਸ਼ਰਮੀ ਦਾ ਨੰਗਾ ਨਾਚ ਨੱਚਣਾ ਪੈਂਦਾ, ਖਰੀਦਦਾਰਾਂ ਦੀ ਇੱਛਾ ਅਨੁਸਾਰ ਅੰਗ ਪ੍ਰਦਰਸ਼ਨ ਕਰਨਾ ਪੈਂਦਾ ਤੇ ਅਖੀਰ ਟਕੇ-ਟਕੇ ਦੇ ਮੁੱਲ ਵਿੱਕ ਕੇ ਹਿੰਦੁਸਤਾਨੀ ਇੱਜ਼ਤ-ਆਬਰੂ ਗਜ਼ਨੀ ਦੇ ਸ਼ੇਖਾਂ ਦੀਆਂ ਸੇਜ਼ਾਂ ਦਾ ਸ਼ਿੰਗਾਰ ਬਣਦੀ। ਬਾਬਾ ਜੀ, ਜਦੋਂ ਬਾਬਰ ਹਿੰਦ ਤੇ ਚੜ੍ਹ ਕੇ ਆਇਆ, ਆਪ ਨੇ ਹਿੰਦੁਸਤਾਨੀ ਇੱਜ਼ਤ ਨੂੰ ਬਜ਼ਾਰਾਂ ਵਿੱਚ ਨਿਲਾਮ ਹੁੰਦੇ ਤੇ ਖੁਆਰ ਹੁੰਦੇ ਤੱਕਿਆ ਤਾਂ ਆਪ ਨੇ ਕਿਹਾ :

ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥

(ਤਿਲੰਗ ਮ : 1, ਪੰਨਾ 722)

ਬਜ਼ਾਰਾਂ ਵਿਚ ਹਿੰਦੁਸਤਾਨੀ ਤ੍ਰੀਮਤਾਂ ਦੇ ਤਨ-ਰੂਪੀ ਕੱਪੜ ਦੇ ਟੁਕੜੇ ਟੁਕੜੇ ਕੀਤੇ ਗਏ, ਸਮੇਂ ਦੀ ਅੱਖ ਨੇ ਅਸ਼ਲੀਲਤਾ ਦਾ ਨੰਗਾ ਨਾਚ ਵੇਖਿਆ, ਤੁਸਾਂ ਹਾਲਤ ਬਿਆਨ ਕੀਤਾ,

ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿੰਦੁਸਤਾਨੁ ਸਮਾਲਸੀ ਬੋਲਾ॥

(ਤਿਲੰਗ ਮ: 1, ਪੰਨਾ 723)

ਜਿਹੜੀਆਂ ਸੁੰਦਰੀਆਂ ਕਦੇ ਲੰਬੇ ਕੇਸਾਂ ਦੀਆਂ ਲਟਾਂ ਨੂੰ ਸਵਾਰਦੀਆਂ ਸ਼ਿੰਗਾਰਦੀਆਂ ਸਨ, ਮੁਗ਼ਲਾਂ ਨੇ ਉਹ ਕੇਸ ਕੈਂਚੀਆਂ ਨਾਲ ਕੱਟ ਦਿੱਤੇ ਤਾਂ ਜੋ ਇਨ੍ਹਾਂ ਅਪਸਰਾਵਾਂ ਦੀ ਆਬਰੂ ਘੱਟ ਕੌਢੀਆਂ ਰੋਲੀ ਜਾਵੇ,

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥<br>
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ ॥

(ਆਸਾ ਮ :1, ਪੰਨਾ 417)

ਇਨ੍ਹਾਂ ਤ੍ਰੀਮਤਾਂ ਦੇ ਤਨ ਤੇ ਪਏ ਸੁੰਦਰ ਸਿਲਕੀ ਵਸਤਰ ਫੱਟ ਗਏ ਤੇ ਗਲਾਂ 'ਚ ਪਏ ਕੀਮਤੀ ਹਾਰ ਟੁੱਟ ਟੁੱਟ ਕੇ ਬਿਖਰ ਗਏ, ਬਾਬਰ ਦੇ ਸਿਪਾਹੀ ਇਨ੍ਹਾਂ ਅਪਸਰਾਵਾਂ ਦੀ ਪੱਤ ਲੁੱਟਦੇ ਰਹੇ,

ਤਿਨ ਗਲਿ ਸਿਲਕਾ ਪਾਈਆ ਤੁਟਨਿ ਮੋਤਸਰੀਆ ॥......<br>
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥

(ਆਸਾ ਮ : 1, ਪੰਨਾ 417)

ਪਰ ਪਾਤਸ਼ਾਹ ਜੀਓ, ਜੋ ਕੁਝ ਵਿਦੇਸ਼ੀ ਹਮਲਾਵਰ ਹਿੰਦੁਸਤਾਨੀ ਸੁੰਦਰੀਆਂ ਨੂੰ ਬੇਇੱਜ਼ਤ ਕਰਨ ਲਈ ਕਰਦੇ ਸਨ, ਉਸ ਸਭ ਕੁਝ ਨੂੰ ਅੰਤਰਰਾਸ਼ਟਰੀ ਮਾਨਤਾ ਮਿਲੀ ਹੋਈ ਹੈ ਤੇ ਸੁੰਦਰਤਾ ਮੁਕਾਬਲਿਆਂ ਦੇ ਨਾਮ ਹੇਠ ਇਹੀ ਸਭ ਕੁਝ ਹੁੰਦਾ ਹੈ। ਹੁਣ ਸਾਡੇ ਕੇਸ ਮੁਗ਼ਲ ਸਿਪਾਹੀ ਕੱਟ ਕੇ ਸਾਡੀ ਬੇਇੱਜ਼ਤੀ ਨਹੀਂ ਕਰਦੇ, ਸਗੋਂ ਜਗ੍ਹਾ-ਜਗ੍ਹਾ ਖੁੱਲ੍ਹੇ ਕੇਸ-ਕਤਲ ਖੋਖਿਆਂ ਵਿਚੋਂ ਅਸੀਂ ਖੁਦ ਮੁਗਲਾਂ ਦੀ ਯਾਦ ਤਾਜ਼ਾ ਕਰਕੇ ਨਿਕਲਦੇ ਹਾਂ। ਸਾਡੀਆਂ ਬੀਬੀਆਂ ਦੇ ਤਨ ਦੇ ਕੱਪੜੇ ਮੁਗ਼ਲ ਸਿਪਾਹੀ ਲੀਰੋ-ਲੀਰ ਨਹੀਂ ਕਰਦੇ, ਬਲਕਿ ਅਸੀਂ ਖ਼ੁਦ ਹੀ ਤਨ ਨੂੰ ਢੱਕਣਾ ਪਸੰਦ ਨਹੀਂ ਕਰਦੇ, ਕਿਉਂਕਿ ਅਸੀਂ ਗਜ਼ਨੀ ਦੇ ਬਜ਼ਾਰਾਂ ਵਾਲੇ ਆਪਣੇ ਗੌਰਵਮਈ ਵਿਰਸੇ ਨੂੰ ਵਿਸਾਰਨਾ

ਨਹੀਂ ਚਾਹੁੰਦੇ ਅਤੇ ਬਾਬਾ ਜੀ ਜਿਹੜਾ ਤੁਸੀਂ ਸਾਨੂੰ ਅਣਖੀਲੀ ਤੇ ਸਵੈਮਾਣ ਵਾਲੀ ਜ਼ਿੰਦਗੀ ਜਿਊਣ ਦਾ ਸੰਦੇਸ਼ ਦਿੱਤਾ ਸੀ :

ਜੇ ਜੀਵੈ ਪਤਿ ਲਥੀ ਜਾਇ॥
ਸਭੁ ਹਰਾਮੁ ਜੇਤਾ ਕਿਛੁ ਖਾਇ॥

(ਵਾਰ ਮਾਝ 1, ਸਲੋਕ ਮ : 1, ਪੰਨਾ 142)

ਬੇਸ਼ਰਮੀ ਦੀ ਕ੍ਰਿਪਾ ਸਦਕਾ ਅਸੀਂ ਇਹ ਬਿਲਕੁਲ ਵਿਸਾਰ ਚੁਕੇ ਹਾਂ। ਹੁਣ ਤਾਂ ਸਾਡੇ ਪ੍ਰਤੀ ਕੋਈ ਅਣਖ ਭਰਪੂਰ ਕਲਮ ਲਿਖੇਗੀ,

ਪੱਤ ਲਾਹ ਕੇ ਜਿਉਣਾ ਧਰਮ ਸਾਡਾ।
ਇੱਜ਼ਤ ਸਾਨੂੰ ਕੀ ਪਤਾ ਕਿਹੜੇ ਰੰਗ ਦੀ ਏ?
ਇੰਦਰ ਤੱਕ ਕੇ ਸਾਨੂੰ ਬਾਗੋ ਬਾਗ ਹੁੰਦਾ,
ਤੇ ਅਸ਼ਲੀਲਤਾ ਵੀ ਸਾਥੋਂ ਸੰਗਦੀ ਏ।
ਅਪਸਰਾ ਇੰਦਰਪੁਰੀ 'ਚ ਅੱਗ ਲਾਉਣ ਵਾਲੀ,
ਸਾਥੋਂ ਬੇਸ਼ਰਮੀ ਉਧਾਰੀ ਮੰਗਦੀ ਏ।

ਪਾਤਸ਼ਾਹ! ਮੈਨੂੰ ਯਾਦ ਹੈ ਜਦੋਂ ਤੁਸੀਂ ਛੇਵੇਂ ਜਾਮੇ ਵਿਚ ਪ੍ਰਚਾਰਕ ਦੌਰੇ ਦੌਰਾਨ ਸ੍ਰੀਨਗਰ ਗਏ ਤਾਂ ਆਪ ਨੇ ਸ਼ਾਲੀਮਾਰ ਬਾਗ ਵਿਖੇ ਉਤਾਰਾ ਕੀਤਾ। ਚੰਨ ਵਰਗੀ ਮਲਿਕਾ ਨੂਰਜਹਾਂ ਨੇ ਹਾਰ-ਸ਼ਿੰਗਾਰ ਨਾਲ ਲਬਰੇਜ਼ ਹੋ ਤੁਹਾਡੇ ਸਨਮੁੱਖ ਆ ਦਸਤਕ ਦਿੱਤੀ. ਪਰ ਕਰੋੜਾਂ ਆਫ਼ਤਾਬਾਂ ਦੇ ਆਫ਼ਤਾਬ ਅਗੇ ਦੀਵੇ ਦੀ ਕੀ ਹੋਂਦ? ਤੁਸੀਂ ਬੜੇ ਪਿਆਰ ਨਾਲ ਕਿਹਾ,"ਬੇਟੀ, ਜੇ ਤੂੰ ਹਮੇਸ਼ਾ ਖਿਰ ਰਹਿਣ ਵਾਲੇ ਖ਼ੁਦਾ ਦੇ ਨਾਮ ਦਾ ਸ਼ਿੰਗਾਰ ਕਰ ਲਵੇਂ ਤਾਂ ਤੂੰ ਸਚਮੁੱਚ ਖ਼ੁਦਾ ਨੂੰ ਪਾ ਲਵੇਂ।"

ਐਸੋ ਸਾਚੁ ਸਿਗਾਰ ਕਰਿ ਪੁਤ੍ਰੀ ਪਾਇ ਖੁਦਾਇ॥

(ਗੁਰ ਬਿਲਾਸ ਪਾਤ : 6, ਅਧਿਆਇ 8)

ਆਪ ਨੇ ਸਿੱਖ ਨੂੰ ਕਾਮਲ ਇਖ਼ਲਾਕ ਦਾ ਮਜੱਸਮਾ ਬਣਾ ਦਿੱਤਾ। ਹਰ ਜਾਮੇ ਵਿਚ ਸਿੱਖਾਂ ਨੂੰ ਦ੍ਰਿੜ ਕਰਵਾਇਆ ਕਿ :

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥

(ਸਿਰੀਰਾਗੁ ਮ : 1 ਪੰਨਾ 62)

ਆਪ ਦੇ ਦਰਸਾਏ ਨਿਰਮਲ ਮਾਰਗ ਦੇ ਪਾਂਧੀ ਗੁਰਸਿੱਖਾਂ ਨੇ ਚਰਿੱਤਰ ਨਿਰਮਾਣ ਦੀਆਂ ਜੱਗ ਤੋਂ ਨਿਆਰੀਆਂ ਮਿਸਾਲਾਂ ਕਾਇਮ ਕੀਤੀਆਂ। ਜੇਕਰ ਖ਼ਾਲਸਾ ਆਪਣੇ ਖ਼ੂਨ ਦੀ ਪੋਸ਼ਾਕ ਨਾਲ ਹਿੰਦੁਸਤਾਨੀਆਂ ਦੇ ਅੰਗ ਨਾ ਕੱਜਦਾ ਤਾਂ ਸ਼ਾਇਦ ਅੱਜ ਹਿੰਦੁਸਤਾਨ ਦਾ ਇਤਿਹਾਸ ਤੇ ਨਕਸ਼ਾ ਕੁਝ ਹੋਰ ਹੀ ਹੁੰਦਾ।

ਅਠਾਰਵੀਂ ਸਦੀ ਵਿਚ ਅਨੇਕਾਂ ਐਸੀਆਂ ਮਿਸਾਲਾਂ ਤਵਾਰੀਖ ਦੇ ਪੰਨਿਆਂ ਦਾ ਸ਼ਿੰਗਾਰ ਹਨ ਕਿ ਸਿੰਘਾਂ ਨੇ ਵਿਦੇਸ਼ੀ ਧਾੜਵੀਆਂ ਤੋਂ ਹਿੰਦੁਸਤਾਨੀ ਆਬਰੂ ਬਚਾਉਣ ਲਈ ਆਪਣੇ ਖ਼ੂਨ

ਦੀਆਂ ਨਦੀਆਂ ਵਹਾ ਦਿੱਤੀਆਂ।

ਪਿਤਾ ਜੀ, ਕਿਸੇ ਗ਼ੈਰ ਦੀ ਲਿਖੀ ਖ਼ਾਲਸਾਈ ਕਿਰਦਾਰ ਦੀ ਤਸਵੀਰ ਸਾਹਮਣੇ ਆ ਗਈ ਤਾਂ ਅੱਖਾਂ ਆਪ ਮੁਹਾਰੇ ਹੰਝੂਆਂ ਨਾਲ ਤਰ ਹੋ ਗਈਆਂ। ਅਹਿਮਦ ਅਬਦਾਲੀ ਨੇ ਜਦੋਂ 1764 ਵਿਚ ਸੱਤਵਾਂ ਹਮਲਾ ਕੀਤਾ ਤਾਂ ਕਲਾਤ (ਬਲੋਚਿਸਤਾਨ) ਦਾ ਮੀਰ ਨਾਸਿਰ ਖਾਂ ਉਸ ਨਾਲ ਆਇਆ। ਮੀਰ ਨਾਸਿਰ ਖ਼ਾਨ ਦੇ ਨਾਲ ਉਸ ਦਾ ਇਕ ਆਲਿਮ-ਫ਼ਾਜ਼ਿਲ ਕਲਮਜ਼ਾਰ ਕਾਜ਼ੀ ਨੂਰ ਮੁਹੰਮਦ ਵੀ ਸੀ। ਕਾਜ਼ੀ ਨੂਰ ਮੁਹੰਮਦ ਕਰੀਬ 7-8 ਮਹੀਨੇ ਪੰਜਾਬ ਵਿਚ ਰਿਹਾ। ਸਿੰਘਾਂ ਨਾਲ ਮੁਗ਼ਲ ਫੌਜਾਂ ਦੀਆਂ ਝੜਪਾਂ ਨੂੰ ਅੱਖੀਂ ਵੇਖਿਆ ਤੇ ਜੰਗਨਾਮਾ ਲਿਖਿਆ, ਖਾਲਸਈ ਕਿਰਦਾਰ ਦਾ ਜ਼ਿਕਰ ਕਰਦਾ ਨੂਰ ਮੁਹੰਮਦ ਲਿਖਦਾ ਹੈ :

ਸਗਾਂ ਰਾ ਮਗੋ ਸਗ ਕਿ ਹਸਤੰਦ ਸ਼ੇਰ।
ਬ ਮੈਦਾਨੇ ਮਰਦਾ ਚੂੰ ਸ਼ੇਰਾਂ ਦਲੇਰ।

"ਸਿੰਘ ਨੂੰ ਸਗ (ਕੁੱਤਾ) ਕਹਿਣਾ ਠੀਕ ਨਹੀਂ, "ਕਿਉਂਕਿ ਉਹ ਤਾਂ ਸ਼ੇਰ ਹਨ ਤੇ ਮੈਦਾਨ ਵਿਚ ਮਰਦਾਂ ਤੋਂ ਮਰਦ ਤੇ ਸਿੰਘ, ਸਗ ਕਿਵੇਂ ਹੋ ਸਕਦੇ ਹਨ?" ਖ਼ਾਲਸਈ ਕਿਰਦਾਰ ਬਾਰੇ ਕਾਜ਼ੀ ਨੂਰ ਮੁਹੰਮਦ ਬੇਸ਼ੱਕ ਮਜ਼ਹਬੀ ਜਨੂੰਨ ਵਿਚ ਗ਼ਲਤਾਨ ਹੋ ਕੇ ਲਿਖਦਾ ਹੈ ਪਰ ਸੱਚ ਦੀ ਅਦੁੱਤੀ ਕਿਰਨ ਉਸ ਦੀ ਰਚਨਾ ਵਿਚੋਂ ਆਪ ਮੁਹਾਰੇ ਪ੍ਰਕਾਸ਼ਮਾਨ ਹੁੰਦੀ ਹੈ ਤੇ ਖ਼ਾਲਸਈ ਚਰਿੱਤਰ ਦਾ ਚਿਤਰਣ ਪੜ੍ਹ ਕੇ ਮਨ ਅਸ਼ ਅਸ਼ ਕਰ ਉਠਦਾ ਹੈ :-

ਜ਼ਰੋ ਜੇਵਰੋ ਜ਼ਨ ਬਤਾਰਾ ਜ ਨੀਜ਼,
ਨ ਗੀਰੰਦ ਗਰ ਮਿਹਰ ਹਸਤ ਵ ਕਨੀਜ਼।
ਕਿ ਜ਼ਨ ਗਰ ਜਵਾਂ ਅਸਤ ਵ ਅਸਤ ਪੀਰ,
ਬੁਗੋਯੰਦ ਬੁੜੀਆ ਬਰੋ ਗੋਸ਼ਹ ਗੀਰ।
ਬਵਦ ਲਫ਼ਜ਼ ਬੁੜੀਆ ਬਾ ਹਿੰਦੀ ਜ਼ੁਬਾਂ,
ਬਾ ਮਾਅਨੀ ਕਿ ਐ ਪੀਰੇ ਜ਼ਾਲੇ ਜ਼ੁਨਾ।

"ਇਹ ਸਿੰਘ ਸੂਰਮੇ ਕਿਸੇ ਤ੍ਰੀਮਤ ਦਾ ਗਹਿਣਾ ਜਾਂ ਰੁਪਿਆ ਆਦਿ ਨਹੀਂ ਲੁੱਟਦੇ। ਉਹ ਔਰਤ ਭਾਵੇਂ ਦਾਸੀ ਹੋਵੇ ਜਾਂ ਰਾਣੀ। ਇਹ ਪਰਾਈ ਔਰਤ ਵੱਲ ਅੱਖ ਚੁੱਕ ਕੇ ਨਹੀਂ ਵੇਖਦੇ, ਭਾਵੇਂ ਬੁੱਢੀ ਹੋਵੇ ਜਾਂ ਜੁਆਨ ਇਹ ਬੁੜੀ ਹੀ ਕਹਿੰਦੇ ਹਨ, ਕਿਉਂਕਿ ਹਿੰਦੀ ਜ਼ਬਾਨ ਵਿਚ ਬੁੜੀ ਦੇ ਅਰਥ ਹਨ-ਵੱਡੀ ਉਮਰ ਵਾਲੀ ਔਰਤ।"

ਪਰ ਪਿਤਾ ਜੀਓ, ਹੁਣ ਤਾਂ ਅੱਜ ਦੇ ਨੌਜਵਾਨਾਂ ਵਿਚੋਂ ਇਹ ਖ਼ਾਲਸਾਈ ਕਿਰਦਾਰ ਤੇ ਕਰਤੱਵ ਖੰਭ ਲਾ ਕੇ ਉਡ ਚੁੱਕਾ ਹੈ।

ਪਾਤਸ਼ਾਹ ਕਿਸੇ ਨੀਤੀਵਾਨ ਦਾ ਕਥਨ ਯਾਦ ਆਉਂਦਾ ਹੈ,

ਕਦਾਪਿ ਮਰਿਆਦਾ ਨਾਤਿ ਕਰਮੇਤੁ। (ਚਾਣਕਿਆ)

ਅਰਥਾਤ, "ਕਿਰਦਾਰ ਤੇ ਸ਼ਿਸ਼ਟਾਚਾਰ ਦੀ ਮਰਯਾਦਾ ਦਾ ਉਲੰਘਣ ਕੌਮਾਂ ਲਈ ਘਾਤਕ ਹੁੰਦਾ ਹੈ।" ਸੋਚ ਕੇ ਮਨ ਸ਼ਰਮਸਾਰ ਹੁੰਦਾ ਹੈ ਕਿ ਜੇਕਰ ਖ਼ਾਲਸਾਈ ਕਿਰਦਾਰ ਅਤੇ ਕਰਤੱਵ

ਨੂੰ ਵੇਖ ਪਰਖ ਚੁਕਾ ਕਾਜ਼ੀ ਨੂਰ ਮੁਹੰਮਦ ਅਜ ਫਿਰ ਆ ਕੇ ਕਿਤੇ ਪੰਜਾਬੀ ਗੱਭਰੂਆਂ ਦੀ ਹਾਲਤ ਲਿਖੇ ਤਾਂ ਜ਼ਰੂਰ ਆਖੇਗਾ,

ਛੱਡੀ ਸ਼ਰਮ ਤੇ ਸਾਰੇ ਬੇਸ਼ਰਮ ਹੋਏ,
ਲਾਜ ਸ਼ਰਮ ਨਾ ਕਿਸੇ ਨੂੰ ਆਂਦੀ ਏ।
ਧੀਆਂ ਭੈਣਾਂ ਨੂੰ ਕਹਿਣ ਮਾਸ਼ੂਕ ਸੂਰਮੇ,
ਸੁਣ ਕੇ ਸ਼ਰਮ ਵੀ ਮੂੰਹ ਲੁਕਾਂਦੀ ਏ।
ਜਾਵੇ ਦਾਦੀ ਦੀ ਉਮਰ ਦੀ ਕੋਈ ਬੀਬੀ,
ਕਹਿੰਦੇ ਸੜਕਾਂ ਤੇ ਅੱਗ ਤੁਰੀ ਜਾਂਦੀ ਏ।
ਨੂਰ ਮੁਹੰਮਦਾ ਕੀ ਗੱਲ ਇਨ੍ਹਾਂ ਸੂਰਮਿਆਂ ਦੀ,
ਕਾਨੀ ਮੇਰੀ ਤਾਂ ਅਥਰੂ ਵਹਾਂਦੀ ਏ।

ਪਾਤਸ਼ਾਹ ਜੀ! ਕਦੀ ਸਮਾਂ ਸੀ, ਸੂਰਮਿਆਂ ਦੀਆਂ ਫੌਲਾਦੀ ਛਾਤੀਆਂ ਬਾਰੇ ਕਈ ਬੜੇ ਫ਼ਖਰ ਨਾਲ ਲਿਖਦੇ ਸਨ,

ਸਾਨੂੰ ਪਿੰਜਰੇ ਵਿਚ ਜੇ ਕਿਸੇ ਪਾਇਆ,
ਖੋਹਲੇ ਖੰਭ ਤੇ ਪਿੰਜਰੇ ਤੋੜ ਸੁੱਟੇ।
ਅਸੀਂ ਉਹ ਹਾਂ ਜਿਨ੍ਹਾਂ ਦੀਆਂ ਛਾਤੀਆਂ ਨੇ,
ਤਿੱਖੇ ਨੇਜ਼ਿਆਂ ਦੇ ਮੂੰਹ ਮੋੜ ਸੁੱਟੇ।

ਪਰ ਹੁਣ ਤੁਹਾਨੂੰ ਇਨ੍ਹਾਂ ਸੂਰਮਿਆਂ ਦੀਆਂ ਛਾਤੀਆਂ ਦੀ ਕੀ ਗੱਲ ਲਿਖਾਂ, ਜਿੰਨੇ ਫੌਜ ਭਰਤੀ ਹੋਣ ਜਾਂਦੇ ਨੇ ਆ ਕੇ ਢਿੱਲੇ ਜਿਹੇ ਮੂੰਹ ਨਾਲ ਨਾ ਭਰਤੀ ਹੋਣ ਦਾ ਕਾਰਨ ਦੱਸਦੇ ਹਨ,"ਛਾਤੀ ਘੱਟ ਨਿਕਲੀ ਏ!"

ਬਾਬਾ ਜੀ, ਜਦੋਂ ਮਿੱਤਰਾਂ ਦੇ ਟਿਊਬਵੈੱਲ ਤੇ ਰੋਜ਼ ਕੱਚ ਦੀ ਗਲਾਸੀ ਖੜਕਣੀ ਹੈ ਤਾਂ ਛਾਤੀ ਕਿਥੋਂ ਪੂਰੀ ਹੋਵੇ? ਸੋ ਅਜਿਹੇ ਸੂਰਮਿਆਂ ਬਾਰੇ ਤਾਂ ਕੀ ਕਹਿਣਾ, ਹਰ ਮਾਂ ਦੀ ਆਸ ਹੁੰਦੀ ਹੈ ਕਿ ਮੇਰੇ ਘਰ ਸਪੁੱਤਰ ਜਨਮ ਲਵੇ ਪਰ ਕਪੁੱਤ ਨਾਲੋਂ ਧੀ ਹੀ ਚੰਗੀ :

ਮਾਂ ਗਭਣਿ ਜੀਅ ਜਾਣਦੀ ਪੁਤੁ ਸਪੁਤੁ ਹੋਵੈ ਸੁਖਦਾਈ।
ਕੁਪਤਹੁੰ ਧੀ ਚੰਗੇਰੜੀ ਪਰ ਘਰ ਜਾਇ ਵਸਾਇ ਨ ਆਈ।

(ਭਾਈ ਗੁਰਦਾਸ ਜੀ, ਵਾਰ 37:24)

ਕਦੀਂ ਖਾਲਸਾਈ ਸ਼ੇਰ ਪੁੱਤਰੀਆਂ ਦੇ ਕਾਰਨਾਮਿਆਂ ਦੀ ਯਾਦ ਆਉਂਦੀ ਹੈ ਤਾਂ ਹਿਰਦਾ ਵਲੂੰਧਰਿਆ ਜਾਂਦਾ ਹੈ, ਕਲਮ ਨੂੰ ਕਾਂਬਾ ਛਿੜ ਪੈਂਦਾ ਹੈ। ਮੀਰ ਮਨੂੰ ਦੀਆਂ ਜੇਲ੍ਹਾਂ ਵਿੱਚ ਵਾਪਰੇ ਖੌਫ਼ਨਾਕ ਤਸੀਹਿਆਂ ਨੂੰ ਸੋਚ ਕੇ ਆਪ-ਮੁਹਾਰੇ ਮੂੰਹ ਚੋਂ ਨਿਕਲਦਾ ਹੈ,''ਧੰਨ ਗੁਰਸਿੱਖੀ ਤੇ ਧੰਨ ਬੀਬੀਆਂ।''ਸਾਰਾ ਦਿਨ ਤਸੀਹੇ ਸਹਿਣੇ, ਬੱਚਿਆਂ ਦੇ ਟੁਕੜੇ ਝੋਲੀਆਂ ਵਿਚ ਪਵਾਉਣੇ, ਸਵਾ-ਸਵਾ ਮਣ ਦੇ ਪੀਸਣ ਪੀਸਣੇ ਤੇ ਨਿਤਨੇਮ ਕਰਕੇ ਗੁਰੂ ਸਨਮੁੱਖ ਅਰਦਾਸ ਕਰਕੇ ਸਰਬੱਤ ਦਾ ਭਲਾ ਮੰਗਣਾ। ਪਰੰਤੂ ਅਜ ਬੀਬੀਆਂ ਸ਼ਾਇਦ ਇਨ੍ਹਾਂ ਗੌਰਵਮਈ ਸਾਕਿਆਂ ਨੂੰ ਭੁੱਲ ਚੁੱਕੀਆਂ

ਹਨ ਤੇ ਅਖੌਤੀ ਸਭਿਆਚਾਰ ਦੇ ਨਾਮ ਹੇਠ ਬੀਬੀਆਂ ਅੱਜ ਕੁਝ ਲੋਕ ਗੀਤਾਂ ਵਿਚ ਜਿਹੜੀ ਅਰਦਾਸ ਕਬਰਾਂ ਸਾਹਮਣੇ ਖੜੋ ਕੇ ਕਰਦੀਆਂ ਨੇ, ਸੁਣ ਕੇ ਹੈਰਾਨ ਹੋ ਜਾਈਦਾ ਹੈ ਕਿ ਇਹ ਕਿਹੋ ਜਿਹਾ ਸਰਬੱਤ ਦਾ ਭਲਾ –

ਹੁਜ਼ਰੇ ਸ਼ਾਹ ਮੁਹਕੀਮ ਦੇ, ਇਕ ਜੱਟੀ ਅਰਜ਼ ਕਰੇ।
ਬਕਰਾ ਦੇਨੀਆਂ ਬਲੀ ਦਾ, ਜੇ ਸਿਰ ਦਾ ਸਾਈਂ ਮਰੇ।
ਪੰਜ ਸੱਤ ਮਰਨ ਗੁਆਂਢਣਾਂ, ਤੇ ਰਹਿੰਦੀਆਂ ਨੂੰ ਤਾਪ ਚੜ੍ਹੇ।
ਕੁੱਤੀ ਮਰੇ ਫ਼ਕੀਰ ਦੀ, ਜਿਹੜੀ ਚਊਂ ਚਊਂ ਨਿੱਤ ਕਰੇ।
ਗਲੀਆਂ ਹੋ ਜਾਣ ਸੁੰਞੀਆਂ ਵਿੱਚ ਮਿਰਜ਼ਾ ਯਾਰ ਫਿਰੇ।

ਸੋ ਪਿਤਾ ਜੀਓ, ਆਪ ਜੀ ਨਾਲ ਹਿਰਦੇ ਦੀ ਵੇਦਨਾ ਸਾਂਝੀ ਕੀਤੀ ਤੇ ਅਰਦਾਸ ਕਰਦਾ ਹਾਂ,

ਫਰਿਆਦ ਹੈ ਐ ਕਸ਼ਤੀਏ ਉਮਤ ਕੇ ਨਿਗਾਹ ਬਾਂ,
ਬੇੜਾ ਯੇ ਤਬਾਹੀ ਕੇ ਕਰੀਬ ਆਨ ਲਗਾ ਹੈ।

ਮੰਦਰਿ ਚਰਿ ਕੈ ਪੰਥੁ ਨਿਹਰਾਉ
ਡਾ. ਸੁਖਪ੍ਰੀਤ ਸਿੰਘ ਉਦੋਕੇ

# ਵਿਸ਼ਾ-ਸਿੱਖੀ ਦੀ ਫੁਲਵਾੜੀ ਵਿਚ ਵੱਧ ਰਿਹਾ ਦੇਹਧਾਰੀ ਗੁਰੂਡੰਮ੍ਹ ਦਾ ਨਦੀਨ

ਘਟ ਘਟ ਕੀ ਜਾਣਨਹਾਰ, ਪਰਮ ਕ੍ਰਿਪਾਲੂ ਗੁਰੂ ਪਿਤਾ ਜੀਓ,
*ਵਾਹਿਗੁਰੂ ਜੀ ਕੀ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*

ਗੁਰਦੇਵ ਜੀਓ, ਤ੍ਰਿਸ਼ਨਾ, ਹਉਮੈ, ਵੈਰ-ਵਿਰੋਧ, ਈਰਖਾ ਦੀ ਅਗਨ ਵਿੱਚ 'ਕਬਾਬੇ ਸੀਖ' ਵਾਂਗ ਸੜ ਰਹੇ ਮਨੁੱਖ ਨੂੰ ਇਕ ਅਕਾਲ ਨਾਲ ਜੋੜਨ, ਸੱਚ ਨਿਆਉਂ ਦਾ ਪਾਂਧੀ, ਧਰਮ ਦਾ ਮੁਜੱਸਮਾ, ਤੇਗ ਦਾ ਧੁਨੀ, ਕੁਰਬਾਨੀ ਦਾ ਪੁਤਲਾ ਬਣਾਉਣ ਵਾਸਤੇ ਤੁਸੀਂ ਬੇਅੰਤ ਘਾਲਣਾ ਘਾਲੀ। ਪਰੰਤੂ ਗੁਰਦੇਵ ਜੀਓ, ਬੜੇ ਅਫਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਤੁਹਾਡੇ ਨਿਰਮਲ ਪੰਥ ਦੇ ਪਾਂਧੀ ਇਕ ਅਕਾਲ ਦਾ 'ਬਾਈਕਾਟ' ਕਰਦੇ ਡੇਰੇਦਾਰਾਂ ਅਤੇ ਸਾਧਾਂ-ਸੰਤਾਂ ਦੇ ਉਪਾਸ਼ਕ ਬਣਦੇ ਜਾ ਰਹੇ ਹਨ। ਤੁਹਾਡੇ ਸੰਸਾਰ ਤੋਂ ਨਿਆਰੇ ਖਾਲਸੇ ਦੀ ਨਿਆਰੀ ਹਸਤੀ ਕਈ ਤਰ੍ਹਾਂ ਦੀਆਂ ਮਿਲਾਵਟਾਂ ਦਾ ਸ਼ਿਕਾਰ ਹੁੰਦੀ ਜਾ ਰਹੀ ਹੈ ,

ਤਜੈ ਸੁਪੰਥ ਕੁਮਾਰਗ ਚਾਲੈ।

ਪਾਤਸ਼ਾਹ ਜੀਓ, ਜਿਸ ਖਾਲਸੇ ਵਾਸਤੇ ਦਸਵੇਂ ਜਾਮੇ ਵਿਚ ਤੁਸੀਂ ਸਾਰਾ ਸਰਬੰਸ ਵਾਰ ਕੇ ਬੜੇ ਮਾਣ ਨਾਲ ਸ਼ੁਕਰ ਦਾ ਸਿਜਦਾ ਕਰਦੇ ਹੋਏ ਕਿਹਾ ਸੀ ,

ਇਨ ਪੁਤਰਨ ਕੇ ਸੀਸ ਪਰ, ਵਾਰ ਦੀਏ ਸੁਤ ਚਾਰ।
ਚਾਰ ਮੁਏ ਤੋ ਕਿਆ ਭਯਾ ਜੀਵਤ ਕਈ ਹਜਾਰ।

ਪਰ ਅੱਜ ਤੁਹਾਡਾ ਖਾਲਸਾ ਕਿੱਧਰ ਨੂੰ ਜਾ ਰਿਹਾ ਹੈ, ਤੁਹਾਡੇ ਪਾਵਨ ਮੁਖਾਰਬਿੰਦ ਤੋਂ ਨਿਕਲੇ ਬਚਨ 'ਗੁਰੂ ਮਾਨਿਓ ਗ੍ਰੰਥ' ਨੂੰ ਵਿਸਾਰ ਕੇ ਅੱਜ ਦਾ ਸਿੱਖ ਅਖੌਤੀ ਸੰਤਾਂ ਕੋਲੋਂ ਮੁਕਤੀ ਦੀ ਦਾਤ ਹਾਸਲ ਕਰਨ ਦੀ ਕੋਸ਼ਿਸ਼ ਵਿੱਚ ਹੈ। ਮੇਰੇ ਹਿਰਦੇ ਦੀ ਵੇਦਨਾ ਤੁਸੀਂ ਭਲੀ-ਭਾਂਤ ਜਾਣਦੇ ਹੋ, ਤੁਹਾਡੇ ਹੀ ਚਰਨ ਕੰਵਲਾਂ ਪਾਸ ਅਰਦਾਸ ਕਰ ਰਿਹਾ ਹਾਂ,

ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥

ਹਰ ਡੇਰੇਦਾਰ ਦੀ ਵੱਖਰੀ ਮਰਯਾਦਾ ਅਤੇ ਪਹਿਰਾਵਾ ਵੀ ਵੱਖਰਾ ਹੈ। ਵਿਸਥਾਰ ਸਹਿਤ ਹਾਲਤ ਇਸ ਕਰਕੇ ਬਿਆਨ ਕਰਨਾ ਚਾਹੁੰਦਾ ਹਾਂ ਕਿਉਂਕਿ :

ਮੁੱਦਤ ਸੇ ਰਾਹਬਰੋਂ ਕੀ ਰਵਸ ਬਦਲ ਚੁਕੀ ਹੈ,
ਬੇਚੈਨ ਹੂੰ ਖਿਆਲਿ ਅੰਜਾਮਿ ਕਾਰਵਾਂ ਸੇ।

ਗੁਰਦੇਵ ਜੀਓ, ਤੁਹਾਨੂੰ ਸ਼ਾਇਦ ਹੁਣ ਇਨ੍ਹਾਂ ਡੇਰੇਦਾਰਾਂ ਦੇ ਅੰਗ ਰੱਖਿਅਕ, ਡੇਰੇ ਅੰਦਰ ਨਾ ਜਾਣ ਦੇਣ ਜਾਂ ਇਸ ਤਰ੍ਹਾਂ ਦਰਵਾਜ਼ੇ ਬੰਦ ਕਰ ਲੈਣ ਜਿਵੇਂ ਪੁਜਾਰੀਆਂ ਨੇ ਕਦੀ ਹਰਿਮੰਦਰ ਸਾਹਿਬ ਦੇ ਕਰ ਲਏ ਸਨ, ਕਿਉਂਕਿ ਤੁਸੀਂ ਡੇਰੇ ਅੰਦਰ ਜਾ ਕੇ ਉਨ੍ਹਾਂ ਦੇ ਕਰਮਕਾਂਡਾਂ ਦਾ ਖੰਡਨ ਕਰੋਗੇ, ਖਾਸ ਕਰਕੇ ਤੁਹਾਨੂੰ 'ਸੰਤ ਜੀ' ਦੇ ਏਅਰਕੰਡੀਸ਼ਨਡ ਭੋਰੇ ਤਕ ਜਾਣ ਦੀ ਬਿਲਕੁਲ ਇਜ਼ਾਜਤ ਨਹੀਂ ਮਿਲੇਗੀ ਕਿਉਂਕਿ 'ਸੰਤ ਜੀ' ਨੂੰ 'ਘਾਲਿ ਖਾਇ ਕਿਛੁ ਹਥਹੁ ਦੇਇ' ਦੇ ਉਪਦੇਸ਼ਾਂ ਤੋਂ ਬਹੁਤ ਐਲਰਜੀ ਹੈ। ਉਹ ਤਾਂ 'ਖਾਇ ਵਧਾਇਆ ਪੇਟੁ' ਦੇ ਗੰਭੀਰ ਰੋਗ ਤੋ ਪੀੜਤ ਹਨ।

ਗੁਰਦੇਵ ਜੀਓ, ਮਰਦਾਨਾ ਸਾਰੀ ਆਯੂ ਆਪ ਜੀ ਦੀ ਸੇਵਾ ਵਿਚ ਹਾਜ਼ਰ ਰਿਹਾ, ਬਿਖੜੇ ਪੈਂਡਿਆਂ ਉਪਰ ਸਾਰੇ ਸੰਸਾਰਕ ਸੁਖਾਂ ਦਾ ਤਿਆਗ ਕਰਕੇ ਆਪ ਦਾ ਹਮਸਫ਼ਰ ਰਿਹਾ, ਤੁਸੀਂ 'ਭਾਈ ਮਰਦਾਨਾ' ਕਹਿ ਕੇ ਨਿਵਾਜਿਆ। ਬੜੀ ਅਲਪ ਆਯੂ ਵਿਚ ਬੁੱਢਾ ਜੀ ਨੇ ਵਿਲੱਖਣਤਾ ਭਰੀ ਸੂਝ-ਬੂਝ ਦਾ ਪ੍ਰਗਟਾਵਾ ਕੀਤਾ ਤਾਂ ਆਪ ਜੀ ਨੇ 'ਬਾਬਾ ਬੁੱਢਾ ਜੀ' ਕਿਹਾ। ਦਸਵੇਂ ਜਾਮੇ ਵਿਚ ਭਾਈ ਜੈਤਾ ਜੀ, ਜੋ ਬਿਪਰਵਾਦ ਦੁਆਰਾ ਰਚਿਤ ਅਖੌਤੀ ਨੀਵੀਂ ਜਾਤੀ ਨਾਲ ਸੰਬੰਧਿਤ ਸੀ ਨੌਵੇ ਪਾਤਸ਼ਾਹ ਦਾ ਸੀਸ ਲੈ ਕੇ ਅਨੰਦਪੁਰ ਸਾਹਿਬ ਪਹੁੰਚਿਆ ਤਾਂ ਆਪ ਨੇ ਸੀਨੇ ਨਾਲ ਲਗਾ ਕੇ ਕਿਹਾ,'ਰੰਘਰੇਟਾ ਗੁਰੂ ਕਾ ਬੇਟਾ।'

ਗੱਲ ਕੀ, ਦਸ ਜਾਮਿਆਂ ਵਿੱਚ ਵਿਚਰ ਕੇ ਆਪ ਨੇ ਜੋ ਪਰਉਪਕਾਰ ਦਾ ਕਾਰਜ ਕੀਤਾ ਉਸ ਦੀ ਦੁਨੀਆਂ ਉਪਰ ਕੋਈ ਮਿਸਾਲ ਨਹੀਂ ਮਿਲਦੀ। ਇਸ ਅਰਸੇ ਦੌਰਾਨ ਕਰੋੜਾਂ ਹੀ ਗੁਰਸਿੱਖ ਆਪ ਦੀ ਅਪਾਰ ਬਖਸ਼ਿਸ਼ ਦੇ ਪਾਤਰ ਰਹੇ, ਕੋਈ ਭਾਈ ਲਾਲੋ, ਭਾਈ ਮੰਝ ਤੇ ਕੋਈ ਬਾਬਾ ਬੁੱਢਾ। ਕਿਸੇ ਦੇ ਹਿਰਦੇ ਅੰਦਰ ਵੀ ਸੰਤ ਬਣਨ ਦੀ ਇੱਛਾ ਨਾ ਜਾਗੀ, ਕੋਈ ਸੰਤ ਮਰਦਾਨਾ,ਸੰਤ ਬਾਬਾ ਜੀਵਨ ਸਿੰਘ ਜੀ 'ਰੰਗਰੇਟਾ' ਨਾ ਬਣਿਆ ਕਿਉਂਕਿ ਸਾਰੇ ਹੀ ਸ਼ਬਦ-ਗੁਰੂ ਦੇ ਉਪਾਸ਼ਕ ਸਨ ਅਤੇ ਜਾਣਦੇ ਸਨ ਕਿ ਜਿਸ ਸੰਤ ਦੀ ਉਪਮਾ ਗੁਰਬਾਣੀ ਅੰਦਰ ਕੀਤੀ ਗਈ ਹੈ ਅਤੇ ਖ਼ਾਸ ਕਰਕੇ ਜਿਸ ਦੀ ਚਰਨ ਧੂੜ ਦੀ ਲੋਚਾ ਤੁਸੀਂ ਬੜੀ ਨਿਰਮਾਣਤਾ ਨਾਲ ਕਰਦੇ ਹੋ, ਐਸਾ ਸੰਤ ਤਾਂ ਅਕਾਲ ਪੁਰਖ ਹੀ ਹੋ ਸਕਦਾ ਹੈ :

...ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥
... ਕਰ ਜੋੜਿ ਨਾਨਕੁ ਕਰੇ ਅਰਦਾਸਿ ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥

ਪਰ ਅੱਜਕਲ੍ਹ ਤਾਂ 'ਸੰਤ' ਸ਼ਬਦ ਹੀ ਵਧੀਆ ਅਹੁਦੇ ਦਾ ਪ੍ਰਤੀਕ ਤੇ ਚੰਗੇ ਬਿਜ਼ਨਸਮੈਨ ਦਾ ਸੂਚਕ ਹੈ। ਭਾਈ ਤੇ ਬਾਬਾ ਸ਼ਬਦ ਤਾਂ ਬੜੇ ਹੀ 'ਘਟੀਆ' ਹਨ। ਜ਼ਰਾ ਜਗਤ-ਫੇਰੀ 'ਤੇ ਆ ਕੇ ਵੇਖੋ, ਜਗਤ ਨੂੰ ਕੂੜ ਕ੍ਰਿਆ ਨਾਲ ਜੋੜਨ ਵਾਸਤੇ ਇਹ ਕਲਯੁਗ ਦੇ ਵਰਸੋਏ ਹੋਏ 'ਸੰਤ' ਕਿੰਨੇ ਸਰਗਰਮ ਹਨ!

ਕੂੜ ਕ੍ਰਿਆ ਜੋੜਨ ਬਿਖੈ, ਜਨ ਸਮਰੱਥ ਅਨੇਕ। (ਸਾਰੁਕਤਾਵਲੀ)

'ਸੰਤਾਂ' ਦੀ ਵਧ ਰਹੀ ਉਪਜ ਦੇ ਸਦਕਾ ਪੰਜਾਬ ਹੁਣ ਸੰਤ-ਪ੍ਰਧਾਨ ਸੂਬਾ ਬਣਦਾ ਜਾ ਰਿਹਾ ਹੈ ਕਿਉਂ ਜੋ ਵਿੱਦਿਆ ਦੀ ਘਾਟ ਦਾ ਮੌਸਮ ਤੇ ਅੰਧ-ਵਿਸ਼ਵਾਸ਼ਾਂ ਦੀ ਖਾਦ ਇਸ ਖੇਤੀ

ਵਾਸਤੇ ਬਹੁਤ ਲਾਹੇਵੰਦ ਹੈ। ਸਰਸਰੀ ਸਰਵੇਖਣ ਤੋਂ ਹੀ ਪਤਾ ਲੱਗ ਸਕਦਾ ਹੈ ਕਿ ਭ੍ਰਿਸ਼ਟ ਅਫਸਰਾਂ ਵਾਂਗ ਇਨ੍ਹਾਂ ਦੀ ਖੇਤੀ ਬਹੁਤ ਵਧ ਰਹੀ ਹੈ। 1900 ਤੋਂ ਲੈ ਕੇ 1920 ਤਕ ਤਕਰੀਬਨ ਸਿੱਖੀ ਦੀ ਫੁਲਵਾੜੀ ਵਿਚ ਨਦੀਨ ਨਹੀਂ ਸਨ ਉੱਗੇ, ਦੂਜੇ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਜਦੋਂ ਇਹ ਨਹੀਂ ਸਨ ਤਾਂ ਗੁਰਦੁਆਰਾ ਸੁਧਾਰ ਲਹਿਰ ਅਤੇ ਸਿੰਘ ਸਭਾ ਲਹਿਰ ਵਰਗੀਆਂ ਮਹਾਨ ਲਹਿਰਾਂ ਚੱਲੀਆਂ, ਪਰੰਤੂ ਹੁਣ ਇਨ੍ਹਾਂ 'ਚਾਨਣ ਚਿਰਾਗਾਂ' ਸਦਕਾ ਘੁੱਪ ਹਨ੍ਹੇਰਾ ਹੈ,

ਨ ਥੇ ਥੇ ਚਿਰਾਗ ਤੋ ਏਕ ਚਾਂਦਨੀ ਸੀ ਫੈਲੀ ਥੀ।
ਬਲੇ ਚਿਰਾਗ ਤੋ ਅਬ ਘਰ ਮੇਂ ਅੰਧੇਰਾ ਹੈ।

'ਸੰਤਾਂ' ਦੀ ਕ੍ਰਿਪਾ ਸਦਕਾ ਵੱਡੇ ਵੱਡੇ 'ਸੰਤ ਸਮਾਗਮ' ਕਰਵਾਏ ਜਾ ਰਹੇ ਹਨ ਅਤੇ ਸਮਾਗਮਾਂ ਦੇ ਪ੍ਰਬੰਧਕਾਂ ਵੱਲੋਂ ਛਪਵਾਏ ਜਾ ਰਹੇ ਇਸ਼ਤਿਹਾਰ ਵੀ 'ਕਾਬਿਲੇ-ਤਾਰੀਫ਼' ਹਨ,"ਬ੍ਰਹਮਯੋਗੀ, ਮਹਾਨ ਤਪੱਸਵੀ, ਰਾਜਯੋਗੀ, ਮਹਾਨ ਤਿਆਗੀ, ਪਰਮ ਪੂਜਨੀਕ, ਸ੍ਰੀਮਾਨ 1008, ਸੰਤ ਬਾਬਾ... ਸਿੰਘ ਜੀ, ਅਮਰੀਕਾ, ਕਨੇਡਾ, ਇੰਗਲੈਂਡ ਦੀਆਂ ਸੰਗਤਾਂ ਨੂੰ ਨਾਮ ਦਾਨ ਬਖਸ਼ਿਸ਼ ਕਰਨ ਉਪਰੰਤ ਸਵਦੇਸ਼ ਪਹੁੰਚੇ ਹਨ।"

ਸੱਚ ਜਾਣਿਓ, ਇੰਜ ਲੱਗਦਾ ਹੈ ਕਿ ਜਿਵੇਂ ਕਿਸੇ ਵਿਦੇਸ਼ੋਂ ਪਰਤੇ ਡਾਕਟਰ ਨੇ ਮਰੀਜ਼ਾਂ ਨੂੰ ਆਕਰਸ਼ਿਤ ਕਰਨ ਲਈ ਮਸ਼ਹੂਰੀ ਕਰਵਾਈ ਹੋਵੇ।

ਤਨਦੇਹੀ ਨਾਲ ਸਜਾਏ ਪੰਡਾਲ ਵਿਚ 'ਸੰਤ ਜੀ' ਆਪਣੀ ਆਦਤ ਅਨੁਸਾਰ ਜ਼ਰਾ ਲੇਟ ਹੀ ਪਹੁੰਚਦੇ ਹਨ। ਸਿਲਕੀ ਚੋਗੇ ਪਹਿਨ ਕੇ ਬਹੁ ਕੀਮਤੀ ਵਿਦੇਸ਼ੀ ਕਾਰ ਵਿੱਚੋਂ ਨਿਕਲਦੇ 'ਸੰਤਾਂ' ਦੀ ਫੱਬਤ ਤਾਂ ਵੇਖਿਆਂ ਹੀ ਬਣਦੀ ਹੈ :

ਇਸ ਸਾਦਗੀ ਪੇ ਕੌਨ ਨਾ ਮਰ ਜਾਏ ਐ ਖ਼ੁਦਾ।

ਸਟੇਜ ਉਪਰ ਬੈਠਦਿਆਂ ਹੀ 'ਸੰਤ ਜੀ' ਦੇ ਖਾਸ ਹਿਤੂ ਚਰਨਾਂ ਉਪਰ ਮੱਥਾ ਟੇਕਦੇ ਹਨ, ਇੰਝ ਲੱਗਦਾ ਹੈ ਜਿਵੇਂ ਸੂਰਜ ਸਾਹਮਣੇ ਟਟਹਿਣੇ ਨੂੰ ਸਲਾਮ ਕਰ ਰਹੇ ਹੋਣ ਪਰ ਭੁਲੇਖੇ ਨਾਲ ਸਮਾਗਮ ਵਿਚ ਪੁਹੰਚਣ ਵਾਲੇ ਗੁਰਸਿੱਖ ਇਹ ਕੌਤਕ ਵੇਖ ਕੇ ਬਹੁਤ ਦੁਖੀ ਹੁੰਦੇ ਹਨ। ਉਨ੍ਹਾਂ ਦੀ ਹਾਲਤ ਬੜੀ ਤਰਸਯੋਗ ਹੁੰਦੀ ਹੈ। ਵਿਚਾਰੇ ਉਸਲਵੱਟੇ ਲੈਂਦੇ ਹਨ :

ਕਬਾਬੇ ਸੀਖ ਹੈਂ ਹਮ ਕਰਵਟੇਂ ਹਰ ਸੂ ਬਦਲਤੇ ਹੈਂ।
ਜੋ ਜਲ ਦਾਤਾ ਹੈ ਯੇ ਪਹਿਲੂ ਤੋ ਵੋ ਪਹਿਲੂ ਬਦਲਤੇ ਹੈਂ।

ਸਿਰਫ ਭੇਖ-ਪਹਿਰਾਵੇ ਦਾ ਹੀ ਸਤਿਕਾਰ ਕੀਤਾ ਜਾਂਦਾ ਹੈ। ਕਿਸੇ 'ਸੰਤ ਜੀ' ਦੇ ਖਾਸ ਚੇਲੇ ਦੁਆਰਾ ਦੱਸੀ ਹੋਈ ਵਾਰਤਾ ਆਪ ਨਾਲ ਸਾਂਝੀ ਕਰਦਾ ਹਾਂ।

ਇਕ 'ਸੰਤ ਜੀ' ਆਪਣਾ ਚੋਲਾ ਇਸ਼ਨਾਨ ਘਰ ਦੇ ਬਾਹਰ ਟੰਗ ਕੇ ਨਹਾ ਰਹੇ ਸਨ ਕਿ ਅਚਾਨਕ ਗੜਵਈ (ਚੇਲਾ) ਨੂੰ ਆਵਾਜ਼ ਦੇ ਕੇ ਕਿਹਾ,"ਮੈਨੂੰ ਬਾਹਰੋਂ ਸੰਤ ਫੜਾਈਂ।" ਗੜਵਈ ਨੇ ਚਾਰੇ ਪਾਸੇ ਵੇਖਿਆ,ਫਿਰ ਬੜਾ ਹੈਰਾਨ ਹੋ ਕੇ ਕਿਹਾ, "ਸੰਤ ਜੀ, ਤੁਸੀਂ ਤਾਂ ਇਸ਼ਨਾਨ ਕਰ ਰਹੇ ਹੋ,ਫਿਰ ਬਾਹਰ ਕਿਹੜਾ ਸੰਤ ਹੈ?"

ਸੰਤ ਨੇ ਖਿੱਝ ਕੇ ਕਿਹਾ,"ਮੂਰਖਾ! ਮੈਂ ਚੋਲਾ ਫੜਾਉਣ ਲਈ ਕਹਿ ਰਿਹਾ ਹਾਂ, ਅਸਲੀ

ਸੰਤ ਤਾਂ ਚੋਲਾ (ਪਹਿਰਾਵਾ) ਹੀ ਹੈ, ਸਾਡੇ ਪੱਲੇ ਕੀ ਐ?''

ਅੱਜਕਲ੍ਹ ਤਾਂ ਪਹਿਰਾਵਾ ਹੀ ਸਭ ਕੁਝ ਹੈ। ਪਾਖੰਡ ਪਹਿਰਾਵੇ ਦਾ ਜ਼ਿਕਰ ਕਰਦਿਆਂ ਤੁਸੀਂ ਪੰਜਵੇਂ ਜਾਮੇ ਵਿਚ ਭਗਤ ਕਬੀਰ ਜੀ ਦਾ ਸ਼ਬਦ ਦਰਜ ਕੀਤਾ ਸੀ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥
ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥

ਪਰੰਤੂ ਹੁਣ 'ਸੰਤਾਂ' ਦੀਆਂ ਧੋਤੀਆਂ ਦੀ ਜਗ੍ਹਾ ਸਿਲਕੀ ਚੋਲਿਆਂ ਨੇ ਲੈ ਲਈ ਹੈ, ਗਲ ਵਿਚ ਜਪਮਾਲੀ ਨਹੀਂ ਬਲਕਿ ਵਿਦੇਸ਼ੀ ਪਿਸਤੌਲ ਹੈ ਤੇ ਹੱਥ ਵਿਚ ਲੋਟੇ ਦੀ ਜਗ੍ਹਾ ਮੋਬਾਇਲ ਫੋਨ ਹੈ। ਹੁਣ ਤਾਂ ਕਹਿਣਾ ਪਵੇਗਾ....

ਗਲ ਸਿਲਕੀ ਕਢਾਈ ਵਾਲੇ ਚੋਲੇ, ਗੱਡੀਆਂ ਫਿਰਦੀਆਂ ਵਾਂਗ ਵਾ-ਵਰੋਲੇ।
ਗੋਡੇ ਘੁੱਟਣ ਨੂੰ ਬੀਬੀਆਂ ਦੇ ਟੋਲੇ, ਮੋਬਾਇਲ ਫੋਨ ਉਤੇ ਗਾਉਂਦੇ ਢੋਲੇ।

ਫਿਰ ਸੰਤ ਜੀ ਆਪਣੇ ਵਿਦੇਸ਼ੀ ਸਾਜ਼ਾਂ ਨਾਲ ਇਕ ਤਰਜ਼ ਅਲਾਪਦੇ ਹਨ ਜੋ ਕਿਸੇ ਪੰਜਾਬੀ ਗੀਤ ਦੀ ਹੁੰਦੀ ਹੈ, ਨਾ ਕਿ ਕਿਸੇ ਗੁਰਮਤਿ ਪ੍ਰਵਾਨਿਤ ਰਾਗ ਦੀ। 'ਸੰਤ ਜੀ' ਨਾਲ ਆਏ ਚੇਲੇ ਵੀ ਢੋਲਕੀਆਂ, ਛੈਣੇ ਵਜਾਉਣ ਵਿਚ ਕੋਈ ਕਸਰ ਨਹੀਂ ਛੱਡਦੇ। ਕਾਫੀ ਸਮਾਂ ਤਾਂ ਸਾਰਾ ਪੰਡਾਲ ਹੀ ਇਸ ਸੰਗੀਤ ਨਾਲ ਗੂੰਜਦਾ ਹੈ। ਕਈ ਬਹੁਤੇ 'ਸੂਝਵਾਨ' ਤਾਂ ਇਸ ਉਪਰ ਹੀ ਜੈਕਾਰਾ ਛੱਡ ਦੇਂਦੇ ਹਨ ਪਰ ਮੈਨੂੰ ਆਪ ਜੀ ਦੇ ਜੀਵਨ ਦੀ ਇਕ ਘਟਨਾ ਯਾਦ ਆ ਜਾਂਦਾ ਹੈ ਜਦੋਂ ਆਪ ਨੇ ਭਾਈ ਮਰਦਾਨੇ ਨੂੰ ਕਿਹਾ ਸੀ ਕਿ,''ਸੱਚੇ ਦੀ ਸਿਫ਼ਤ ਸਲਾਹ ਤੋਂ ਬਿਨਾਂ ਸੰਗੀਤ ਵਿਅਰਥ ਅਤੇ ਹੰਕਾਰ ਦਾ ਘਰ ਹੈ।'' ਮੈਂ ਸੁਣਿਆ ਹੈ ਕਿ ਆਪ ਰਾਵੀ ਦੇ ਕੰਢੇ ਬੈਠੇ ਸਓ ਕਿ ਭਾਈ ਮਰਦਾਨਾ ਅਤੇ ਭਾਈ ਦਾਲਾ (ਭਾਈ ਮਰਦਾਨਾ ਜੀ ਦਾ ਮਸੇਰਾ ਭਰਾ) ਆਪ ਜੀ ਪਾਸ ਆਏ। ਆਪ ਨੇ ਕਿਹਾ ਕਿ, ''ਮਰਦਾਨਿਆ! ਰਬਾਬ ਵਜਾ,ਖ਼ੁਦਾ ਦੀ ਸਿਫਤ ਸਲਾਹ ਦੇ ਦੀਦਾਰ ਕਰ ਲਈਏ।'' ਭਾਈ ਮਰਦਾਨੇ ਨੇ ਰਬਾਬ ਛੇੜੀ। ਆਪ ਨੇ ਆਸਾ ਰਾਗ ਵਿਚ ਸ਼ਬਦ ਪੜ੍ਹਿਆ। ਹਵਾ ਸ਼ਾਂਤ ਹੋ ਗਈ,ਪਾਣੀ ਦੀ ਰਫ਼ਤਾਰ ਥੰਮ੍ਹ ਗਈ। ਪੰਛੀ, ਪਸ਼ੂ ਮੰਤਰ-ਮੁਗਧ ਹੋ ਗਏ। ਭਾਈ ਮਰਦਾਨੇ ਨੇ ਸੋਚਿਆ ਕਿ ਸ਼ਾਇਦ ਇਹ ਮੇਰੇ ਰਾਗ ਦਾ ਹੀ ਕਮਾਲ ਹੈ। ਆਪ ਜੀ ਨੇ ਉਸੇ ਸਮੇਂ ਅਲਾਪ ਬੰਦ ਕਰ ਦਿੱਤਾ ਤੇ ਕਿਹਾ,

ਸ੍ਰੀ ਗੁਰੂ ਨਾਨਕ ਤਬ ਕਹਾ, 'ਤੁਮਹਿ ਮਾਨ ਅਬ ਕੀਨ।
ਮਾਨ ਸਹਿਤ ਕਲਿਆਨ ਨਾਹਿ, ਕੋਟ ਜਤਨ ਚਿਤ ਚੀਨ।

ਭਾਈ ਮਰਦਾਨੇ ਨੂੰ ਸਮਝਾਇਆ ਕਿ ਸੱਚੀ ਬਾਣੀ ਤੋਂ ਬਿਨਾਂ ਰਾਗ ਵਿਅਰਥ ਹੈ ਪਰ ਪਤਾ ਨਹੀਂ ਇਨ੍ਹਾਂ ਸੰਤਾਂ ਦੇ ਸ਼ਰਧਾਲੂਆਂ ਨੂੰ ਕੀ ਮਿਲਦਾ ਹੈ ਸਿਰਫ ਫ਼ਿਲਮੀ ਸੰਗੀਤ ਤੇ ਜੈਕਾਰੇ ਛੱਡ ਕੇ?

ਇਸ ਤੋਂ ਉਪਰੰਤ 'ਸੱਚ ਦੇ ਦਰਬਾਰ' ਵਿੱਚ 'ਕੱਚੀ ਬਾਣੀ' ਨੂੰ ਪੜ੍ਹਨ ਦਾ ਸਿਲਸਿਲਾ ਸ਼ੁਰੂ ਹੁੰਦਾ ਹੈ। ਧੁਰ ਕੀ ਬਾਣੀ ਦੇ ਪਾਵਨ ਸ਼ਬਦਾਂ ਨੂੰ ਵਿਗਾੜ ਕੇ ਇਹ ਆਪਣੇ ਅੰਦਾਜ਼ ਵਿਚ

ਪੜ੍ਹਦੇ ਹਨ। ਮੈਂ ਹੇਠਾਂ ਕੁਝ ਧਾਰਨਾ ਲਿਖ ਰਿਹਾ ਹਾਂ ਤੇ ਨਾਲ ਹੀ ਸੱਚੀ ਬਾਣੀ ਦੇ ਹਵਾਲੇ ਵੀ ਦੇ ਰਿਹਾ ਹਾਂ:

ਸਭ ਦੇ ਦਿਲਾਂ ਦੀਆਂ ਜਾਣੈ ਰਾਮ ਕੋਈ ਨਿਆਣਾ ਨਹੀਂ।
ਬਾਣੀ : ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮ ਅਯਾਨਾ ॥
ਜੇ ਤੂੰ ਯਾਰ ਦੀ ਗਲੀ ਵਿਚੋਂ ਲੰਘਣਾ, ਤਲੀ ਉਤੇ ਸਿਰ ਰੱਖ ਲੈ।
ਬਾਣੀ : ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਗੱਲਾਂ ਨਾਲ ਜਾਇਆ ਨਹੀਂ ਜਾਣਾ, ਪਿਆਰੇ ਪ੍ਰੀਤਮ ਦੇ ਦੇਸ਼ ਨੂੰ।
ਭਾਈ ਗੁਰਦਾਸ : ਪ੍ਰੀਤਮ ਦੇ ਦੇਸ ਕੈਸੇ ਬਾਤਨ ਸੇ ਜਾਈਏ ॥

ਪਰ ਪਤਾ ਨਹੀਂ ਇਨ੍ਹਾਂ ਨੂੰ ਗੁਰਬਾਣੀ ਨੂੰ ਛੱਡ ਕੇ ਆਪਣੀ ਮਨਘੜ੍ਹਤ ਧਾਰਨਾ ਪੜ੍ਹ ਕੇ ਕੀ ਮਜ਼ਾ ਆਉਂਦਾ ਹੈ? ਮੈਂ ਇਕ 'ਸੰਤ' ਨੂੰ ਪੁੱਛਿਆ ਕਿ 'ਸੰਤ ਜੀ', ਤੁਸੀਂ ਅਜਿਹਾ ਕਿਉਂ ਕਰਦੇ ਹੋ? 'ਸੰਤ ਜੀ' ਨੇ ਕਿਹਾ, "ਗੁਰਬਾਣੀ ਬਹੁਤ ਕਠਿਨ ਹੈ, ਸਾਰੇ ਸਿੱਖ ਸਮਝ ਨਹੀਂ ਸਕਦੇ ਹਨ। ਅਸੀਂ ਤਾਂ ਸੌਖੇ ਤਰੀਕੇ ਨਾਲ ਸਮਝਾਉਂਦੇ ਹਾਂ, ਜਿਸ ਤਰ੍ਹਾਂ ਪਹਿਲਾਂ ਬੱਚਿਆਂ ਨੂੰ ਪੂਰਨੇ ਪਾ ਕੇ ਸਮਝਾਉਣਾ ਪੈਂਦਾ ਹੈ।" ਮੈਂ ਕਿਹਾ, 'ਤੁਸੀਂ ੳ,ਅ ਸਿਖਾਉਣ ਲਈ ਏ, ਬੀ, ਸੀ, ਦੇ ਪੂਰਨੇ ਪਾ ਦਿਓਗੇ ਤਾਂ ਬੱਚਾ ਏ,ਬੀ,ਸੀ, ਹੀ ਸਿੱਖੇਗਾ ਨਾ ਕਿ ੳ,ਅ। ਇਸੇ ਤਰ੍ਹਾਂ ਹੀ ਜੇ ਪੂਰਨੇ ਹੀ ਕੱਚੀ ਬਾਣੀ ਦੇ ਪਾਵੋਗੇ ਤਾਂ ਸੱਚੀ ਬਾਣੀ ਦੇ ਲੜ ਕੌਣ ਲੱਗੇਗਾ? 'ਸੰਤ ਜੀ' ਚੁੱਪ ਹੋ ਗਏ।

ਮੈਨੂੰ ਯਾਦ ਹੈ ਗੁਰੂ ਪਿਤਾ ਜੀ, ਆਪ ਦੇ ਪੰਜਵੇਂ ਜਾਮੇ ਵਿਚ ਤਾਂ ਕੁਝ ਸਿੱਖਾਂ ਨੇ ਆਪ ਜੀ ਨੂੰ ਕਿਹਾ ਸੀ ਕਿ ਕੁਝ ਲੋਕ ਗੁਰਬਾਣੀ ਨਾਲ ਆਪਣੀ ਮਨਘੜਤ ਧਾਰਨਾ ਲਾ ਕੇ ਪੜ੍ਹਦੇ ਹਨ, ਸਮਝਦਾਰ ਸਿੱਖ ਤਾਂ ਸਮਝ ਜਾਂਦੇ ਹਨ ਪਰ ਕਈ ਭੋਲੇ-ਭਾਲੇ ਇਸ ਨੂੰ ਹੀ ਗੁਰਬਾਣੀ ਸਮਝ ਲੈਂਦੇ ਹਨ ਤਾਂ ਆਪ ਜੀ ਨੇ ਕਿਹਾ ਕਿ,"ਮੈਂ ਗ੍ਰੰਥ ਜੀ ਦਾ ਬਾਨਤੂੰ ਬੰਨ੍ਹ ਦਿਆਂਗਾ ਤਾਂ ਜੋ ਕੋਈ ਅਜਿਹੀ ਅਵੱਗਿਆ ਨਾ ਕਰ ਸਕੇ।" ਆਪ ਜੀ ਨੇ ਉਸੇ ਸਮੇਂ ਨਿਸ਼ਚਾ ਕੀਤਾ :

ਏਕ ਦਿਵਸ ਪ੍ਰਭ ਪ੍ਰਾਤਹ ਕਾਲ,
ਦਇਆ ਭਰੇ ਪ੍ਰਭ ਦੀਨ ਦਿਆਲ।
ਚਿਤ ਮੇਂ ਉਪਜੀ ਪ੍ਰਗਟਯੋ ਜਗ ਪੰਥ,
ਤਿਹ ਕਾਰਨ ਕੀਜੈ ਅਬ ਗ੍ਰੰਥ।

ਇਸ ਦੇ ਉਪਰੰਤ ਇਹ 'ਸੰਤ ਜੀ' ਆਪਣੀ ਧਾਰਨਾ ਦੀ ਵਿਆਖਿਆ ਕਰਦੇ ਫਰਮਾਉਂਦੇ ਹਨ ਕਿ ਸੰਤ ਤੋਂ ਬਿਨਾਂ ਜੀਵਨ ਅਧੂਰਾ ਹੈ, ਸਿਰਫ ਸੰਤ ਹੀ ਭਵਜਲ ਪਾਰ ਕਰਵਾ ਸਕਦਾ ਹੈ, ਸਾਡੇ ਵਰਗੇ ਸੰਤਾਂ ਦਾ ਨਿੰਦਕ ਨਰਕ ਦਾ ਅਧਿਕਾਰੀ ਹੈ।

ਪਾਤਸ਼ਾਹ ਜੀ, ਜੋ ਇਹ ਸੰਤ ਅਜਿਹੇ 'ਬਚਨ' ਕਰਦੇ ਹਨ ਤਾਂ ਮੈਨੂੰ ਭਾਈ ਨੰਦ ਲਾਲ ਜੀ ਯਾਦ ਆ ਜਾਂਦੇ ਹਨ। ਉਨ੍ਹਾਂ ਪੁੱਛਿਆ ਸੀ ਕਿ ਸਿੱਖ ਅਕਾਲ ਪੁਰਖ ਨਾਲ ਕਿਵੇਂ ਅਭੇਦ

ਹੋ ਸਕਦਾ, ਕੀ ਕਿਸੇ ਸੰਤ ਦੀ ਲੋੜ ਹੈ ਜਾਂ ਗੁਰੂ ਗ੍ਰੰਥ ਸਾਹਿਬ ਹੀ ਜਗਤ ਉਧਾਰਨਹਾਰ ਹਨ? ਤਾਂ ਆਪ ਜੀ ਨੇ ਕਿਹਾ ਸੀ :

ਜੋ ਸਿਖ ਗੁਰ ਦਰਸ਼ਨ ਕੀ ਚਾਹਿ, ਦਰਸ਼ਨ ਕਰੈ ਗਰੰਥ ਜੀ ਆਹਿ।
ਸ਼ਬਦ ਸੁਣੈ ਗੁਰੂ ਚਿਤ ਲਾਇ, ਗਿਆਨ ਸ਼ਬਦ ਗੁਰੂ ਸੁਣੈ ਸੁਣਾਇ।
ਜਬ ਮੁਝ ਬਚਨ ਸੁਨਨ ਕੀ ਚਾਇ, ਗ੍ਰੰਥ ਜੀ ਪੜੈ ਸੁਣੈ ਚਿਤ ਲਾਇ।
ਮੇਰਾ ਰੂਪ ਗ੍ਰੰਥ ਜੀ ਜਾਨ, ਇਨ ਮੈਂ ਭੇਦ ਨਾਹੀਂ ਕੁਛ ਮਾਨ।

(ਭਾਈ ਨੰਦ ਲਾਲ ਜੀ)

ਗੁਰੂ ਪਿਤਾ ਜੀਉ! ਤੁਸੀਂ ਤਾਂ ਅਕਾਲ ਪੁਰਖ ਨਾਲ ਅਭੇਦ ਹੋਣ ਵਾਸਤੇ ਸ਼ਬਦ ਨਾਲ ਜੁੜਨ ਦੀ ਤਾਕੀਦ ਕੀਤੀ ਸੀ ਨਾ ਕਿ 'ਸੰਤ' ਨਾਲ।

ਹੋਰ ਤਾਂ ਹੋਰ, ਇਨ੍ਹਾਂ ਦੇ ਕੀਰਤਨ ਦਾ ਸਮਾਂ ਵੀ ਮਾਇਆ ਨਾਲ ਸੀਮਤ ਹੈ। ਜੇ ਮਾਇਆ ਆਉਣੀ ਬੰਦ ਹੋ ਜਾਵੇ ਤਾਂ ਕੀਰਤਨ ਬੰਦ। ਆਪ ਜੀ ਦੇ ਕਥਨ ਅਨੁਸਾਰ ਜ਼ਿਆਦਾਤਰ ਤਾਂ ਲੋਭ ਅਧੀਨ ਹੀ ਗੁਣ ਗਾਉਂਦੇ ਹਨ :

ਕਹੂੰ ਲੋਭ ਕੇ ਅਧੀਨ ਸੌਂ, ਅਨੇਕ ਗੁਣ ਗਾਵਹੀ।

(ਅਕਾਲ ਉਸਤਤਿ)

ਆਪ ਜੀ ਦੇ ਦਰਘਰ ਦੇ ਇਹ 'ਸੰਤ' ਤਾਂ ਏਨੇ ਅਗਾਂਹਵਧੂ (Advance) ਹੋ ਗਏ ਹਨ ਕਿ ਆਪ ਜੀ ਦੀ ਅੰਮ੍ਰਿਤ ਦੀ ਮਰਯਾਦਾ ਨੂੰ ਵੀ ਤਿਲਾਂਜਲੀ ਦਿੰਦੇ ਜਾ ਰਹੇ ਹਨ। ਆਪ ਜੀ ਨੇ ਤਾਂ ਕਿਹਾ ਸੀ :

ਪਾਂਚ ਸਿੰਘ ਅੰਮ੍ਰਿਤ ਜੋ ਦੇਵਹਿਂ।
ਤਾਂਕੋ ਸਿਰ ਧਰ ਛਕ ਪੁੰਨ ਲੇਵਹਿਂ।

(ਰਹਿਤਨਾਮਾ)

ਪਰ ਅੱਜਕਲ੍ਹ ਦੇ ਇਹ 'ਸੰਤ' ਤਾਂ ਅੰਮ੍ਰਿਤ ਅਭਿਲਾਸ਼ੀਆਂ ਦੇ ਘਰ ਬੋਤਲ ਵਿਚ ਪਾ ਕੇ ਹੀ ਅੰਮ੍ਰਿਤ ਭੇਜ ਦਿੰਦੇ ਹਨ। ਬਸ ਜ਼ਰ੍ਹਾ ਕੁ ਮਾਇਆ ਮਿਲਣੀ ਚਾਹੀਦੀ ਹੈ।

ਪਾਤਸ਼ਾਹ ਜੀਓ ! ਜੋ ਕੁਝ ਵਾਪਰ ਰਿਹਾ ਹੈ, ਆਪ ਜੀ ਨੂੰ ਲਿਖ ਰਿਹਾ ਹਾਂ, ਤੁਸੀਂ ਤਾਂ ਸਭ ਕੁਝ ਜਾਣਦੇ ਹੀ ਹੋ ਪਰ ਮੈਂ ਭੌਂਕਣ ਤੋਂ ਬਿਨਾਂ ਨਹੀਂ ਰਹਿ ਸਕਦਾ -

ਚੁਪ ਰਹਿ ਨ ਸਕਾ ਹਜ਼ਰਤੇ ਯਜ਼ਦਾ ਮੇਂ ਭੀ 'ਇਕਬਾਲ,'
ਕਰਵਾਏ ਕੋਈ ਇਸ ਬੰਦਾ-ਏ-ਗੁਸਤਾਖ਼ ਕਾ ਮੂੰਹ ਬੰਦ।

ਗੁਰੂ-ਘਰ ਦਾ ਕੂਕਰ,
—ਸੁਖਪ੍ਰੀਤ ਸਿੰਘ

# ਵਿਸ਼ਾ-ਨਿਰਭਉ ਅਕਾਲ ਦਾ ਚਿੰਤਨ ਵਿਸਾਰ ਕੇ ਬੱਚਿਆਂ ਨੂੰ ਭੂਤ-ਪ੍ਰੇਤਾਂ ਦੀਆਂ ਭੈਅ ਰੂਪੀ ਲੋਰੀਆਂ ਕਿਉ?

ਪਰਮ ਸਤਿਕਾਰਯੋਗ ਗੁਰੂ ਪਿਤਾ ਜੀਓ,

ਵਾਹਿਗੁਰੂ ਜੀ ਕਾ ਖ਼ਾਲਸਾ। . ਵਾਹਿਗੁਰੂ ਜੀ ਕੀ ਫਤਹਿ॥

ਪਿਤਾ ਜੀ, ਖੰਡਾਂ ਬ੍ਰਹਿਮੰਡਾਂ ਨੂੰ ਗਾਹ ਕੇ ਸਮੁੱਚੀ ਜਗਤ ਲੋਕਾਈ ਨੂੰ ਇਕ ਅਕਾਲ ਨਾਲ ਜੋੜਨ ਵਾਸਤੇ ਜਦੋਂ ਕਿਤੇ ਇਕਾਂਤ ਬੈਠ ਕੇ, ਗਹਿਰ ਚਿੰਤਨ ਕਰਦਿਆਂ ਆਪ ਜੀ ਦੀ ਘਾਲ ਕਮਾਈ ਦਾ ਤਸੱਵਰ ਕਰਦਾ ਹਾਂ ਤਾਂ ਆਪ ਮੁਹਾਰੇ ਨੈਨ੍ਹ ਨੀਰ ਵਹਿ ਤੁਰਦਾ ਹੈ ਤੇ ਦੂਸਰੇ ਪਾਸੇ ਜਦੋਂ ਅਜ ਦੇ ਭਰਮ ਆਲੂਦ ਕਰਮਕਾਂਡੀਆਂ ਦੇ ਨਿਰਾਰਥਕ ਜੀਵਨ ਦਾ ਵਿਚਾਰ ਕਰਦਾ ਹਾਂ ਤਾਂ ਅਕਸਰ ਸੋਚਦੈਂ,

ਸ਼ਮਾ ਏ ਹੱਕ ਸੇ ਜੋ ਮੁਨੱਵਰ ਹੋ ਵੋ ਯਹ ਮਹਫਿਲ ਨਾ ਥੀ,  
ਬਾਰਸ਼ਿ ਰਹਿਮਤ ਹੂਈ ਲੇਕਿਨ ਜਮੀਂ ਕਾਬਿਲ ਨਾ ਥੀ।

ਕਰਮਕਾਂਡਾਂ ਦਾ ਘਨਘੋਰ ਹਨੇਰਾ ਵਧਦਾ ਜਾ ਰਿਹਾ ਹੈ। ਕੋਟਾਨਿ-ਕੋਟਿ ਸੂਰਜਾਂ ਦੇ ਚਾਨਣ ਤੋਂ ਕਿਤੇ ਵਧੇਰੇ ਗਿਆਨ ਪ੍ਰਕਾਸ਼ ਦਾ ਸੋਮਾ ਧੁਰ ਕੀ ਬਾਣੀ ਲੋਕ ਵਿਸਾਰਦੇ ਜਾ ਰਹੇ ਹਨ ਜਾਦੂ-ਟੂਣੇ, ਜੰਤਰ-ਮੰਤਰ ਤੇ ਭੂਤ-ਪ੍ਰੇਤ ਦੀਆਂ ਕਸਰਾਂ ਦੇ (ਸਪੈਸ਼ਲਿਸਟ) ਮਾਹਿਰ ਬਾਬਿਆਂ ਦੀਆਂ ਤਾਂ ਨੌਂ ਨਿਧੀਆਂ ਤੇ ਬਾਰਾਂ ਸਿੱਧੀਆਂ ਹਨ। ਇਨ੍ਹਾਂ ਦੇ ਐਸ਼ਪ੍ਰਸਤੀ ਭਰਪੂਰ ਜੀਵਨ ਨੂੰ ਤੱਕ ਕੇ ਜੱਲ੍ਹਣ ਕਵੀ ਦੀ ਗੱਲ ਯਾਦ ਆ ਜਾਂਦੀ ਏ -

ਖਾਂਦੇ ਦੁੱਧ ਤੇ ਮਲਾਈਆਂ, ਸੌਣ ਲਈ ਲੇਫ ਤਲਾਈਆਂ।  
ਪਾਉਂਦੇ ਰੇਸ਼ਮ ਤੇ ਪੱਟ, ਉਥੇ ਕੀ ਕਰੂ ਜੱਲ੍ਹਣ ਜੱਟ।

ਗੁਰਦੁਆਰੇ ਤਾਂ ਭੀੜ ਘੱਟ ਹੁੰਦੀ ਏ, ਪਰੰਤੂ ਭੂਤ-ਪ੍ਰੇਤ ਵਿਸ਼ੇਸ਼ਗਾਂ ਕੋਲ ਲੋਕੀਂ ਇੰਝ ਜੁੜਦੇ ਹਨ ਜਿਵੇਂ ਖੰਡ ਦੁਆਲੇ ਮੱਖੀਆਂ। ਪਰ ਜੇਕਰ ਕਿਤੇ ਕੋਈ ਇਹੋ ਜਿਹਾ ਪਾਖੰਡੀ ਗੁਰਦੁਆਰੇ ਆਣ ਪ੍ਰਗਟ ਹੋਵੇ ਤਾਂ ਗੁਰਦਆਰੇ ਵੀ ਤਿੱਲ ਸੁੱਟਣ ਦੀ ਜਗ੍ਹਾ ਨਹੀਂ ਰਹਿੰਦੀ। ਬੀਬੀਆਂ ਤਾਂ ਇਕ ਦੂਜੀ ਤੋਂ ਵਧ ਕੇ ਬਾਬਾ ਜੀ ਦੀ ਸੇਵਾ ਕਰਦੀਆਂ, ਜਿਵੇਂ ਸਵਰਗ ਭੇਜਣ ਦਾ ਟੈਂਡਰ ਬਾਬਿਆਂ ਹੀ ਲਿਆ ਹੋਵੇ। ਬਾਬਾ ਜੀ, ਤੁਹਾਨੂੰ ਤਾਂ ਪਤਾ ਸਾਡੇ ਪਿੰਡ ਤਾਂ ਇਕ ਵਾਰੀ ਬੀਬੀਆਂ ਸਾਧ ਜੀ ਦੇ ਕਛਹਿਰੇ ਧੋਣ ਤੋਂ ਹੀ ਗੁੱਤੋ-ਗੁੱਤੀਂ ਹੋ ਚਲੀਆਂ ਸਨ। ਬਾਬਿਆਂ ਦਾ ਪਾਖੰਡ ਇਸ ਤਰ੍ਹਾਂ ਚਲਦਾ ਰਹਿੰਦਾ ਤੇ ਸਾਊ ਸੁਭਾਅ ਵਾਲੇ ਵੀਰ ਵੀ ਬਾਬੇ ਦੀ ਸੇਵਾ ਕਰਨ ਵਿਚ ਕੋਈ ਕਸਰ

ਨਹੀਂ ਛੱਡਦੇ ਤੇ ਜਦੋਂ ਬਾਬਾ ਕਿਸੇ ਕੁੜੀ ਨੂੰ ਕੱਢ ਕੇ ਫਰਾਰ ਹੋ ਜਾਂਦਾ ਫਿਰ ਢਿੱਲੇ ਜਿਹੇ ਮੂੰਹ ਨਾਲ ਅਖ਼ਬਾਰਾਂ ਪੜ੍ਹੀ ਜਾਂਦੇ ਨੇ, ਨਾਲੇ ਅਫ਼ਸੋਸ ਜਿਹਾ ਜਤਾਈ ਜਾਂਦੇ ਨੇ -

ਯੇ ਸਾਹਿਲ ਕੇ ਤਮਾਸ਼ਾਈ ਲੋਕ ਹਰ ਡੂਬਨੇ ਵਾਲੇ ਪਰ,
ਅਫ਼ਸੋਸ ਤੋ ਕਰਤੇ ਹੈਂ ਪਰ ਇਮਦਾਦ ਨਹੀ ਕਰਤੇ।

ਪਿਤਾ ਜੀ, ਮੈਂ ਕਦੀ ਕਦੀ ਸੋਚਦਾ ਹਾਂ ਕਿ ਵਾਰਿਸ ਸ਼ਾਹ ਦੀ ਨਾਇਕਾ ਹੀਰ ਅਜਿਹੇ ਪਾਖੰਡੀ ਸਾਧਾਂ ਤੋਂ ਕਿੰਨੀ ਸੁਚੇਤ ਸੀ, ਬੇਸ਼ੱਕ ਕਿ ਉਸ ਦਾ ਖੇਤਰ ਇਸ਼ਕ ਮਿਜਾਜ਼ੀ ਸੀ ਪਰ ਉਹ ਅੰਧ-ਵਿਸ਼ਵਾਸ ਵਿੱਚ ਗ਼ਲਤਾਨ ਨਹੀਂ ਸੀ। ਜਦੋਂ ਉਸ ਦੀਆਂ ਸਹੇਲੀਆਂ ਨੇ ਆ ਕੇ ਦੱਸਿਆ ਕਿ ਪਿੰਡ ਦੇ ਬਾਹਰ ਕੁਝ ਸਾਧ ਫਕੀਰ ਆਏ ਹੋਏ ਹਨ ਹੋ ਸਕਦਾ ਧੀਦੋ (ਰਾਂਝਾ) ਵੀ ਉਨ੍ਹਾਂ ਵਿਚ ਹੋਵੇ। ਪਰ ਹੀਰ ਨੇ ਬੜੀ ਜੁਰਅਤ ਨਾਲ ਜੁਆਬ ਦਿੱਤਾ,

ਏਹੋ ਜਿਹੇ ਫਕੀਰ ਮੈਂ ਜਾਣਦੀ ਆਂ, ਜਿਹੜੇ ਕਾਰਨੇ ਜੱਗ ਜਹਾਨ ਦੇ ਨੇ।
ਚੁੱਪ ਕੀਤਿਆਂ ਰੰਨ ਖਿਸਕਾ ਲੈਂਦੇ ਮੌਜਾਂ ਵਿਚ ਪਹਾੜ ਦੇ ਮਾਣਦੇ ਨੇ।
ਮਰ ਜਾਣ ਤੇ ਦੌਲਤਾਂ ਛੱਡ ਜਾਂਦੇ, ਘੱਟਾ ਵਿਚ ਪਹਾੜਾਂ ਦੇ ਛਾਣਦੇ ਨੇ।

ਪਰ ਅੱਜ ਕੋਈ ਬਾਬਾ ਬਾਅਦ ਵਿਚ ਆਉਂਦਾ ਬੀਬੀਆਂ ਦੀਆਂ ਲਾਈਨਾਂ ਪਹਿਲਾਂ ਲੱਗ ਜਾਂਦੀਆਂ ਨੇ। ਬਾਬਿਆਂ ਦੇ ਏਜੰਟ ਚੇਲੇ ਪਿੰਡ ਪਿੰਡ ਹੋਕਾ ਦੇ ਕੇ ਆਖਦੇ ਹਨ ਕਿ ਸਾਡੇ ਬਾਬਾ ਜੀ-

ਦੁਖ ਦਰਦ ਬਲਾ ਸਭ ਦੂਰ ਹੁੰਦੇ, ਬਾਬੇ ਪੈਰ ਜਿਹੜੇ ਘਰ ਪਾਉਂਦੇ ਨੇ।
ਜੰਤਰ ਮੰਤਰ ਨੂੰ ਭੰਨ ਕੇ ਸਾਫ਼ ਕਰਦੇ, ਜਿੰਨ੍ਹ ਭੂਤ ਨੂੰ ਸਾੜ ਵਿਖਾਉਂਦੇ ਨੇ।
ਨਕਸ਼ ਲਿਖ ਕੇ ਫੂਕਦੇ ਕਸ਼ਟ ਸਾਰੇ, ਘਰ ਸੁੱਖਾਂ ਦਾ ਵਾਸ ਕਰਾਉਂਦੇ ਨੇ।
ਜਿਹੜਾ ਮਰਨਾ ਹੋਵੇ ਕੀਲ ਕਰਕੇ, ਐਤਵਾਰ ਮਸਾਣ ਜਗਾਉਂਦੇ ਨੇ।

ਪਿਤਾ ਜੀ, ਅਜੇ ਬਾਬੇ ਦਾ ਚੇਲਾ ਪਿੰਡ ਵਿਚ ਅਜਿਹੀਆਂ ਅਗੰਮੀ ਸਿਫ਼ਤਾਂ ਕਰ ਹੀ ਰਿਹਾ ਸੀ ਕਿ ਬਾਪੂ ਗਿਆਨ ਸਿੰਘ ਨੇ ਆਣ ਖੂੰਢਾ ਖੜਕਾਇਆ ਤੇ ਬਾਬਿਆਂ ਬਾਰੇ ਅਗਲੀ ਤੁਕਬੰਦੀ ਇੰਜ ਸੰਪੂਰਨ ਕੀਤੀ -

ਕੀ ਸਿਫਤ ਕਰਾਂ ਇਨ੍ਹਾਂ ਦੰਭੀਆਂ ਦੀ, ਲੁੱਚ ਮੰਡਲੀ ਘਰਾਂ 'ਚ ਜਮਾਂਉਦੇ ਨੇ।
ਆਪ ਕੱਢ ਕੇ ਰੰਨ ਫਰਾਰ ਹੁੰਦੇ, ਘਰਦੇ ਥਾਣੇ ਰਪਟ ਲਿਖਾਉਂਦੇ ਨੇ।

ਪਿਤਾ ਜੀ, ਕਦੀ ਸਾਡੀਆਂ ਸਿੱਖ ਮਾਤਾਵਾਂ ਬੱਚਿਆਂ ਨੂੰ 'ਸਤਿਨਾਮ ਵਾਹਿਗੁਰੂ' ਦੀ ਮਧੁਰ ਲੈਅ ਤੇ ਥਾਪੜ ਕੇ ਸਵਾਉਂਦੀਆਂ ਸਨ, ਗੁਰ-ਸ਼ਬਦ ਦੀਆਂ ਲੋਰੀਆਂ ਦਿੰਦੀਆਂ ਸਨ। ਪਰ ਅੱਜ ਤਾਂ ਮਾਂ ਖੁਦ ਬੱਚੇ ਨੂੰ ਗੋਦੀ ਵਿਚ ਪਾ ਕੇ ਕਹਿੰਦੀ ਏ,''ਮਰਜਾਣਿਆਂ ਛੇਤੀ ਸੌਂ ਜਾ, ਨਹੀਂ ਤੇ ਭੂਤ ਨੇ ਫੜ ਕੇ ਲੈ ਜਾਣਾ ਈ।''

ਜਾਂ ਫਿਰ ਕਹਿੰਦੀ ਏ,''ਔਂਤਰਿਆ ਸੌਂ ਜਾ, ਨਹੀਂ ਤੇ ਰਾਤ ਜਿਹੜਾ ਟੈਲੀਵਿਜ਼ਨ ਵਿਚ ਭੂਤ ਵੇਖਿਆ ਸੀ, ਉਨ੍ਹੇ ਆ ਜਾਣਾ ਈ।''

ਸੋ ਜਿਸ ਮਾਂ ਨੇ ਸ਼ਬਦ ਗੁਰੂ ਦੀ ਓਟ ਲੈ ਕੇ ਬੱਚੇ ਦੇ 'ਸਗਲ ਭਉ' ਨੂੰ ਦੂਰ ਕਰਨ ਲਈ 'ਨਿਰਭਉ ਜਾਪੁ' ਦੀਆਂ ਲੋਰੀਆਂ ਦੇਣੀਆਂ ਸਨ, ਉਹ ਮਾਤਾ ਅੱਜ ਨਿਰਭਉ ਦੇ ਚਿੰਤਨ ਨੂੰ

ਵਿਸਾਰ ਕੇ ਬੱਚੇ ਨੂੰ ਭੂਤ-ਪ੍ਰੇਤ ਰੂਪੀ ਭਉ ਦੀਆਂ ਲੋਰੀਆਂ ਦਿੰਦੀ ਹੈ।

ਐਸਾ ਭੂਤ-ਪ੍ਰੇਤਾਂ ਦਾ ਸਿਮਰਨ ਬੱਚੇ ਨੂੰ ਅੰਤਹਕਰਣ ਉਪਰ ਗੂੜ੍ਹਾ ਉਕਰ ਜਾਂਦਾ ਹੈ ਕਿ ਸਾਰਾ ਜੀਵਨ ਇਸ ਨਿਰਾਰਥਕ ਭੈਅ ਅੰਦਰ ਬਤੀਤ ਹੁੰਦਾ ਹੈ। ਬਚਪਨ ਦੀਆਂ ਲੋਰੀਆਂ ਸਦਕਾ ਹੀ ਭੂਤ-ਪ੍ਰੇਤਾਂ ਅਤੇ ਬੁਰੀਆਂ ਰੂਹਾਂ ਦੇ ਐਸੇ ਕਾਰਨਾਮੇ ਬੱਚਿਆਂ ਨੂੰ ਦ੍ਰਿੜ ਕਰਵਾ ਦਿੱਤੇ ਜਾਂਦੇ ਹਨ ਕਿ ਹਨ੍ਹੇਰੇ ਵਿਚ ਰਾਤ ਨੂੰ ਤੁਰੇ ਜਾਂਦਿਆਂ ਦਰਖ਼ਤ ਦੇ ਸੁੱਕੇ ਪੱਤਿਆਂ ਦੇ ਖੜਕੇ ਨੂੰ ਵੀ ਭੂਤ ਮਹਾਰਾਜ ਦਾ ਆਗਮਨ ਸਮਝ ਕੇ ਬੱਚਾ ਸਹਿਮ ਜਾਂਦਾ ਹੈ:

ਰਾਤ ਕੇ ਸਨਾਟੇ ਮੇਂ ਹਮਨੇ ਕਿਆ ਕਿਆ ਧੋਖੇ ਖਾਏ ਹੈਂ।
ਅਪਨਾ ਹੀ ਜਬ ਦਿਲ ਧੜਕਾ ਤੋ ਸਮਝਾ ਭੂਤ ਜੀ ਆਏ ਹੈਂ।

ਪਿਤਾ ਜੀ, ਇਕ ਵਾਰੀ ਮੈਂ ਇਕ ਗਿਆਨੀ ਜੀ ਤੋਂ ਭੂਤ-ਪ੍ਰੇਤਾਂ ਦੀ ਹੋਂਦ ਬਾਰੇ ਪੁੱਛਿਆ ਤਾਂ ਗਿਆਨੀ ਜੀ ਨੇ ਬੜਾ ਭਿਆਨਕ ਜਿਹਾ ਚਿਹਰਾ ਬਣਾ ਕੇ ਕਿਹਾ,''ਪੁੱਤਰਾ! ਜਿਹੜੀ ਚੀਜ਼ ਬਾਣੀ ਵਿੱਚ ਲਿਖੀ ਏ, ਉਹ ਜ਼ਰੂਰ ਹੁੰਦੀ ਏ, ਉਸ 'ਤੇ ਕਿੰਤੂ ਨਹੀਂ ਕਰੀਦਾ,ਪਾਤਸ਼ਾਹ ਨੇ ਤਾਂ ਲਿਖਿਆ ਏ।''

ਕਈ ਕੋਟਿ ਜਖ ਕਿੰਨਰ ਪਿਸਾਚ॥
ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ॥
(ਗਉੜੀ ਸੁਖਮਨੀ ਮ : 5, ਪੰਨਾ 276)

ਗਿਆਨੀ ਜੀ ਵੀ ਆਪਣੀ ਜਗ੍ਹਾ ਠੀਕ ਸਨ ਕਿਉਂਕਿ ਉਹ ਤਾਂ:-

ਖ਼ੁਦਾ ਕੇ ਨਾਮ ਪਰ ਦਸਤੇ ਗਿਰੇਬਾਂ ਹੈਂ ਖ਼ੁਦਾ ਵਾਲੇ,
ਬਹੁਤ ਜਿਸ ਕਦਰ ਜ਼ਿਕਰ ਖ਼ੁਦਾ ਹੈ ਖੌਫੇ ਖ਼ੁਦਾ ਕਮ ਹੈ।

ਤੇ ਨਾਲੇ ਵੈਸੇ ਵੀ ਸਾਨੂੰ ਬਾਣੀ ਦੇ ਮਨਪਸੰਦ ਅਰਥ ਕਰਨ ਦਾ ਕਾਫੀ ਸ਼ੌਕ ਹੈ। ਪਰ ਜਦੋਂ ਗੁਰੂ-ਸ਼ਬਦ ਰਤਨਾਂ ਨਾਲ ਸਾਨੂੰ ਭਰਪੂਰ ਸ਼ਬਦ ਗੁਰੂ ਦੇ ਬੋਹਿਥ ਵਿਚੋਂ ਅਮੋਲਕ ਗੁਰੂ ਕੇ ਸ਼ਬਦ ਰਤਨ ਨੂੰ ਵਾਚਿਆ ਤਾਂ 'ਭੂਤ-ਪ੍ਰੇਤ' ਸ਼ਬਦ ਤਾਂ ਕਈ ਥਾਵਾਂ'ਤੇ ਪੜ੍ਹਨ ਵਿਚ ਆਇਆ ਭੂਤ-ਪ੍ਰੇਤ ਸ਼ਬਦ ਦੇ ਅਰਥ ਨੂੰ ਬਾਣੀ ਦੀ ਲੋਅ ਵਿਚ ਵਿਚਾਰਿਆ ਤਾਂ ਬਚਪਨ ਤੋਂ ਹੀ ਮਨ ਅੰਦਰ ਚਿਤਰਣ ਹੋਇਆ, ਭੂਤ ਜੀ ਦਾ ਭਿਆਨਕ ਚਿਹਰਾ ਹਮੇਸ਼ਾ ਵਾਸਤੇ ਵਿਸਰ ਗਿਆ। ਆਪ ਨੇ ਭੂਤ ਸ਼ਬਦ ਦੀ ਵਰਤੋਂ ਅਨੇਕਾਂ ਰੂਪਾਂ ਵਿਚ ਕੀਤੀ ਹੈ, ਜਿਵੇਂ ਕਿ :-

**1.** ਭੂਤ (ਜੀਵ ਰੂਪ)

- ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ॥
(ਆਸਾ ਕਬੀਰ ਜੀਉ, ਪੰਨਾ 483)
- ਸਰਬ ਭੂਤ ਆਪਿ ਵਰਤਾਰਾ॥
(ਗਉੜੀ ਸੁਖਮਨੀ ਮ : 5, ਪੰਨਾ 294)
- ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ॥
(ਸੋਰਠਿ ਮ : 5, ਪੰਨਾ 616)

- ਪਸੁ ਪੰਖੀ ਭੂਤ ਅਰੁ ਪ੍ਰੇਤਾ॥ਬਹੁ ਬਿਧਿ ਜੋਨੀ ਫਿਰ ਅਨੇਤਾ ॥

(ਮਾਰੂ ਮ : 5, ਪੰਨਾ 1005)

–ਸਰਬ ਭੂਤ ਦਯਾਲ ਅਚੁਤ ਦੀਨ ਬਾਂਧਵ ਦਾਮੋਦਰਹ ॥

(ਸਲੋਕ ਸਹਸਕ੍ਰਿਤੀ ਮ : 5, ਪੰਨਾ 1355)

- ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ ਸਰਬ ਭੂਤ ਆਪਿ ਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ॥

(ਸਵਈਏ ਮਹਲੇ ਚਉਥੇ ਕੇ 4, ਪੰਨਾ 1403)

**2.** ਨਿਮਰੀ ਭੂਤ (ਨਿਮਰ ਸੁਭਾਅ ਵਾਲੇ ਜੀਵ)

- ਸਤਸੰਗਤਿ ਸਹਜ ਸਾਰਿ ਜਾਗੀਲੇ ਗੁਰ ਬੀਚਾਰਿ
ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥

(ਸਵਈਏ ਮਹਲੇ ਦੂਜੇ ਕੇ 2, ਪੰਨਾ 1391)

**3.** ਭੂਤ (ਪਦਾਰਥ)

- ਸਾਰ ਭੂਤ ਸਤਿ ਹਰਿ ਕੋ ਨਾਉ ॥

(ਗਉੜੀ ਸੁਖਮਨੀ ਮ : 5, ਪੰਨਾ 289)

- ਰਾਮ ਰਾਮ ਸਾਰ ਭੂਤ ਨਾਨਕ ਤਤੁ ਬੀਚਾਰੇ ॥

(ਸਾਰਗ ਮ: 5, ਪੰਨਾ 1230)

**4.** ਭੂਤ (ਕਾਲ, ਬੀਤਿਆ ਸਮਾਂ)

- ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ ॥

(ਸਾਰਗ ਮ : 5, ਪੰਨਾ 1202)

- ਭਵ ਭੂਤ ਭਾਵ ਸਮਬ੍ਹਿਅੰ ਪਰਮੰ ਪ੍ਰਸੰਨਮਿੰਦ ॥

(ਗੂਜਰੀ ਸ੍ਰੀ ਜੈਦੇਵ ਜੀਉ, ਪੰਨਾ 526)

- ਜੈਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥

(ਗੂਜਰੀ ਸ੍ਰੀ ਜੈਦੇਵ ਜੀਉ, ਪੰਨਾ 526)

**5.** ਭੂਤ (ਨਾਸ਼ਵਾਨ ਸਰੀਰ)

- ਭਸਮਾ ਭੂਤ ਹੋਆ ਖਿਨ ਭੀਤਰਿ ਅਪਨਾ ਕੀਆ ਪਾਇਆ॥

(ਟੋਡੀ ਮ : 5, ਪੰਨਾ 714)

**6.** ਭੂਤ (ਪੰਚ ਤੱਤ)

- ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ ॥

(ਸਿਰੀਰਾਗੁ ਮ: 1, ਪੰਨਾ 20)

- ਪੰਚਮੀ ਪੰਚ ਭੂਤ ਬੇਤਾਲਾ॥ ਆਪਿ ਅਗੋਚਰੁ ਪੁਰਖੁ ਨਿਰਾਲਾ ॥

(ਬਿਲਾਵਲੁ ਮ : 1, ਪੰਨਾ 839)

7. ਭੂਤ (ਪੰਜ ਵਿਸ਼ੇ ਵਿਕਾਰ)

- ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥

(ਨਟ ਮ : 4, ਪੰਨਾ 983)

- ਦੂੰਦਰ ਦੂਤ ਭੂਤ ਭੀਹਾਲੇ॥ ਖਿੰਚੋਤਾਣਿ ਕਰਹਿ ਬੇਤਾਲੇ ॥

(ਮਾਰੂ ਮ : 1, ਪੰਨਾ 1031

- ਮਾਰਿਓ ਕੰਟਕੁ ਕਾਲੁ ਗਰਜਿ ਧਾਵਤੁ ਲੀਓ ਬਰਜਿ
ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥

(ਸਵਈਏ ਮਹਲੇ ਦੂਜੇ ਕੇ 2, ਪੰਨਾ 1391)

- ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ ਗਿਆਨੁ
ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ ॥

(ਸੱਵਈਏ ਮਹਲੇ ਚਉਥੇ ਕੇ 4, ਪੰਨਾ 1399)

8. ਪ੍ਰੇਤ

- ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ ॥

(ਵਾਰ ਗੂਜਰੀ ਮ. 3, ਪੰਨਾ 513)

- ਕੁਟੰਬ ਜਤਨ ਕਰਣੰ ਮਾਇਆ ਅਨੇਕ ਉਦਮਹ ॥
ਹਰਿ ਭਗਤਿ ਭਾਵ ਹੀਣੰ ਨਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥

(ਵਾਰ ਜੈਤਸਰੀ ਮ : 5, ਪੰਨਾ 706)

ਪਾਤਸ਼ਾਹ ਜੀਓ, ਆਪ ਜੀ ਪਾਵਣ ਬਾਣੀ ਵਿਚ ਭੂਤ-ਪ੍ਰੇਤ ਸ਼ਬਦ ਤਾਂ ਉਪਰੋਕਤ ਅਰਥਾਂ ਵਿਚ ਅਨੇਕਾਂ ਵਾਰ ਆਇਆ ਹੈ ਪਰ ਕਿਤੇ ਇਕ ਵੀ ਜਗ੍ਹਾ ਤੁਸੀਂ ਇਹ ਨਹੀਂ ਦੱਸਿਆ ਕਿ ਇਹ ਕਿਸੇ ਨੂੰ ਚੰਬੜਦਾ ਵੀ ਹੈ ਜਾਂ ਇਸ ਤੋਂ ਛੁਟਕਾਰਾ ਪਾਉਣ ਲਈ ਸਾਧਾਂ ਦੇ ਡੇਰੇ ਜਾ ਕੇ ਕੁੱਟ ਖਾਣੀ ਪੈਂਦੀ ਹੈ ਤੇ ਚੋਖੀ ਸਾਰੀ 'ਭੂਤ ਨਿਵਾਰਣ ਫੀਸ' ਦੇਣੀ ਪੈਂਦੀ ਹੈ।

ਪਿਤਾ ਜੀਓ, ਅਕਸਰ ਕਈ ਵਾਰ ਅੱਖਾਂ ਸਾਹਮਣੇ ਉਹ ਅਜਬ ਨਜ਼ਾਰਾ ਆ ਜਾਂਦਾ ਹੈ, ਜਦੋਂ ਤੁਸੀਂ ਤੀਸਰੇ ਜਾਮੇ ਵਿਚ (ਸ਼ਾਇਦ ਖਡੂਰ ਸਾਹਿਬ ਵਿਖੇ ਬਿਰਾਜਮਾਨ ਸੀ) ਦਰਬਾਰ ਸਜਿਆ ਹੋਇਆ ਸੀ। ਸੰਗਤਾਂ ਆਪ ਜੀ ਦੇ ਦਰਸ਼ਨ ਦੀਦਾਰੇ ਕਰ ਵਡਭਾਗੀ ਹੋ ਰਹੀਆਂ ਸਨ। ਆਪ ਜੀ ਦੇ ਮੁਖਾਰਬਿੰਦ ਤੋਂ ਵਰਸ ਰਹੇ ਅੰਮ੍ਰਿਤ ਪ੍ਰਵਚਨਾਂ ਨਾਲ ਹਰ ਪਾਸੇ ਧਰਮ ਆਨੰਦ ਦੀ ਛਹਿਬਰ ਲੱਗੀ ਹੋਈ ਸੀ ਕਿ ਇਕ ਦਮ ਚੀਕ ਚਿਹਾੜੇ ਦੀਆਂ ਆਵਾਜ਼ਾਂ ਆਉਣੀਆਂ ਸ਼ੁਰੂ ਹੋ ਗਈਆਂ। ਅਨ-ਰਸ (ਹੋਰ ਰਸਾਂ) ਦਾ ਤਿਆਗ ਕਰ ਪ੍ਰੇਮ ਰਸ ਦੀ ਸਹਿਜ ਸਰੂਪੀ ਖ਼ੁਮਾਰੀ ਦਾ ਅਨੰਦ ਮਾਣ ਰਹੀਆਂ ਗੁਰੂ-ਸੰਗਤਾਂ ਦੀਆਂ ਸੁਰਤੀਆਂ ਵਿਚ ਖੱਲ੍ਹਲ ਪੈਦਾ ਹੋਇਆ। ਸੰਗਤਾਂ ਨੇ ਵੇਖਿਆ ਕਿ ਕੁਝ ਵੀਰ ਇਕ ਔਰਤ ਨੂੰ ਪਕੜ ਕੇ ਲਿਆ ਰਹੇ ਸਨ। ਸਿਰ ਤੋਂ ਦੁਪੱਟਾ ਉਤਰਿਆ ਹੋਇਆ, ਵਾਲ ਖਿਲਰੇ ਹੋਏ, ਅੱਖਾਂ ਲਾਲ, ਪੈਰ ਨੰਗੇ ਪਰ ਧੂੜ੍ਹ ਨਾਲ ਭਰੇ ਹੋਏ, ਗੰਦੇ ਬਸਤਰ ਤੇ ਆਲ-ਬੇਤਾਲ ਬੋਲੀ ਜਾ ਰਹੀ ਸੀ। ਸਿੱਖਾਂ ਨੇ ਆਪ ਨੂੰ ਬੇਨਤੀ

ਕੀਤੀ,"ਪਾਤਸ਼ਾਹ ਜੀ, ਰਹਿਮਤਾਂ ਬਖ਼ਸ਼ੋ, ਇਸ ਕਰਮਾਂ ਦੀ ਮਾਰੀ ਦੁਖਿਆਰਨ ਨੂੰ ਐਸਾ ਉਗਰ ਭੂਤ ਚੰਬੜਿਆ ਹੈ ਕਿ ਬੰਦ ਖਲਾਸੀ ਦਾ ਨਾਮ ਨਹੀਂ ਲੈਂਦਾ। ਸਾਰੇ ਫੱਕਰ-ਸਿਆਣੇ ਘੁੰਮ ਮਾਰੇ ਨੇ, ਕ੍ਰਿਪਾ ਕਰਕੇ ਇਸ ਦਾ ਉਧਾਰ ਕਰੋ।"

ਪਿਤਾ ਜੀ, ਜਦੋਂ ਮੈਂ ਇਸ ਘਟਨਾ ਨੂੰ ਬਾਰ ਬਾਰ ਚਿਤਵਦਾ ਹਾਂ ਤਾਂ ਮਸਤਕ ਆਪ ਜੀ ਦੇ ਚਰਨਾਂ ਵਿਚ ਝੁੱਕ ਜਾਂਦਾ ਹੈ। ਆਪ ਜੀ ਨੇ ਉਸ ਬੀਬੀ ਨੂੰ ਨਾ ਤਾਂ ਕੋਈ ਭੂਤ ਰਿਪੈਲੈਂਟ (ਜੰਤਰ) ਦਿੱਤਾ ਅਤੇ ਨਾ ਹੀ ਭੂਤ ਸੁਧਾਰ ਕਾਰਜ-ਕ੍ਰਮ ਅਧੀਨ ਸਿੱਖਾਂ ਕੋਲੋਂ ਉਸ ਬੀਬੀ ਦੇ ਭੂਤ-ਗ੍ਰਸਤ ਪੰਜ ਭੂਤਕ ਸਰੀਰ ਦੀ 'ਚਿਮਟੇ ਪੀਰ' ਨਾਲ ਸੇਵਾ ਕਰਵਾਈ। ਬਲਕਿ ਉਸ ਦੀ ਵਹਿਮ-ਪ੍ਰਸਤ, ਗੁਰਮਤਿ ਹੀਣੀ ਮਾਨਸਿਕਤਾ ਦਾ ਕਾਰਨ ਦੱਸਦੇ ਹੋਏ ਬੜੇ ਪ੍ਰੇਮ ਨਾਲ ਫੁਰਮਾਇਆ ਕਿ ਇਸ ਦੀ ਇਸ ਹਾਲਤ ਦਾ ਕਾਰਨ ਹੈ -

ਜਪੁ ਜੀ ਕਬਹੂੰ ਨ ਕੀਨ।

(ਗੁ. ਪ੍ਰ. ਸੂ. ਗ੍ਰੰਥ)

ਕਿਉਂਕਿ ਜੇਕਰ ਜਪੁਜੀ ਦਾ ਵਿਚਾਰ ਸਹਿਤ ਪਾਠ ਕੀਤਾ ਹੁੰਦਾ ਤਾਂ ਸਚਿਆਰ ਹੋਣ ਦੀ ਸੋਝੀ ਪੈ ਜਾਂਦੀ। 'ਪੰਚ ਭੂਤ ਸਚਿ ਭੈ ਰਤੇ' ਦਾ ਗਿਆਨ ਹੋ ਜਾਂਦਾ। ਪੰਜ ਭੂਤਾਂ (ਵਿਕਾਰਾਂ) ਤੋਂ ਛੁਟਕਾਰਾ ਹੋ ਜਾਂਦਾ ਅਤੇ ਨਿੰਮਰੀ ਭੂਤ (ਨਿਮਰਤਾ ਦਾ ਗੁਣ) ਪ੍ਰਕਾਸ਼ਮਾਨ ਹੋ ਜਾਂਦਾ। ਸਾਰੇ ਜੀਵਾਂ ਵਿਚ 'ਸਰਬ ਭੂਤ ਪਾਰਬ੍ਰਹਮ' ਦੀ ਸੋਝੀ ਹੋ ਕੇ 'ਹੋਵਾਂ ਸਗਲ ਰੇਨਾਰੀ' ਦਾ ਚਾਅ ਉਪਜਦਾ। 'ਸਾਰ ਭੂਤ ਸਤਿ ਹਰਿ ਕੋ ਨਾਉ' ਦਾ ਗਿਆਨ ਹੋ ਜਾਂਦਾ। ਕ੍ਰੋੜਾਂ ਅਕਾਸ਼ਾਂ ਪਤਾਲਾਂ ਵਿਚ 'ਕਈ ਕੋਟਿ ਭੂਤ' ਦੀ ਸੋਝੀ ਪੈਂਦੀ ਅਤੇ ਅਖੀਰ ਇਸ ਨਾਸ਼ਵਾਨ ਸਰੀਰ ਦੇ 'ਭਸਮਾ ਭੂਤ' ਹੋਣ ਦੇ ਗਿਆਨ ਨਾਲ ਇਸ ਦੇਹੀ ਦੀ ਖਿਚੋਤਾਣ ਕਰਨ ਵਾਲੇ 'ਦੁੰਦਰ ਦੂਤ ਭੂਤ ਭੀਹਾਲੇ' (ਪੰਜ ਵਿਸ਼ੇ ਵਿਕਾਰ) ਦੂਰ ਚਲੇ ਜਾਂਦੇ ਹਨ।

ਪਿਤਾ ਜੀ,ਤੁਹਾਨੂੰ ਪਤਾ ਈ ਐ, ਜਦੋਂ ਬਾਬੇ ਪਰਗਾਸਾ ਸਿੰਘ ਦੀ ਘਰਵਾਲੀ ਹਰਨਾਮ ਕੌਰ (ਨਾਮੋ) ਗੁਜ਼ਰ ਗਈ ਤਾਂ ਅੰਤਿਮ ਸੰਸਕਾਰ ਦੇ ਵੀਹ ਕੁ ਦਿਨ ਪਿੱਛੋਂ ਸਾਰੇ ਪਿੰਡ ਵਿਚ ਰੌਲਾ ਪੈ ਗਿਆ ਕਿ ਨਾਮੋ, ਕਿਸ਼ਨ ਸਿੰਹੁ ਦੀ ਘਰਦੀ ਬਸੰਤੋ ਨੂੰ ਚਿੰਬੜ ਗਈ ਏ। ਸਾਰਾ ਪਿੰਡ ਉਹਦੇ ਘਰ ਜਾ ਇਕੱਠਾ ਹੋਇਆ। ਅਜੇ ਇਹ ਡਰਾਮਾ ਥੋੜ੍ਹੇ ਦਿਨ ਹੀ ਚੱਲਿਆ ਸੀ ਕਿ ਬਾਪੂ ਪਰਗਾਸਾ ਸਿੰਘ ਨੇ ਇਸ ਕੂੜ ਨਾਟਕ ਦਾ ਬੜੀ ਸੂਝ ਨਾਲ ਇਸ ਤਰ੍ਹਾਂ ਭੋਗ ਪਾ ਦਿੱਤਾ।ਦਾਸ ਨੇ ਇਸ ਨੂੰ ਇੰਝ ਕਲਮ ਬੰਦ ਕੀਤਾ ਏ,

ਨਾਮੋ ਚੰਬੜੀ ਜਾ ਕੇ ਬਸੰਤੋ ਨੂੰ, ਬਸੰਤੋ ਕਹਿੰਦੀ, ਮੈਨੂੰ ਨਾਮੋ ਸਤਾਉਂਦੀ ਏ।
ਸਾਰਾ ਪਿੰਡ 'ਕੱਠਾ ਹੋਇਆ ਘਰ ਉਹਦੇ, ਜ਼ੋਰ ਜ਼ੋਰ ਨਾਲ ਸਿਰ ਹਿਲਾਉਂਦੀ ਏ।
ਵਾਲ ਖਿਲਰੇ ਤੇ ਸਿਰ ਤੋਂ ਲੱਥੀ ਚੁੰਨੀ, ਅੱਖਾਂ ਕੱਢ ਕੇ ਲਾਲ ਵਿਖਾਉਂਦੀ ਏ।
ਪਰਗਾਸਾ ਸਿੰਘ ਨੂੰ ਜਦੋਂ ਪਤਾ ਲੱਗਾ, ਮੇਰੀ ਨਾਮ ਬਸੰਤੋ ਵਿਚ ਆਉਂਦੀ ਏ।
ਖੂੰਢਾ ਫੜ ਕੇ ਤੁਰ ਪਿਆ ਉਸ ਘਰ ਨੂੰ, ਜਿਥੇ ਬਸੰਤੋ ਖੇਡ ਖਿਡਾਉਂਦੀ ਏ।
ਪਰਗਾਸਾ ਸਿੰਘ ਨੇ ਬਸੰਤੋ ਫੜੀ ਬਾਹੋਂ, ਕਹਿੰਦਾ ਨਾਮੋ ਦੀ ਯਾਦ ਸਤਾਤ੍ਹੰਦੀ ਏ।

ਸੁਣਿਐ ਤੇਰੇ ਪੰਜ ਭੂਤਕ ਸਰੀਰ ਅੰਦਰ, ਆਤਮਾ ਨਾਮੋ ਮੇਰੀ ਦੀ ਆਉਂਦੀ ਏ।
ਚੱਲ ਉਠ ਬਸੰਤੀਏ ਘਰ ਚਲੀਏ, ਤੇਰੇ ਵਿਚ ਨਾਮੋ ਨਜ਼ਰ ਮੈਨੂੰ ਆਉਂਦੀ ਏ।
ਇਹ ਸੁਣ ਬਸੰਤੀ ਹੋਈ ਪਾਣੀ ਪਾਣੀ, ਸਾਰੇ ਪਿੰਡ ਤੋਂ ਨਜ਼ਰਾਂ ਲੁਕਾਉਂਦੀ ਏ।
ਉਸ ਦਿਨ ਤੋਂ ਕਦੀ ਨਾ ਚੰਬੜੀ ਨਾਮੋ, ਨਾ ਹੀ ਬਸੰਤੀ ਹੁਣ ਸਿਰ ਹਿਲਾਉਂਦੀ ਏ।

ਬੱਸ! ਬਾਪੂ ਪਰਗਾਸਾ ਸਿੰਘ ਦੇ ਇਸ ਤਰਕ ਭਰਪੂਰ ਕਾਰਨਾਮੇ ਨੇ ਝੱਟ ਹੀ ਬਸੰਤ ਕੌਰ ਦੇ ਪੰਜ ਭੂਤਕ ਸਰੀਰ ਵਿਚੋਂ ਹਰਨਾਮ ਕੌਰ ਦੇ ਭੂਤ ਨੂੰ ਕੁਝ ਪਲਾਂ ਵਿਚ ਹੀ ਛੂ-ਮੰਤਰ ਕਰ ਦਿੱਤਾ।

ਪਿਤਾ ਜੀਓ, ਮੁਸ਼ਕਿਲ ਤਾਂ ਇਹ ਹੈ ਕਿ ਬਾਪੂ ਪਰਗਾਸਾ ਸਿੰਘ ਤਾਂ ਬਹੁਤ ਥੋੜ੍ਹੇ ਹਨ ਪਰ ਭਰਮ-ਗ੍ਰਸਤ ਸਿੰਹੁ ਵਧੇਰੇ ਹਨ। ਪਤਾ ਨਹੀਂ ਕਿਉਂ ਇਹ ਭਰਮ ਚੰਦ ਗੁਰ-ਸ਼ਬਦ ਨਾਲ ਜੁੜ ਕੇ ਪਰਗਾਸਾ ਸਿੰਘ ਬਣਨਾ ਨਹੀਂ ਚਾਹੁੰਦੇ ? ਤੇਗ ਦੇ ਧਨੀ ਇਹ ਸੂਰਮੇ ਜਿੰਨ੍ਹਾਂ ਦੀਆਂ ਸ਼ਮਸ਼ੀਰਾਂ ਦੇ ਜੌਹਰ ਸਾਹਵੇਂ ਤਕਦੀਰਾਂ ਵੀ ਸੀਸ ਨਿਵਾ ਦਿੰਦੀਆਂ ਸਨ, ਅੱਜ ਭੂਤ ਨਿਵਾਰਣ ਵਿਸ਼ੇਸ਼ਗਾਂ ਪਾਸ ਸੀਸ ਝੁਕਾਈ ਖੜ੍ਹੇ ਹਨ,

ਸ਼ਿਆਹ ਬਖਤੀ ਮੈਂ ਕਾਇਲ ਹੂੰ ਤੇਰੀ ਤਾਸੀਰ ਕਾ,
ਜਿਸ ਪੇ ਨਜ਼ਰ ਕੀ, ਦੁਸ਼ਾਲੇ ਕੋ ਕਫ਼ਨ ਕਰ ਦੀਆ।

ਬਾਬਿਆਂ ਦੇ ਅਨੇਕਾਂ ਵੱਗ ਲੋਕਾਂ ਨੂੰ ਭਰਮ-ਗ੍ਰਸਤ ਕਰਕੇ ਲੁੱਟਣ ਨੂੰ ਯਤਨਸ਼ੀਲ ਹਨ ਕਿਸੇ ਅਦੀਬ ਦੀ ਆਧੁਨਿਕ ਬੋਲੀ ਮਨ ਨੂੰ ਬੜਾ ਟੁੰਬਦੀ ਹੈ,

ਬਾਰਹੀਂ ਬਰਸੀਂ ਖੱਟਣ ਗਿਆ ਸੀ, ਖੱਟ ਕੇ ਲਿਆਂਦਾ ਝਾਵਾਂ।
ਸਾਧਾਂ ਦੇ ਵੱਗ ਫਿਰਦੇ, ਕੀਹਦੇ ਕੀਹਦੇ ਗੋਡਿਆਂਨੂੰ ਹੱਥ ਲਾਵਾਂ।

ਅਖੌਤੀ ਜਾਦੂ-ਟੂਣੇ ਸਪੈਸ਼ਲਿਸਟ ਬਾਬਿਆਂ ਵਲੋਂ ਆਪਣੇ ਸ਼ਿਕਾਰ ਫਸਾਉਣ ਲਈ ਤਰੀਕੇ ਵੀ ਬੜੇ ਅਜੀਬੋ-ਗਰੀਬ ਅਪਨਾਏ ਜਾਂਦੇ ਹਨ। ਕਈ ਬਾਬੇ ਤਾਂ ਜੰਤਰ-ਮੰਤਰ ਦੀ 'ਬਖਸ਼ਿਸ਼' ਦੇ ਨਾਲ ਨਾਲ ਫ੍ਰੀ ਆਟੇ ਦੇ ਪੇੜੇ ਦਿੰਦੇ ਹਨ ਮੱਝਾਂ ਦੇ ਦੁੱਧ ਵਧਾਉਣ ਵਾਸਤੇ, ਜਿਵੇਂ ਚਾਹਪੱਤੀ ਵੇਚਣ ਵਾਲੇ ਨਾਲ ਸਾਬਣ ਫ੍ਰੀ ਦਿੰਦੇ ਹਨ।

ਕਿਸੇ ਵੀਰ ਨੇ ਮਜ਼ਾਕੀਆ ਲਹਿਜੇ 'ਚ ਇਕ ਐਸੀ ਵਿਅੰਗ-ਕਥਾ ਸੁਣਾਈ ਜਿਹੜੀ ਇਕ ਪਾਸੇ ਤਾਂ ਇਨ੍ਹਾਂ ਦੰਭੀਆਂ ਦੀਆਂ ਚਤੁਰ ਚਾਲਾਂ ਦਰਸਾਉਂਦੀ ਹੈ, ਦੂਸਰੇ ਪਾਸੇ ਅੱਜ ਦੀਆਂ 'ਸੂਰਬੀਰ ਪੰਜਾਬਣਾਂ' ਦੀ ਹੀਣੀ ਮਾਨਸਿਕਤਾ ਦੀ ਮੂੰਹ ਬੋਲਦੀ ਤਸਵੀਰ ਹੈ, ਉਹ ਇਸ ਤਰ੍ਹਾਂ ਹੈ -

ਇਕ ਜਾਦੂ-ਟੂਣੇ ਦੇ ਮਾਹਿਰ ਨੇ ਅਨੇਕਾਂ ਹੀ ਤਰ੍ਹਾਂ ਲੋਕਾਂ ਨੂੰ ਭਰਮਾਇਆ ਹੋਇਆ ਸੀ।ਵੱਖ-ਵੱਖ ਕਾਰਜਾਂ ਦੀ ਵੱਖੋ ਵੱਖ ਭੇਟਾ ਰੱਖੀ ਹੋਈ ਸੀ। ਜਿਵੇਂ,

1. ਦੁੱਧ ਦੇਣ ਵਾਲਾ ਪੇੜਾ = 21 ਰੁਪਏ।
2. ਅੰਡੇ ਦੇਣ ਵਾਲੀ ਪੁੜੀ (ਮੁਰਗੀਆਂ ਵਾਸਤੇ) = 11 ਰੁਪਏ
3. ਬੱਚਿਆਂ ਦੀ ਪੜ੍ਹਾਈ ਵਾਸਤੇ ਪੁੜੀ = 11 ਰੁਪਏ

ਇਕ ਦਿਨ ਇਹ ਬਾਬਾ ਆਪਣਾ ਕੁਸੱਤਸੰਗ ਸਜਾਈ ਬੈਠਾ ਸੀ। ਇਕ ਬੀਬੀ ਨੇ ਚਰਨਾਂ ਪਾਸ ਆ ਕੇ ਹੌਲੀ ਜਿਹੀ ਮੱਥਾ ਟੇਕਿਆ ਤੇ ਬੜੀ ਹੌਲੀ ਜਿਹੀ ਧੀਮੀ ਗਤੀ ਦੇ ਸਮਾਚਾਰ ਵਾਂਗੂ ਬਾਬੇ ਦੇ ਕੰਨਾਂ ਵਿਚ ਕੁਕੜੀ ਦੇ ਆਂਡਿਆਂ ਵਾਸਤੇ ਤੇ ਮੁੰਡੇ ਨੂੰ ਸਕੂਲ ਭੇਜਣ ਵਾਸਤੇ 'ਇਲਾਹੀ ਪੁੜੀਆਂ' ਦੀ ਮੰਗ ਕੀਤੀ। ਬਾਬੇ ਨੇ ਮਲਕੜੇ ਜਿਹੇ ਬੀਬੀ ਨੂੰ ਵੱਖ-ਵੱਖ ਡੱਬਿਆਂ 'ਚੋ ਇਕ ਇਕ ਪੁੜੀ ਕੱਢ ਕੇ ਫੜਾ ਦਿੱਤੀ ।

ਵਿਚਾਰੀ ਸਿੱਧੀ-ਸਾਧੀ ਜਿਹੀ ਬੀਬੀ ਨੇ ਦੋਵੇਂ ਪੁੜੀਆਂ ਦੁਪੱਟੇ ਦੀ ਕੰਨੀ ਨਾਲ ਗੰਢ ਦੇ ਕੇ ਬੰਨ੍ਹ ਲਈਆਂ ਤੇ ਬੜੀ ਖੁਸ਼ੀ ਨਾਲ ਘਰ ਨੂੰ ਆ ਗਈ। ਘਰ ਆ ਕੇ ਖੁਸ਼ੀ ਖੁਸ਼ੀ ਵਿਚ ਨਵਾਂ ਚੰਨ ਚਾੜ੍ਹ ਦਿੱਤਾ। ਪੁੜੀ ਕੁਕੜੀ ਦੇ ਅੰਡੇ ਦੇਣ ਵਾਲੀ ਮੁੰਡੇ ਨੂੰ 'ਤੇ ਮੁੰਡੇ ਦੇ ਸਕੂਲ ਜਾਣ ਵਾਲੀ ਕੁਕੜੀ ਨੂੰ ਦੇ ਦਿੱਤੀ।

ਅਗਲੀ ਸਵੇਰ ਹੋਈ ਤਾਂ ਫਿਰ ਬਾਬੇ ਦੇ ਦਰਬਾਰ ਵਿਚ ਜਾ ਹਾਜ਼ਰ ਹੋਈ। ਪਰ ਅੱਜ ਚਿਹਰਾ ਪੀਲਾ, ਸਿਰ ਤੋਂ ਦੁਪੱਟਾ ਲੱਥਾ ਤੇ ਘਬਰਾ ਕੇ ਬਾਬੇ ਦੇ ਸਾਹਮਣੇ ਬੇਨਤੀ ਕਰਨ ਲੱਗੀ-

ਕਰੋ ਉਪਾਅ ਕੋਈ ਛੇਤੀ ਬਾਬਾ ਜੀ, ਮੈਨੂੰ ਤੱਤੜੀ ਨੂੰ ਖੈਰ ਪੈ ਦਿਉ ਜੀ।
ਪੁੜੀ ਉਲਟ ਦਿੱਤੀ ਗਈ ਮੇਰੇ ਪਾਸੋਂ, ਮੇਰਾ ਮਸਲਾ ਹੱਲ ਕਰਾ ਦਿਉ ਜੀ।
ਮੁੰਡਾ ਆਂਡੇ ਸਵੇਰ ਦੇ ਦਈ ਜਾਂਦਾ, ਆਂਡੇ ਦੇਣ ਤੋਂ ਬੰਦ ਕਰਾ ਦਿਉ ਜੀ।
ਕੁਕੜੀ ਚੁੱਕ ਕਿਤਾਬਾਂ ਸਕੂਲ ਬੈਠੀ, ਉਹਨੂੰ ਵਾਪਸ ਖੁੱਡੇ 'ਚ ਲਿਆ ਦਿਉ ਜੀ।
ਮੇਰਾ ਗਰੀਬਣੀ ਦਾ ਚਰਨਾਂ 'ਤੇ ਵਾਸਤਾ ਜੇ, ਜ਼ਰਾ ਪੁੜੀਆਂ ਦਾ ਅਸਰ ਹਟਾ ਦਿਉ ਜੀ।

(ਉਪਰੋਕਤ ਲਤੀਫ਼ਾ ਮਈ ਵਾਰਤਾ ਕੇਵਲ ਦੰਭੀਆਂ ਉਪਰ ਸਾਡੇ ਕੂੜ ਭਰੋਸੇ ਦਾ ਪਰਦਾਫਾਸ਼ ਕਰਨ ਲਈ ਹੈ)

ਪਿਤਾ ਜੀਓ, ਕ੍ਰਿਪਾ ਕਰੋ, ਸ਼ਬਦ ਗੁਰੂ ਸਿਧਾਂਤ ਨੂੰ ਹਿਰਦਿਆਂ ਅੰਦਰ ਪ੍ਰਕਾਸ਼ਮਾਨ ਕਰਨ ਦੀ ਸੋਝੀ ਬਖਸ਼ੋ ਤਾਂ ਜੋ ਇਨ੍ਹਾਂ ਦੰਭੀਆਂ ਪਾਖੰਡੀਆਂ ਦੇ ਦਰਾਂ 'ਤੇ ਬੈਠਾ ਅੱਜ ਦਾ ਬਹੁਗਿਣਤੀ ਜਗਤ ਜਲੰਦਾ ਸ਼ਬਦ ਗੁਰੂ ਨਾਲ ਜੁੜ ਕੇ ਐਸੇ ਮਾਨਸਿਕ, ਆਰਥਕ, ਸਰੀਰਕ, ਸਮਾਜਿਕ ਸ਼ੋਸ਼ਣਾਂ ਤੋਂ ਬਚ ਜਾਵੇ!

ਕਬ ਲਾਗੈ ਮਸਤਕਿ ਚਰਨਨ ਰਜ,
—ਡਾ. ਸੁਖਪ੍ਰੀਤ ਸਿੰਘ 'ਉਦੋਕੇ'

☯ ☯ ☯

# ਵਿਸ਼ਾ-ਸ਼ਬਦ ਗੁਰੂ ਨੂੰ ਛੱਡ ਕੇ ਝੂਠੀਆਂ ਕਰਾਮਾਤਾਂ ਉਪਰ ਆਸ ਕਿਉਂ?

ਪਰਮ ਸਤਿਕਾਰਯੋਗ ਗੁਰੂ ਪਿਤਾ ਜੀਓ,

ਆਦਰ ਸਹਿਤ ਫ਼ਤਹ ਪ੍ਰਵਾਨ ਕਰਨੀ ਜੀਓ।

ਪਿਤਾ ਜੀਓ, ਜਦੋਂ ਵੀ ਮੈਂ ਅੱਜ ਆਪਣੀ ਕੌਮ ਦੇ ਹਾਲਾਤ ਅਤੇ ਦਿਨੋ-ਦਿਨ ਵਿਗੜ ਰਹੀ ਦਸ਼ਾ ਦੇ ਬਾਰੇ ਸੋਚਦਾ ਹਾਂ ਤਾਂ ਬਾਰ ਬਾਰ ਆਪ ਜੀ ਕਹੇ ਅਤੇ ਭਾਈ ਗੁਰਦਾਸ ਜੀ ਦੇ ਅੰਕਿਤ ਕੀਤੇ ਸ਼ਬਦ ਅਕਸਰ ਮੇਰੀ ਮਾਨਸਿਕਤਾ ਵਿੱਚ ਘੁੰਮਦੇ ਹਨ ਕਿ,

ਸਚ ਕਿਨਾਰੇ ਰਹਿ ਗਿਆ, ਖਹਿ ਮਰਦੇ ਬਾਹਮਣੁ ਮੌਲਾਣੇ ॥

ਆਪ ਜੀ ਵਲੋਂ ਨੀਂਹ ਰੱਖ ਕੇ ਦਸਵੇਂ ਜਾਮੇ ਵਿੱਚ ਪ੍ਰਗਟ ਕੀਤਾ ਗਿਆ ਨਿਆਰਾ ਖ਼ਾਲਸਾ ਵੀ ਆਪਣਾ ਨਿਆਰਾਪਨ ਗਵਾਉਂਦਾ ਜਾ ਰਿਹਾ ਹੈ ਅਤੇ ਧਰਮ ਦੇ ਆਖੌਤੀ ਬਣੇ ਦਾਅਵੇਦਾਰ ਬਾਹਮਣਾਂ,ਮੌਲਾਣਿਆ ਵਾਲਾ ਕਿਰਦਾਰ ਨਿਭਾਅ ਰਹੇ ਹਨ। ਜਿਹੜਾ ਇਹਨਾਂ ਤੋਂ ਭਲੇ ਦੀ ਆਸ ਲੈ ਕੇ ਤੁਰਦਾ ਉਸ ਨੂੰ ਤਾਂ ਅਖੀਰ ਇਹ ਸੋਚ ਕੇ ਹੀ ਸਬਰ ਕਰਨਾ ਪੈਂਦਾ ਹੈ ਕਿ,

ਮੈਨੇਂ ਚਾਂਦ ਸਿਤਾਰੋਂ ਕੀ ਤਮੰਨਾ ਕੀ ਥੀ,
ਮੁਝਕੋ ਰਾਤੋਂ ਕੀ ਸਿਆਹੀ ਕੇ ਸਿਵਾ ਕੁਛ ਨਾ ਮਿਲਾ।
ਮੈਂ ਵੋ ਨਗਮਾਂ ਹੂੰ ਜਿਸੇ ਪਿਆਰ ਕੀ ਮਹਿਫ਼ਿਲ ਨਾ ਮਿਲੀ,
ਵੋ ਮੁਸਫ਼ਿਰ ਜਿਸੇ ਕੋਈ ਭੀ ਮੰਜ਼ਿਲ ਨਾ ਮਿਲੀ,
ਜ਼ਖਮ ਪਾਏਂ ਹੈਂ ਬਹਾਰੋਂ ਕੀ ਤਮੰਨਾ ਕੀ ਥੀ,

ਮਨ ਦੇ ਵਿੱਚ ਵਲਵਲੇ ਤੇ ਕਈ ਨੇ ਜਿਹੜੇ ਤੁਹਾਡੇ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ ਪਰ ਸਾਰਾ ਕੁੱਝ ਬਿਆਨ ਕਿੰਝ ਕਰਾਂ..? ਕਈ ਵਾਰ ਲਿਖਣ ਦਾ ਮਨ ਹੁੰਦਾ ਹੈ ਪਰ ਕੋਈ ਸ਼ਬਦ ਨਹੀਂ ਸੁਝਦਾ ਤੇ ਕਦੀਂ ਸ਼ਬਦ ਮਨ ਦੀ ਅਚੇਤ ਸੱਤਾ ਉਪਰ ਜਨਮ ਲੈਂਦੇ ਹਨ ਪਰ ਮਨ ਲਿਖਣ ਦੀ ਹਾਮੀ ਨਹੀਂ ਭਰਦਾ, ਤੇ ਅਕਸਰ ਕਈ ਵਾਰ ਜਦੋਂ ਦੋਵੇਂ ਹਥਿਆਰ ਤਿਆਰ ਹੁੰਦੇ ਆ ਤਾਂ ਕੋਈ ਨਾ ਕੋਈ ਅਜਿਹੀ ਸਮੱਸਿਆ ਆ ਘੇਰਦੀ ਹੈ ਕਿ ਇਹ ਸੋਚ ਕੇ ਸਬਰ ਦਾ ਘੁੱਟ ਭਰ ਲਈਦਾ ਹੈ ਕਿ,

ਭਲਾ ਹੋਇਆ ਮੇਰਾ ਚਰਖਾ ਟੁੱਟਾ, ਜਿੰਦ ਅਜ਼ਾਬੋਂ ਛੁੱਟੀ।

ਪਰ ਫਿਰ ਕੁਝ ਮਨ ਤਕੜਾ ਜਿਹਾ ਕਰਕੇ ਕਲਮ ਦਵਾਤ ਚੁਕਦਾ ਹਾਂ ਅਤੇ ਕੁਝ ਕਾਗਜ਼ਾਂ ਦਾ ਸੀਨਾ ਚਾਕ ਕਰਨਾਂ ਆਰੰਭ ਕਰ ਦਿੰਦਾ ਹਾਂ ਕਿ ਚਲੋ ਕੁਝ ਮਨ ਹਲਕਾ ਤਾਂ ਹੋਵੇ, ਕਿਉਂ

ਕਿ ਆਪ ਜੀ ਤਾਂ ਜਾਣਦੇ ਹੀ ਹੋ ਕਿ,

ਕਿਤਨੇ ਬੇਤਾਬ ਹੈਂ ਜੋਹਰ ਮੇਰੇ ਆਈਨੇ ਮੇਂ,
ਕਿਸ ਕਦਰ ਜਲਵੇ ਤੜਪਤੇ ਹੈਂ ਮੇਰੇ ਸੀਨੇ ਮੇਂ।

ਕੌਮ ਦਾ ਕਿਹੜਾ ਦੁੱਖ ਤੁਹਾਡੇ ਨਾਲ ਫਰੋਲਾਂ......ਦੁੱਖ ਤਾਂ ਇੰਨੇ ਨੇ ਕਿ ਸਮਝ ਨਹੀਂ ਆਉਂਦੀ ਕਿ ਗੱਲ ਕਿਥੋਂ ਸ਼ੁਰੂ ਕਰਾਂ ਅਤੇ ਕਿਥੇ ਖਤਮ ਕਰਾਂ...।

ਤੁਸੀਂ ਤਾਂ ਰੂਹਾਨੀ ਗਿਆਨ ਦੇ ਨਾਲ ਸਿੱਖ ਲਈ ਇਕ ਵਿਸਮਾਦਮਈ ਮੰਡਲ ਸਿਰਜਿਆ ਸੀ ਪਰ ਇਹ ਸਿੱਖ ਤਾਂ ਭੂਤ ਪ੍ਰੇਤ ਮੰਡਲ ਵਿੱਚੋਂ ਹੀ ਨਹੀਂ ਨਿਕਲ ਰਹੇ। ਮੇਰੇ ਪਿੰਡ ਦਾ ਹਰ ਕੰਮ ਵਿੱਚ ਅਸਫ਼ਲ ਨੌਜਵਾਨ ਹੁਣ ਇਕ ਸਫ਼ਲ ਬਾਬਾ ਬਣ ਗਿਆ ਹੈ ਤੇ ਬੀਬੀਆਂ ਦਾ ਘੇਰਾ ਤਾਂ ਦੁਆਲੇ ਇੰਝ ਹੁੰਦਾ ਜਿਵੇਂ ਗੰਦਗੀ ਉਪਰ ਮੱਖੀਆਂ ਬੈਠੀਆਂ ਹੋਣ ਅਤੇ ਪਿੰਡ ਦੇ ਕੁਝ ਅਮਲੀ ਜਿਹੇ ਵੀ ਬਾਬੇ ਦੇ ਵਿਹੜੇ ਵਿੱਚ ਕੰਧਾਂ ਨਾਲ ਇੰਝ ਕੱਠੇ-ਮੁਠੇ ਜਿਹੇ ਹੋ ਕੇ ਬੈਠੇ ਹੁੰਦੇ ਆ ਜਿਵੇਂ ਫੋਲਡਿੰਗ ਮੰਜੇ ਖੜੇ ਕੀਤੇ ਹੋਣ। ਬੱਸ ਮੌਜਾਂ ਨੇ ਬਾਬੇ ਨੂੰ ਸ਼ਹਿਰ ਦੀਆਂ ਮੋਟੀਆਂ-ਮੋਟੀਆਂ ਬੀਬੀਆਂ ਆ ਕੇ ਬਾਬੇ ਮੂਹਰੇ ਬਹਿ ਜਾਂਦੀਆਂ ਤੇ ਬਾਬਾ ਨਿੰਮਾਂ-ਨਿੰਮਾਂ ਜਿਹਾ ਹੱਸਦਾ ਹੋਇਆ ਬੀਬੀ ਦੇ ਢਿੱਡ ਉਤੇ ਹੱਥ ਫੇਰ ਕੇ ਕਹਿ ਦਿੰਦਾ ਹੈ, "ਬੀਬੀ ਏਨਾ ਵੱਡਾ ਕਾਰਾ......ਓਏ-ਹੋਏ......ਬੀਬੀ ਆਪਣੀ ਗੁਆਂਢਣ ਘਰੋਂ ਕੀ ਖਾਧਾ ਸੀ..?...ਏਨਾ ਸਖ਼ਤ ਤਵੀਤ....ਕਾਲੇ ਇਲਮ ਦਾ ਵੀ ਸਿਰਾ ਆ.......ਜੇ ਇਕ ਦਿਨ ਹੋਰ ਨਾ ਆਉਂਦੀ ਤਾਂ ਤੇਰਾ ਤਾਂ ਰਾਮ ਨਾਮ ਸਤਿ ਹੋ ਜਾਣਾ ਸੀ।"

ਬੱਸ ਫਿਰ ਕੀ... ਬੀਬੀਆ ਦੇ ਤਵੀਤਾਂ ਅਤੇ ਪ੍ਰੇਤਾਂ ਦਾ ਇਲਾਜ ਸ਼ੁਰੂ ਹੋ ਜਾਂਦਾ ਹੈ ਅਤੇ ਬੀਬੀਆਂ ਖਾਲੀ ਰੁਮਾਲ ਲੈ ਕੇ ਘਰਾਂ ਨੂੰ ਰੁਖ਼ਸਤ ਹੋ ਜਾਂਦੀਆਂ ਹਨ। ਇਕ ਦਿਨ ਮੈਂ ਆਪਣੇ ਦਵਾਖਾਨੇ ਅਜੇ ਗਿਆ ਹੀ ਸੀ ਕਿ ਬਾਬੇ ਦੀ ਗੱਡੀ ਆਣ ਖੜੀ ਹੋਈ। ਪਹਿਲਾਂ ਦੋ ਬੀਬੇ ਅਤੇ ਫਿਰ ਦੋ ਬੀਬੀਆ ਗੱਡੀ ਵਿੱਚੋਂ ਉਤਰੀਆਂ। ਬੜੀ ਕਾਹਲੀ ਵਿੱਚ ਮੈਨੂੰ ਆ ਕੇ ਕਹਿਣ ਲੱਗੀਆਂ ਕਿ ਡਾਕਟਰ ਸਾਹਿਬ ਪਹਿਲਾਂ ਬਾਬਾ ਜੀ ਨੂੰ ਵੇਖੋ.....ਪੀੜ ਨਾਲ ਤੜ੍ਹਫ ਰਹੇ ਹਨ। ਮੈਂ ਬਾਬੇ ਦੇ ਕੋਲ ਗਿਆ ਅਤੇ ਪੁਛਿਆ ਕਿ ਕਿ ਇਸ ਨੂੰ ਹੋਇਆ ਕੀ ਹੈ ਤਾਂ ਬਾਬੇ ਦੇ ਬੋਲਣ ਤੋਂ ਪਹਿਲਾਂ ਹੀ ਇਕ ਬੀਬੀ ਨੇ ਕਿਹਾ,"ਬਾਬਾ ਜੀ.... ਕਿਸੇ ਦੇ ਘਰ ਗਏ ਸੀ ਕਿਸੇ ਕਸਰ ਦਾ ਇਲਾਜ ਕਰਨ ਪਰ ਉਹ ਘਰ ਵਾਲੇ ਤਾਂ ਬਾਬੇ ਦੇ ਵੈਰੀ ਨਿਕਲੇ, ਉਹਨਾਂ ਬਾਬਾ ਜੀ ਨੂੰ ਦਹੀਂ ਖਾਣ ਨੂੰ ਦਿੱਤਾ ਅਤੇ ਉਸ ਵਿੱਚ ਕਾਲੇ ਇਲਮ ਨਾਲ ਕੀਤੇ ਤਾਵੀਤ ਪਾਏ ਹੋਏ ਸੀ ...ਬੱਸ ਦਹੀਂ ਖਾਣ ਦੀ ਦੇਰ ਹੋਈ ਕਿ ਬਾਬਾ ਜੀ ਪੀੜ ਨਾਲ ਤੜ੍ਹਫਣ ਲੱਗੇ।"

ਮੈਂ ਆਪਣਾ ਹਾਸਾ ਰੋਕਦਿਆਂ ਕਿਹਾ,"ਬਾਬਾ ਯਾਰ ਤੂੰ ਤਾਂ ਏਨਾ ਜਾਣੀ ਜਾਣ ਹੈਂ ਕਿ ਮੋਟੀਆਂ-ਮੋਟੀਆਂ ਸ਼ਹਿਰੀ ਲਾਲੀਆਂ ਦੇ ਢਿੱਡ ਉਪਰ ਹੱਥ ਫੇਰ ਕੇ ਸਕੈਨਿੰਗ ਵਾਂਗ ਹੀ ਦੱਸ ਦਿੰਦਾ ਹੈਂ ਕਿ ਢਿੱਡ ਵਿੱਚ ਤਾਵੀਤ ਪਏ ਆ........ਪਰ ਤੈਨੂੰ ਆਪ ਨੂੰ ਦਹੀਂ ਵਾਲੀ ਛੋਟੀ ਜਿਹੀ ਕੌਲੀ ਵਿੱਚ ਹੀ ਤਾਵੀਤ ਨਜ਼ਰ ਨਾ ਆਏ....ਕੀ ਗੱਲ ਹੱਥ ਵਾਲੀ ਸਕੈਨਿੰਗ ਨੇ ਕੰਮ ਨਹੀਂ ਕੀਤਾ।"

ਬਾਬੇ ਦੀਆ ਚੇਲੀਆਂ ਤਾਂ ਮੇਰੇ ਵੱਲ ਆਫ਼ਰੀ ਭੇਡ ਵਾਂਗ ਵੇਖਣ ਤੇ ਬਾਬਾ ਸ਼ਰਮਸਾਰ ਜਿਹਾ ਹੋ ਕੇ ਅੱਖਾਂ ਜਿਹੀਆਂ ਘੁੰਮਾਈ ਜਾਵੇ।

ਜਿਹੜੀ ਬੀਬੀ ਦਾ ਕਿਤੇ ਦੋ ਦਿਨ ਬੁਖਾਰ ਨਾਂ ਉਤਰੇ ਉਹੀ ਕਹਿੰਦੀ ਆ ਕਿ ਮੈਨੂੰ ਕੋਈ ਪ੍ਰੇਤ ਚੰਬੜਿਆ ਹੈ। ਪਿਤਾ ਜੀਓ, ਸਮਝ ਨਹੀਂ ਆਉਂਦੀ ਕਿ ਇਹ ਲੋਕ ਤੁਹਾਡੀ ਉਚਾਰੀ ਬਾਣੀ ਕਿਉਂ ਨਹੀਂ ਪੜਦੇ ਪਰ ਜੇ ਕਿਤੇ ਪੜ੍ਹਦੇ ਵੀ ਤਾਂ ਅਰਥ ਆਪਣੀ ਮਰਜ਼ੀ ਅਨੁਸਾਰ ਹੀ ਕਰਦੇ ਹਨ ਕਿ ਬਾਣ ਵਿੱਚ ਵੀ ਤਾਂ ਲਿਖਿਆ ਹੈ ਕਿ,

ਕਈ ਕੋਟਿ ਜਖ੍ਯ ਕਿੰਨਰ ਪਿਸਾਚ ॥ ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥

ਪਰ ਪਤਾ ਨਹੀਂ ਇਹ ਵੀਰ ਸਾਰੀ ਬਾਣੀ ਵਿੱਚ ਪ੍ਰੇਤ ਸ਼ਬਦ ਦੇ ਅਰਥ ਕਿਉਂ ਨਹੀਂ ਵਿਚਾਰਦੇ?

ਆਪ ਜੀ ਨੇ ਵੱਖ-ਵੱਖ ਜਾਮਿਆਂ ਵਿੱਚ ਉਚਾਰੀ ਬਾਣੀ ਵਿੱਚ ਪ੍ਰੇਤ ਸ਼ਬਦ ਨੂੰ ਅਨੇਕਾਂ ਰੂਪਾਂ ਵਿੱਚ ਚਿਤਰਿਆਂ ਹੈ ਕਿਤੇ ਆਪ ਜੀ ਨੇ ਮੁਰਦਾ ਸਰੀਰ ਨੂੰ ਪ੍ਰੇਤ ਕਿਹਾ ਹੈ,

1. ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥
   ਜਿਤੁ ਦਿਨਿ ਦੇਹ ਬਿਨਸ ਸੀ ਤਿਤੁ ਵੇਲੇ ਕਹਿਸਨਿ ਪ੍ਰੇਤੁ ॥ (ਪੰਨਾ:134)
2. ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥
   ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥ (ਪੰਨਾ:634)
3. ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ ॥
   ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ ਜਿਨ ਸਿਉ ਸੋਈ ਹੇਤੁ ॥

ਕਿਤੇ ਆਪ ਜੀ ਨੇ ਵਿਕਾਰਾਂ, ਸੰਸਾਰਿਕ ਬੰਧਨਾਂ ਅਤੇ ਮੋਹ ਮਾਇਆ ਵਿੱਚ ਫਸੇ ਜੀਵਾਂ ਲਈ ਵੀ ਪ੍ਰੇਤ ਸ਼ਬਦ ਹੀ ਵਰਤਿਆ ਹੈ,

1. ਮਾਇਆ ਮੋਹੁ ਪਰੇਤੁ ਹੈ ਕਾਮ ਕ੍ਰੋਧ ਅਹੰਕਾਰਾ ॥ (ਪੰਨਾ: 513)
2. ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥
3. ਕਲਿ ਮਹਿ ਪ੍ਰੇਤ ਜਿਨੀ ਰਾਮ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ ॥
4. ਨਾਮ ਵਿਹੂਣੀ ਹੋਈ ਖੇਹ ॥ ਪਸੁ ਪ੍ਰੇਤ ਮੁਗਧ ਤੇ ਬੁਰੀ ॥
5. ਖਿਨ ਮਹਿ ਬਿਨਸਿਓ ਮਹਾ ਪਰੇਤੁ ॥

ਕੁਝ ਪੰਕਤੀਆ ਵਿੱਚ ਆਪ ਜੀ ਨੇ ਪ੍ਰੇਤ ਸ਼ਬਦ ਉਹਨਾਂ ਮਾਇਆ ਵਿੱਚ ਗ੍ਰੱਸੇ ਜੀਵਾਂ ਲਈ ਵਰਤਿਆ ਹੈ ਜੋ ਗੁਰੂ ਦੀ ਸ਼ਰਨ ਵਿੱਚ ਆ ਕੇ ਦੇਵ ਸਰੂਪ ਜੋ ਜਾਂਦੇ ਹਨ ਅਤੇ ਕਿਤੇ ਸਦਾਚਾਰਕ ਭੈਅ ਵਿਚੋਂ ਉਪਜੀ ਪ੍ਰੇਤ ਜੂਨੀ ਦੇ ਉਧਾਰ ਦਾ ਜਿਕਰ ਕੀਤਾ ਹੈ,

1. ਸਤਿਗੁਰਿ ਪਾਇਆ ਪੂਰਾ ਨਾਵਣ ਪਸੂ ਪਰੇਤਹੁ ਦੇਵ ਕਰੈ ॥
2. ਪਸੁ ਪਰੇਤ ਅਗਿਆਨੰ ਉਧਾਰੇ ਇਕ ਖਣੇ ॥

3. ਸਤਿਗੁਰੂ ਜਿਨੁ ਪਰਸਿਆ ਸੇ ਪਸੂ ਪਰੇਤ ਸੁਰਿ ਨਰ ਭਇਆ ॥

4.ਟਕਰਿ ਕਿਰਪਾ ਅੰਤਰਿ ਉਰ ਧਾਰੈ ॥ ਪਸੁ ਪਰੇਤ ਮੁਘਦ ਪਾਥਰ ਕਉ ਤਾਰੈ ॥

5. ਪਸੁ ਪੰਖੀ ਭੂਤ ਅਰੁ ਪ੍ਰੇਤਾ ॥ ਬਹੁ ਬਿਧਿ ਜੋਨੀ ਫਿਰਤ ਅਨੇਕਾ ॥

6. ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰ ਉਤਾਰੈ ॥

ਗੁਰੂ ਪਿਤਾ ਜੀਓ, ਮੈਨੂੰ ਆਪ ਜੀ ਦੀ ਸਾਰੀ ਬਾਣੀ ਵਿੱਚ ਕਿਤੇ ਵੀ ਇਹ ਪ੍ਰਮਾਣ ਨਹੀਂ ਮਿਲਿਆ ਕਿ ਭੂਤ ਕਿਸੇ ਨੂੰ ਚੰਬੜਦਾ ਵੀ ਹੈ ਪਰ ਸਾਡੇ ਅੱਜ ਕੱਲ੍ਹ ਦੇ ਬਾਬੇ ਤਾਂ ਸਾਰਾ ਜ਼ੋਰ ਭੂਤ ਕੱਢਣ ਉਤੇ ਈ ਲਾਈ ਜਾਂਦੇ।

ਬਾਬਿਆਂ ਦੀ ਤਾਂ ਗੱਲ ਛੱਡੋ ਬੀਬੇ ਅਤੇ ਬੀਬੀਆ ਵੀ ਕਿਸੇ ਤੋਂ ਘੱਟ ਨਹੀਂ। ਬੀਬੀਆਂ ਦੇ ਤਾਂ ਅੱਜਕੱਲ੍ਹ ਕੇਸਾਂ ਦੇ ਹੀ ਇਨੇ ਨਮੂਨੇ ਆ ਕੇ ਬੰਦਾ ਸੁਣ ਕੇ ਹੀ ਪਾਗਲ ਹੋ ਜਾਂਦਾ.......ਤੁਸੀਂ ਤਾਂ ਬਾਬਰਬਾਣੀ ਉਚਾਰਦਿਆਂ ਕਿਹਾ ਸੀ ਕਿ ਜਿੰਨ੍ਹਾਂ ਸਿਰਾਂ ਉਪਰ ਕੇਸਾਂ ਦੀਆਂ ਪੱਟੀਆਂ ਸੋਹਣੀਆਂ ਲੱਗਦੀਆਂ ਸੀ ,ਜਾਲਮਾਂ ਨੇ ਉਹ ਕੇਸ ਮੁੰਨ ਸੁਟੇ ਅਤੇ ਤ੍ਰੀਮਤਾਂ ਨੂੰ ਹਾਲੋਂ ਬੇਹਾਲ ਕਰ ਦਿੱਤਾ ਪਰ ਜਦੋਂ ਤੁਸੀਂ ਅੱਜ ਕਿਤੇ ਇਹਨਾਂ ਦੇ ਆ ਕੇ ਕੇਸਾਂ ਦਾ ਹਾਲ ਵੇਖੋ ਤਾਂ ਤੁਸੀਂ ਹੈਰਾਨ ਹੋ ਕੇ ਭਾਈ ਮਰਦਾਨਾ ਜੀ ਨੂੰ ਕਹਿਣਾ ਹੈ ਕਿ ਮਰਦਾਨਿਆਂ ਆਹ ਕਿਹੜੇ ਬਾਬਰ ਨੇ ਹਮਲਾ ਕਰ ਦਿੱਤਾ? ਅਤੇ ਮਰਦਾਨਾ ਜੀ ਨੇ ਦੱਸਣਾ ਬਾਬਾ ਇਹ ਬਾਬਰ ਦੇ ਹਮਲੇ ਦਾ ਅਸਰ ਨਹੀਂ ਇਹ ਤਾਂ ਬਾਲੀਵੁੱਡ ਨੇ ਹਮਲਾ ਕੀਤਾ....।

ਬੀਬੇ ਵੀ ਕਿਸੇ ਖੇਤਰ ਵਿੱਚ ਪਿਛੇ ਨਹੀਂ ਇਹਨਾਂ ਨੂੰ ਵੀ ਹਰ ਉਮਰੇ ਜਵਾਨ ਦਿੱਸਣ ਦੀ ਅੱਗ ਲਗੀ ਹੋਈ ਆ....ਕਿਸੇ ਬਾਹਰੀ ਪ੍ਰੇਤ ਨੇ ਤਾਂ ਕੀ ਚੰਬੜਨਾ ਹੈ, ਇਹਨਾਂ ਤਾਂ ਖੁਦ ਹੀ ਆਪਣਾ ਕਈ ਤਰਾਂ ਦੇ ਰੰਗ ਲਾ ਲਾ ਕੇ ਮੂੰਹ ਕਾਲਾ ਕਰੀ ਫਿਰਦੇ ਨੇ।

ਮੈਨੂੰ ਅਕਸਰ ਆਪ ਜੀ ਦੇ ਬੋਲ ਯਾਦ ਆਉਂਦੇ ਹਨ ਕਿ ਜੇ ਵਾਲ ਕਾਲੇ ਕਰਕੇ ਦੂਰ ਕਰ ਵੀ ਲਉਗੇ ਤਾਂ ਚਿਹਰੇ ਦੀਆਂ ਝੁਰੜੀਆਂ ਨੇ ਹੀ ਸਭ ਕੁਝ ਜਾਹਿਰ ਕਰ ਦੇਣਾ ਹੈ,

ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥

ਇਕ ਇਤਿਹਾਸ ਘਟਨਾ ਕਈ ਵਾਰ ਯਾਦ ਆਉਂਦੀ ਹੈ ਕਿ ਕਹਿੰਦੇ ਹਨ ਕਿ ਵਾਰੀ ਸ਼ੇਰ-ਏ-ਪੰਜਾਬ ਰਣਜੀਤ ਸਿੰਘ ਨੇ ਹਿਨਾ (ਮਹਿੰਦੀ) ਲਗਾ ਕੇ ਦਾਹੜੀ ਰੰਗਦਾਰ ਕਰ ਲਈ ਅਤੇ ਜਦੋਂ ਅਕਾਲੀ ਫੂਲਾ ਸਿੰਘ ਜੀ ਇਸ ਗੱਲ ਦਾ ਪਤਾ ਲੱਗਾ ਤਾਂ ਉਹਨਾਂ ਨੇ ਇਕ ਸਿੰਘ ਦੇ ਹੱਥ ਸੁਨੇਹਾ ਭੇਜਿਆ ਕਿ,

ਉਹ ਨੂੰ ਆਖੀਂ ਬੁਢੇ ਢੱਗੇ ਨੂੰ, ਕਿਉਂ ਕਾਲਾ ਕਰਦਾਂ ਬੱਗੇ ਨੂੰ।

ਜਦ ਅੰਤ ਬੁਢਾਪਾ ਆ ਰਹਿਣਾ, ਮੂੰਹ ਕਾਲਾ ਕਰਕੇ ਕੀ ਲੈਣਾ।

ਕਹਿੰਦੇ ਨੇ ਕਿ ਉਸ ਤੋਂ ਬਾਅਦ ਰਣਜੀਤ ਸਿੰਘ ਨੇ ਫਿਰ ਕਦੀਂ ਕਲਫ਼ ਨਹੀਂ ਲਗਾਇਆ, ਪਰ ਹੁਣ ਤਾਂ ਸਿਖਾਂ ਵਿੱਚ ਜਵਾਨ ਲੱਗਣ ਅਤੇ ਉਮਰ ਘਟਾਉਣ ਦੀ ਦੋੜ ਲੱਗੀ ਹੋਈ ਹੈ, ਆਪ ਜੀ ਨਾਲ ਇਕ ਵਿਅੰਗ ਸਾਂਝਾ ਕਰਦਾ ਹਾਂ।

ਇਕ ਵਾਰੀ ਇਕ ਪਿੰਡ ਵਿੱਚ ਇਕ ਬਾਬਾ ਆ ਵੜਿਆ ਅਤੇ ਆਪਣੇ ਵੈਦਖਾਨੇ ਦੇ ਬਾਹਰ

ਇਹ ਫੱਟਾ ਲਿਖ ਕੇ ਲਗਾ ਦਿੱਤਾ ਕਿ ਮੈਂ ਐਸੀ ਪੁੜੀ ਤਿਆਰ ਕੀਤੀ ਹੈ ਜਿਸ ਦੇ ਖਾਣ ਨਾਲ ਤੀਹ ਸਾਲ ਉਮਰ ਘੱਟ ਜਾਂਦੀ ਹੈ।

ਬੱਸ ਫਿਰ ਕੀ ਸੀ....ਬਾਬੇ ਦੀ ਦੁਕਾਨ ਉਪਰ ਤਾਂ ਤਿਲ ਸਿੱਟਣ ਨੂੰ ਥਾਂ ਨਾਂ ਰਿਹਾ, ਜਦੋਂ ਸਾਡੇ ਪਿੰਡ ਵਾਲੀ ਮੱਘਰ ਦੀ ਘਰਵਾਲੀ ਬੰਤੋ ਨੂੰ ਪਤਾ ਲੱਗਾ ਕਿ ਬਾਬਾ ਦੀ ਪੁੜੀ ਨਾਲ ਉਮਰ ਘੱਟਦੀ ਹੈ ਤਾਂ ਉਹਦੀ ਤਾਂ ਅੱਡੀ ਜਮੀਨ 'ਤੇ ਨਾਂ ਲੱਗੇ ,

ਬਾਬਾ ਇਕ ਦੁਕਾਨ ਖੋਲ੍ਹਣ ਲਈ ਪਿੰਡ ਵਿੱਚ ਆ ਗਿਆ ਜੀ।
ਉਮਰ ਛੋਟੀ ਦੀਆਂ ਪੁੜੀਆਂ ਦਾ ਉਨੇ ਫੱਟਾ ਲਾ ਲਿਆ ਜੀ।
ਕਹਿੰਦਾ ਇਕ ਪੁੜੀ ਨਾਲ, ਕਰਾਮਾਤ ਝੱਟ ਪੱਟ ਹੋ ਜਾਊਗੀ।
ਕੁਝ ਪਲਾਂ ਦੇ ਅੰਦਰ ਉਮਰ ਵੀਹ ਸਾਲ ਘੱਟ ਹੋ ਜਾਊਗੀ।
ਬੰਤੋ ਨੇ ਜਦ ਸੁਣਿਆ, ਬਾਬਾ ਦਿਲ ਵਿੱਚ ਵੜ ਗਿਆ ਜੀ।
ਉਮਰ ਘਟਾਉਣ ਦਾ ਚਾਅ ਉਹਨੂੰ ਸਿਰ ਤੱਕ ਚੜ੍ਹ ਗਿਆ ਜੀ।
ਝੱਟ ਚੁੱਕ ਕੇ ਫੋਨ ਪੁੱਤ ਨੂੰ ਵਿਦੇਸ਼ 'ਚ ਕਰ ਦਿੱਤਾ।
ਮੰਗਵਾ ਕੇ ਬਾਹਰੋਂ ਪੈਸੇ ਖੀਸਾ ਨੋਟਾਂ ਨਾਲ ਭਰ ਲੀਤਾ।
ਗਈ ਬਾਬੇ ਦੇ ਕੋਲ ਨਾਲ ਹੀ ਮੱਘਰ ਤੁਰ ਪਿਆ ਜੀ।
ਉਹ ਨੂੰ ਵੀ ਬੁਢਾਪਾ ਘਟਾਉਣ ਦਾ ਫੁਰਨਾ ਫੁਰ ਗਿਆ ਜੀ।
ਤਿੰਨ ਹਜ਼ਾਰ ਦੀ ਪੁੜੀ ਇਕ ਤਾਂ ਬਹੁਤ ਸਵੱਲੀ ਸੀ।
ਉਮਰ ਘਟਾਉਣ ਦੇ ਚਾਅ ਨੇ ਕਰਤੀ ਬੰਤੋ ਝੱਲੀ ਜੀ।
ਬਾਰਾਂ ਹਜ਼ਾਰ ਪੂਜ ਕੇ ਪੁੜੀਆਂ ਚਾਰ ਲੈ ਲਈਆਂ ਜੀ।
ਬੰਨ ਕੇ ਕੰਨੀ ਨਾਲ ਦੁਪੱਟੇ ਸਾਂਭੀਆਂ ਗਈਆਂ ਜੀ।

ਘਰ ਆ ਕੇ ਬੰਤੋ ਨੇ ਇਕ ਪੁੜੀ ਖ਼ਾ ਲਈ....ਕਹਿੰਦੇ ਪਲਾਂ ਵਿੱਚ ਹੀ ਬੁਢਾਪਾ ਪਿਘਲਣ ਲੱਗਾ ਅਤੇ ਬੰਤੋ ਤੀਹਾਂ ਕੁ ਸਾਲਾਂ ਦੀ ਮੁਟਿਆਰ ਬਣ ਗਈ। ਮੱਘਰ ਵੇਖ ਕੇ ਹੈਰਾਨ ਹੋ ਗਿਆ ਅਤੇ ਇਕ ਪੁੜੀ ਉਹ ਵੀ ਖਾ ਗਿਆ। ਬੱਸ ਫਿਰ ਕੀ ਸੀ ਪਲਾਂ ਵਿੱਚ ਹੀ ਬੁਢਾ ਬੁਢੜੀ ਸੱਜ ਵਿਆਹੀ ਜੋੜੀ ਵਿੱਚ ਬਦਲ ਗਏ। ਬੰਤੋ ਨੇ ਝੱਟ ਪੁੱਤ ਨੂੰ ਫੋਨ ਕਰਕੇ ਪੁੜੀਆ ਦੇ ਕਮਾਲ ਬਾਰੇ ਦੱਸਿਆ, ਵਿਦੇਸ਼ ਵਿੱਚ ਬੈਠਾ ਪੁਤ ਬੜਾ ਹੈਰਾਨ ਹੋਇਆ ਅਤੇ ਕਹਿੰਦਾ ਕਿ ਬੀਬੀ ਮੈਂ ਵੀ ਬਾਬੇ ਨੂੰ ਮਿਲਣਾ ਆ....ਬੱਸ ਮੈਂ ਵੀ ਅਗਲੇ ਹਫਤੇ ਆਇਆ ਸਮਝੋ। ਬੰਤੋ ਪੁਤ ਦੀ ਆਮਦ ਸੁਣ ਕੇ ਹੋਰ ਖੁਸ਼ ਹੋ ਗਈ ਅਤੇ ਚਾਈਂ- ਚਾਈਂ ਸੌਂ ਗਈ। ਕੁਝ ਦਿਨਾਂ ਬਾਅਦ ਪੁਤ ਨੂੰ ਹਵਾਈ ਅੱਡੇ ਤੋਂ ਲੈਣ ਜਾਣਾ ਸੀ। ਹਵਾਈ ਅੱਡੇ ਜਾਣ ਤੋਂ ਇਕ ਦਿਨ ਪਹਿਲਾਂ ਜਦੋਂ ਅੱਧੀ ਕੁ ਰਾਤ ਹੋਈ ਤਾਂ ਮੱਘਰ ਨੇ ਸੋਚਿਆ ਕਿ ਕਿਉਂ ਨਾ ਇਕ ਪੁੜੀ ਹੋਰ ਖਾ ਲਵਾ ਸਵੇਰੇ ਪੁਤ ਨੂੰ ਵੀ ਲੈਣ ਜਾਣਾ ਏ ....ਮੈਂ ਵੀ ਹੋਰ ਗੱਭਰੂ ਲੱਗੂੰਗਾ......ਬੱਸ ਫੇਰ ਕੀ ਸੀ ਨਾਮਾ ਪੁੜੀ ਖਾ ਕੇ ਸੌਂ ਗਿਆ।

ਅਗਲੇ ਦਿਨ ਬੀਬੀ ਬੰਤ ਕੌਰ ਕਾਰ ਕਰ ਕੇ ਹਵਾਈ ਅੱਡੇ 'ਤੇ ਪਹੁੰਚ ਗਈ .........ਲਾਲ ਸੂਟ ਅਤੇ ਉਤੇ ਫੁਲਕਾਰੀ ਲੈ ਜਦੋਂ ਪੱਤ ਨੂੰ ਪਛਾਣ ਕੇ ਮਿਲੀ ਤਾਂ ਪੁੱਤ ਇਕ ਕੁੜਤਾ ਚੁੱਕੇ ਜਵਾਕ

ਨੂੰ ਵੇਖ ਕੇ ਬੜਾ ਹੈਰਾਨ ਹੋਇਆ ਅਤੇ ਨਾਲ ਹੀ ਰੋਹ ਵਿੱਚ ਆ ਕੇ ਕਹਿੰਦੇ,

ਇਹ ਚੰਦ ਨਵਾਂ ਕੀ ਚਾੜ੍ਹਿਆ, ਇਹ ਕਿਹੜਾ ਕਾਕਾ ਚੁਕਿਆ ਏ।
ਕਹਿੰਦੀ, "ਹੋਰ ਜਵਾਕ ਨਹੀਂ ਜੰਮਿਆ ਮੈਂ ਤੇਰਾ ਭਾਪਾ ਚੁਕਿਆ ਏ"।
ਮੈਨੂੰ ਵੇਖ ਜ਼ਵਾਨ ਇਹ ਪੁੜੀਆਂ ਵੱਧ ਨਿਗਲ ਗਿਆ ਹੈ।
ਇਸੇ ਕਰਕੇ 'ਬਾਬਾ ਮੱਘਰ' ਹੁਣ 'ਬੇਬੀ' 'ਚ ਬਦਲ ਗਿਆ ਹੈ।

ਪਿਤਾ ਜੀ ਇਹ ਤਾਂ ਮੈਨੂੰ ਵੀ ਪਤਾ ਕਿ ਇਹ ਕੋਈ ਸਚਾਈ ਨਹੀਂ ਪਰ ਕਈ ਵਾਰ ਮਨ ਪ੍ਰਚਾਵੇ ਲਈ ਇਹੋ ਜਿਹੀਆਂ ਗੱਲਾਂ ਸੋਚ ਕੇ ਤੁਹਾਡੇ ਨਾਲ ਸਾਂਝੀਆਂ ਕਰ ਲੈਂਦਾ ਹਾਂ। ਅਣਜਾਣ ਜਾਣ ਕੇ ਖਿਮਾ ਕਰਨਾ,

ਸਤਿਕਾਰ ਸਹਿਤ,
ਤੁਹਾਡੇ ਚਰਨ ਸੇਵਕਾਂ ਦੇ ਚਰਨਾਂ ਦੀ ਧੂੜ
—ਸੁਖਪ੍ਰੀਤ ਸਿੰਘ ਉਦੋਕੇ



# ਵਿਸ਼ਾ-ਵਡਭਾਗ ਸਿੰਹੁ ਦੇ 'ਭੂਤ ਰਿਪੇਲੈਂਟ ਸੈਂਟਰ' ਦਾ ਦਰਬਾਰੀ ਦ੍ਰਿਸ਼

ਅਦਬ-ਸਤਿਕਾਰ ਯੋਗ ਗੁਰੂ ਪਿਤਾ ਜੀਓ,

*ਵਾਹਿਗੁਰੂ ਜੀ ਕਾ ਖਾਲਸਾ॥*

*ਵਾਹਿਗੁਰੂ ਜੀ ਕੀ ਫਤਹਿ॥*

ਪਾਤਸ਼ਾਹ ਜੀਓ, ਤੁਸੀਂ ਘਟ-ਘਟ ਕੇ ਅੰਤਰ ਕੀ ਜਾਨਤ ਅਤੇ ਬ੍ਰਹਿਮੰਡ ਵਿੱਚ ਹੋ ਰਹੇ ਵਰਤਾਰੇ ਅਤੇ ਹਰੇਕ ਜੀਵ ਦੀ ਮਨੋਦਸ਼ਾ ਨੂੰ 'ਅੰਤਰ ਕੀ ਜਾਨਤ' ਹੋ। ਸੰਸਾਰ ਦੀ ਹਰ ਕਾਰ ਆਪ ਜੀ ਦੀ ਰਜ਼ਾ ਅਧੀਨ ਹੈ, ਫਿਰ ਵੀ ਆਲੇ-ਦੁਆਲੇ ਵਾਪਰ ਰਹੇ ਕੁਮਾਰਗੀ ਵਰਤਾਰਿਆਂ ਸਦਕਾ ਜਦੋਂ ਹਿਰਦਾ ਵਲੂੰਧਰਿਆ ਜਾਂਦਾ ਹੈ, ਮਨੋਦਸ਼ਾ ਬਹਤੁ ਹੀ ਪ੍ਰਭਾਵਿਤ ਹੋ ਜਾਂਦੀ ਹੈ ਤਾਂ ਆਪਣੇ ਹਿਰਦੇ ਦੇ ਦਰਦ ਨੂੰ ਸਾਂਝਾ ਕਰਨ ਲਈ ਕਲਮ-ਦਵਾਤ ਲੈ ਕੇ ਬੈਠ ਜਾਂਦਾ ਹਾਂ ਅਤੇ ਆਪਣੇ ਦਰਦ ਨੂੰ ਕੁਝ ਸ਼ਬਦਾਂ ਦਾ ਰੂਪ ਦੇ ਕੇ ਇਸ ਪੱਤਰ ਨੂੰ ਆਪ ਦੇ ਚਰਨਾਂ ਵਿਚ ਇਹ ਕਹਿ ਕੇ ਸਮਰਪਿਤ ਕਰ ਦਿੰਦਾ ਹਾਂ ਕਿ -

ਅਦਬ ਸੇ ਸਰ ਝੁਕਾਨਾ, ਤੁਮ ਮੇਰੀ ਸਰਕਾਰ ਕੇ ਆਗੇ।
ਮੇਰੇ ਗ਼ਮ ਕਾ ਹਰੇਕ ਕਿੱਸਾ ਬਿਆਂ ਕਰਨਾ, ਮੇਰੇ ਦਿਲਦਾਰ ਕੇ ਆਗੇ।

ਮੇਰੇ ਲਿਖੇ ਹੋਏ ਇਹ ਵੇਦਨਾਮਈ ਸ਼ਬਦ ਸ਼ਾਇਦ ਕੁਝ ਵੀਰਾਂ ਲਈ ਕੇਵਲ ਮਨੋਰੰਜਨ ਜਾਂ ਵਿਅੰਗਮਈ ਤੇ ਹਾਸਰਸ ਭਰਪੂਰ ਪੇਸ਼ਕਾਰੀਆਂ ਹਨ, ਪਰ ਤੁਸੀਂ ਤਾਂ ਜਾਣਦੇ ਹੋ ਕਿ ਇਹ ਮੇਰੇ ਅਣ-ਵਗੇ ਹੰਝੂ ਹਨ, ਮੇਰੇ ਹਿਰਦੇ ਦਾ ਦਰਦ ਹਨ ਜੋ ਛਲਕ ਕੇ ਇਸ ਆਸ ਨਾਲ ਕਾਗਜ਼ ਦੀ ਛਾਤੀ ਉਪਰ ਖਿੱਲਰ ਜਾਂਦੇ ਹਨ ਕਿ ਸ਼ਾਇਦ ਕਿਸੇ ਕਰਮਕਾਂਡੀ ਅਤੇ ਕੁਮਾਰਗ ਪਏ ਵੀਰ-ਭੈਣ ਦੀਆਂ ਅੱਖਾਂ ਖੁੱਲ੍ਹ ਜਾਣ ਤੇ ਆਪਣੇ ਸਾਈਂ ਦੇ ਚਰਨਾਂ ਵਿੱਚ ਬਿਆਨ ਕੀਤੀ ਮੇਰੀ ਵੇਦਨਾ ਦਾ ਕਿੱਸਾ, ਕੋਈ ਸਾਰਥਕ ਸਾਧਨ ਬਣ ਕੇ ਮੇਰੀ ਸਾਧਨਾ ਸੰਪੂਰਨ ਕਰੇ। ਕਦੀ ਕਦੀ ਤਾਂ ਇੰਜ ਮਹਿਸੂਸ ਹੁੰਦਾ ਹੈ ਕਿ -

ਮੈਨੇ ਤੋ ਕੀਆ ਪਰਦਾ-ਏ-ਅਸਰਾਰ ਕੋ ਭੀ ਚਾਕ,
ਦੇਰੀਨਾ ਹੈ ਤੇਰਾ ਮਰਜ਼-ਏ-ਦੌਰ-ਏ-ਇਲਾਹੀ।

ਅਰਥਾਤ, ਮੈਂ ਤਾਂ ਹਰ ਰਾਜ਼ ਤੋਂ ਪਰਦਾ ਚੁੱਕਣ ਦੀ ਕੋਸ਼ਿਸ਼ ਕਰਦਾ ਹਾਂ ਪਰੰਤੂ ਇਹ ਰੋਗ ਤਾਂ ਇੰਨਾ ਗਭੀਰ ਹੈ ਕਿ ਕੇਵਲ ਸ਼ਬਦਾਂ ਦੀ ਜੰਗ ਕਾਫ਼ੀ ਨਹੀਂ ਹੈ। ਕੌਮ ਦੀ ਇਸ ਵਿਗੜੀ ਹੋਈ ਹਾਲਤ ਅਤੇ ਦਰਪੇਸ਼ ਅਨੇਕਾਂ ਔਕੜਾਂ ਦਾ ਤਸੱਵਰ ਕਰਦੇ ਤਾਂ ਇੰਜ ਪ੍ਰਤੀਤ ਹੁੰਦੀ ਹੈ,

ਜਿਵੇਂ ਵਾਕ ਸ਼ਕਤੀ ਵੀ ਜਵਾਬ ਦੇ ਗਈ ਹੋਵੇ -

ਮੇਰੀ ਬਿਗੜੀ ਹੁਈ ਤਕਦੀਰ ਕੋ ਰੋਤੀ ਹੈ ਗੋਆਈ।

ਹਰ ਪਾਸੇ ਕਰਮਕਾਂਡਾਂ, ਬਿਪਰਵਾਦ, ਪੰਥ ਵਿਰੋਧੀ ਸਾਜ਼ਿਸ਼ਾਂ, ਦੇਹਧਾਰੀ ਗੁਰੂ-ਡੰਮ੍ਹ, ਆਦਿ ਅਨੇਕਾਂ ਹੀ ਤਾਕਤਾਂ ਦਾ ਠਾਠਾਂ ਮਾਰਦਾ ਐਸਾ ਸਮੁੰਦਰ ਹੈ ਕਿ ਪੰਥਕ ਬੇੜੀ ਭਿਆਨਕ ਲਹਿਰਾਂ ਦੀ ਸ਼ਿਕਾਰ ਹੈ। ਹੋਰ ਤਾਂ ਹੋਰ ਆਪਣੇ ਆਪ ਨੂੰ ਪੰਥਪ੍ਰਸਤ ਅਖਵਾਉਣ ਉਪਰ ਵੀ ਪੰਥ ਦਰਦ ਦੇ ਪਾਏ ਜਾਂਦੇ ਵਾਸਤਿਆਂ ਦਾ ਕੋਈ ਅਸਰ ਨਹੀਂ, ਕਲਮਜ਼ਾਰ ਵੀਰਾਂ ਦੀਆਂ ਅਪੀਲਾਂ-ਦਲੀਲਾਂ ਦਾ ਕੋਈ ਪਰਭਾਵ ਨਹੀਂ,ਸ਼ਾਇਦ -

ਮਰਦੇ ਨਾਦਾਂ ਪਰ ਕਲਮੇ ਨਰਮੋ ਨਾਜ਼ੁਕ ਬੇਅਸਰ।

ਆਪ ਜੀ ਵੱਲੋਂ ਸੰਸਾਰ ਮੰਚ ਉਪਰ ਪ੍ਰਗਟ ਕੀਤੇ ਖਾਲਸਾ ਪੰਥ ਦੀ 300 ਸਾਲਾ ਵਰ੍ਹੇਗੰਢ ਮਨਾਉਣ ਦਾ ਫੈਸਲਾ ਸਮੁੱਚੀ ਲੀਡਰਸ਼ਿਪ ਨੇ ਲਿਆ ਸੀ, ਕੌਮ ਨੂੰ ਅੰਮ੍ਰਿਤਧਾਰੀ ਬਣਾਉਣ ਦਾ ਟੀਚਾ ਮਿਥਿਆ ਗਿਆ ਸੀ ,ਪਰ ਕੌਮ ਦੀ ਜੋ ਅਧੋਗਤੀ ਹੋ ਰਹੀ ਹੈ, ਆਪ ਤੋਂ ਗੁੱਝੀ ਨਹੀਂ ਹੈ। ਕਿਸੇ ਅਦੀਬ ਦਾ ਕਥਨ ਹੈ -

ਯਹ ਮਿਸਰਾ ਲਿਖ ਦੀਆ ਕਿਸ ਸ਼ੋਖ ਨੇ ਮਹਿਰਾਬ-ਏ-ਮਸਜਿਦ ਪਰ?

ਯੇ ਨਾਦਾਂ ਗਿਰ ਗਏ ਸਿਜਦੋਂ ਮੇਂ ਜਬ ਵਕਤ ਕਯਾਮ ਆਯਾ।

ਅੰਮ੍ਰਿਤਧਾਰੀ ਤਾਂ ਸ਼ਾਇਦ ਘੱਟ ਤਿਆਰ ਹੋਏ ਹੋਵਣ ਪਰੰਤੂ ਕਰਮਕਾਂਡੀ, ਡੇਰੇਦਾਰ ਅਤੇ ਸੰਘੀਏ ਇਨ੍ਹਾਂ ਜਸ਼ਨਾਂ ਦੀ ਆੜ ਓਹਲੇ ਵਧੇਰੇ ਸਰਗਰਮ ਹੋ ਗਏ।

ਚਲੋ ਖ਼ੈਰ! ਪਿਤਾ ਜੀਓ, ਆਪ ਜੀ ਨਾਲ ਇਕ ਹੱਡਬੀਤੀ ਸਾਂਝੀ ਕਰਦਾ ਹਾਂ। ਕੁਝ ਹੀ ਦਿਨ ਹੋਏ ਦਾਸ ਨੂੰ ਭੂਤਾਂ ਦੇ ਮੁੱਖ ਕੇਂਦਰ 'ਡੇਰਾ ਬਾਬਾ ਵਡਭਾਗ ਸਿੰਘ' ਜਾਣ ਦਾ ਮੌਕਾ ਮਿਲਿਆ। ਚੀਫ਼ ਸਾਹਿਬ ਯਾਨੀ ਕਿ 'ਨਾਹਰ ਸਿੰਘ' ਅੰਕਲ ਜੀ ਦੇ ਤਾਂ ਦਰਸ਼ਨ ਨਹੀਂ ਹੋ ਸਕੇ ਪਰੰਤੂ ਪਹੁੰਚੀਆਂ ਹੋਈਆਂ 'ਸੰਗਤਾਂ' ਦੀਆਂ ਦਿਲਕਸ਼ਿਸ਼ ਹਰਕਤਾਂ ਸਦਕਾ ਹਰ 'ਮਾਈ ਭਾਈ' ਵਿਚੋਂ ਚੀਫ਼ ਸਾਹਿਬ (ਭੂਤ) ਦੇ ਹੀ ਦਰਸ਼ਨ ਹੁੰਦੇ ਸਨ। ਅਜੇ ਦਾਸ ਡੇਰੇ ਤੋਂ ਕਾਫੀ ਪਿੱਛੇ ਹੀ ਸੀ ਕਿ ਇਕ ਪਰਵਾਸੀ ਮਜ਼ਦੂਰ ਨੇ ਮੋਢਾ ਹਿਲਾ ਕੇ ਆ ਪੁੱਛਿਆ,''ਸਰਦਾਰ ਜੀ, ਬੜਭਾਗ ਸਿੰਘ ਕਾ ਡੇਰਾ ਕਿਧਰ ਹੈ?''

ਦਾਸ, ''ਮੈਨੇ ਭੀ ਵਡਭਾਗ ਸਿੰਘ ਕੇ ਡੇਰੇ ਹੀ ਜਾਨਾ ਹੈ,ਮੇਰੇ ਪੀਛੇ-ਪੀਛੇ ਚਲੇ ਆਈਏ।''

ਪਰਵਾਸੀ ਮਜ਼ਦੂਰ ਨੇ ਫਿਰ ਸਵਾਲ ਕੀਤਾ, ''ਸਰਦਾਰ ਜੀ, ਬਾਬਾ ਜੀ ਕਾ ਨਾਮ ਵਡਭਾਗ ਸਿੰਘ ਹੀ ਯਾ ਬੜਭਾਗ ਸਿੰਘ ?''

ਮੈਂ ਥੋੜ੍ਹਾ ਜਿਹਾ ਸੋਚ ਕੇ ਜਵਾਬ ਦਿੱਤਾ, ''ਭਾਈ ਸਾਹਿਬ,ਜਬ ਅੰਮ੍ਰਿਤਪਾਨ ਕਰਕੇ ਖਾਲਸਾ ਸਜਾ ਥਾ ਤੋ, ਯਹ ਵਡਭਾਗ ਸਿੰਘ ਥਾ, ਪਰੰਤੂ ਜਬ ਯਹ ਭੂਤ-ਪ੍ਰੇਤ ਨਿਕਾਲਨੇ ਕੇ ਕਾਮ ਮੇਂ ਫਿਰ ਪੜ ਗਿਆ ਔਰ ਦਲ-ਖਾਲਸਾ ਸੇ ਡਰ ਕਰ 'ਬੜ ਚੜ੍ਹ' ਕਰ 'ਭਾਗ' ਗਿਆ ਤੋ ਅਬ ਇਸਕਾ ਨਾਮ ਬੜ+ਭਾਗ ਸਿੰਘ ਹੀ ਦਰੁਸਤ ਹੈ।''

ਕਿਸੇ ਵੀਰ ਦੁਆਰਾ ਲਿਖੀ ਲਿਖਤ ਵਿੱਚ ਦਾਸ ਨੇ ਪੜ੍ਹਿਆ ਸੀ ਕਿ ਇਹ ਭੂਤ-

ਸਪੈਸ਼ਲਿਸਟ ਬਾਬਾ ਜੀ ਧੀਰ ਮੱਲ ਦੀ ਪੰਜਵੀਂ ਪੁਸ਼ਤ ਵਿਚੋਂ ਸਨ ਅਤੇ ਭੂਤ ਕੱਢਣ ਦੇ 'ਮਾਹਿਰ' ਸਨ। ਇਸ ਦਾ ਪਹਿਲਾ ਨਾਮ ਵਡਭਾਗ ਰਾਏ ਸੀ। ਇਸ ਦੀ ਜਲੰਧਰ ਦੇ ਹਾਕਮਾਂ ਨਾਲ ਬੜੀ ਅਣਬਣ ਹੋ ਗਈ ਅਤੇ ਇਸ ਨੇ ਦਲ ਖਾਲਸਾ ਤੋਂ ਮਦਦ ਮੰਗੀ। ਦਲ ਖਾਲਸਾ ਨੇ ਇਸ ਦੇ ਬੇਨਤੀ ਨੂੰ ਪ੍ਰਵਾਨ ਕਰਕੇ ਜਲੰਧਰ ਦੇ ਹਾਕਮ ਦੀ ਸੁਧਾਈ ਕੀਤੀ ਤਾਂ ਇਹ ਅੰਮ੍ਰਿਤ ਛਕ ਕੇ ਵਡਭਾਗ ਸਿੰਘ ਬਣ ਗਿਆ। ਪਰੰਤੂ ਥੋੜ੍ਹਾ ਸਮਾਂ ਹੀ ਅੰਮ੍ਰਿਤਧਾਰੀ ਰਿਹਾ ਅਤੇ ਫਿਰ ਅੰਮ੍ਰਿਤ ਦੀ ਮਰਯਾਦਾ ਦਾ ਤਿਆਗ ਕਰਕੇ ਭੂਤਨੇ ਕੱਢਣ ਦੀ 'ਪ੍ਰੈਕਟਿਸ' ਸ਼ੁਰੂ ਕਰ ਦਿੱਤੀ। ਜਦੋਂ ਦਲ ਖਾਲਸਾ ਨੂੰ ਇਸ ਦੀ ਇਸ ਦੁਸ਼ਟਤਾ ਦਾ ਪਤਾ ਲੱਗਾ ਤਾਂ ਦਲ ਖ਼ਾਲਸਾ ਨੇ ਇਸ 'ਤੇ ਚੜ੍ਹਾਈ ਕੀਤੀ, ਉਸ ਸਮੇਂ ਇਹ ਵਡਭਾਗ ਸਿੰਘ, ਬੜਭਾਗ ਸਿੰਘ ਬਣ ਕੇ ਪਹਾੜਾਂ ਵੱਲ ਭੱਜ ਗਿਆ ਅਤੇ ਧੀਰਮੱਲੀਆਂ ਦੀ ਗੱਦੀ ਦਾ ਵਾਰਸ ਬਣ ਕੇ ਪਹਾੜਾਂ ਵਿੱਚ 'ਭੂਤ ਰਿਪੇਲੈਂਟ ਸੈਂਟਰ' ਖੋਲ੍ਹ ਲਿਆ।

ਜਦੋਂ ਦਾਸ ਥੋੜ੍ਹਾ ਪੈਦਲ ਚੱਲਣ ਤੋਂ ਬਾਅਦ ਅਗੇ ਪਹੁੰਚਿਆ ਤਾਂ ਮੰਜ਼ਰ ਵੇਖਣ ਯੋਗ ਸੀ, ਅਨੇਕਾਂ ਹੀ ਭੂਤ ਸਪੈਸ਼ਲਿਸਟ ਬਾਬੇ ਤੇ ਉਨ੍ਹਾਂ ਅੱਗੇ ਭੂਤਗ੍ਰਸਤ ਬੀਬੀਆਂ ਦੇ ਵੱਗ। ਹਰੇਕ ਬਾਬਾ ਆਪਣੇ ਗਾਹਕਾਂ ਨੂੰ ਭੇਡਾਂਦੇ ਇੱਜੜ ਵਾਂਗ ਲੈ ਕੇ ਇਧਰ ਉਧਰ ਫਿਰ ਰਿਹਾ ਸੀ ਜਿਵੇਂ ਗੁੱਜਰ ਮੱਝਾਂ ਲੈ ਕੇ ਫਿਰਦੇ ਹਨ। ਕਦੀ ਕਦੀ ਜੈਕਾਰਾ ਛੱਡਿਆ ਜਾਂਦਾ, ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ। ਇਸ ਜੈਕਾਰੇ ਨੂੰ ਸੁਣ ਕੇ ਦਾਸ ਬੜਾ ਹੈਰਾਨ ਹੋਇਆ ਕਿ ਭੂਤ ਦਾ ਸੰਬੰਧ ਤਾਂ ਕਾਲ ਨਾਲ ਹੈ, ਜਿਥੇ ਅਕਾਲ ਦੇ ਨਾਮ ਦੀ ਗੂੰਜਾਰ ਪੈ ਰਹੀ ਹੋਵੇ, ਉਥੇ ਭੂਤਾਂ ਦਾ ਕੀ ਕੰਮ? ਫਿਰ ਮੈਨੂੰ ਤਰਸ ਆਉਂਦਾ ਸੀ, ਇਨ੍ਹਾਂ ਲੋਕਾਂ ਦੀ ਮਨੋਦਸ਼ਾ 'ਤੇ ਜਿਹੜੇ ਵਿਚਾਰੇ ਭੂਤਾਂ ਨਾਲ ਵੀ ਬੇਵਫ਼ਾਈ ਕਰ ਰਹੇ ਸਨ। ਇਨ੍ਹਾਂ ਨੂੰ ਤਾਂ ਖਾਲਸਈ ਜੈਕਾਰੇ ਦੀ ਥਾਂ, ਭੂਤਮਈ ਨਾਅਰਾ ਲਗਾ ਕੇ ਭੂਤ ਮਹਾਰਾਜ ਨਾਲ ਵਫ਼ਾ ਕਰਨੀ ਚਾਹੀਦੀ ਹੈ ਤੇ ਕਹਿਣਾ ਚਾਹੀਦਾ ਹੈ -

ਊਤੋਂ ਕੇ ਊਤ, ਬਖਸ਼ੇਂਗੇ ਪੂਤ।
ਪ੍ਰੇਮ ਸੇ ਬੋਲੋ, ਅਸਤਿ ਸ੍ਰੀ ਭੂਤ।

ਪੁੱਤਰ ਬਖਸ਼ਣ ਤੋਂ ਗੱਲ ਯਾਦ ਆ ਗਈ। ਕੁਝ ਲੋਕ ਇਕ ਬਾਬੇ ਦੀ 'ਸੁਯੋਗ' ਅਗਵਾਈ ਵਿਚ 'ਦਰਬਾਰ' ਦੇ ਅੰਦਰ ਮੱਥਾ ਟੇਕਣ ਜਾ ਰਹੇ ਹਨ। ਬੈਂਡ ਵਾਜੇ ਵੱਜ ਰਹੇ ਹਨ, ਬਾਬਾ ਜੀ 'ਨਾਹਰ ਸਿੰਘ ਜੀ ਜੈ' ਦੇ ਨਾਅਰੇ ਲਗਾ ਰਹੇ ਸਨ। ਕੁਝ ਬੀਬੀਆਂ ਦੇ ਵਾਲ ਖਿੱਲਰੇ ਹੋਏ ਸਨ ਅਤੇ ਉਹ ਬੜੇ ਜੋਸ਼ ਵਿਚ ਆ ਕੇ ਸਿਰ ਘੁੰਮਾ ਰਹੀਆਂ ਸਨ। ਪੁੱਛਣ ਤੇ ਪਤਾ ਲੱਗਾ ਕਿ ਬੀਬੀ ਦੇ ਘਰ ਪੁੱਤਰ ਨੇ ਜਨਮ ਲਿਆ ਹੈ, ਜੋ ਬਾਬਾ ਵਡਭਾਗ ਸਿੰਘ ਜੀ ਦੀ ਕ੍ਰਿਪਾ ਸਦਕਾ ਸੰਸਾਰ ਮੰਚ ਉਪਰ 'ਪ੍ਰਗਟ' ਹੋਇਆ ਹੈ। ਮੈਨੂੰ ਕਿਸੇ ਅਦੀਬ ਦੀ ਗੱਲ ਯਾਦ ਆ ਗਈ -

ਦਾਦੂ ਦੁਨੀਆਂ ਬਾਵਰੀ ਮੜੀਆਂ ਪੂਜਹਿ ਊਤ।
ਜੋ ਬੇਚਾਰੇ ਕਬਰ ਮੇਂ ਕਿਆ਼ ਬਖਸ਼ੇਂਗੇ ਪੂਤ?

ਅੱਗੇ ਜਾ ਕੇ ਤੱਕਿਆ ਤਾਂ ਕੁਝ 'ਕ੍ਰਿਪਾਨਧਾਰੀ' ਵੀ ਇਸ ਕਾਰਜ ਵਿਚ ਮੋਹਰੀ ਸਨ। ਮੈਂ ਬੜਾ ਹੈਰਾਨ ਸੀ ਜਿਸ ਵਿਚਾਰੇ (ਬੜਭਾਗ ਸਿੰਘ) ਨੇ ਖੁਦ ਦੋ ਵਿਆਹ ਕਰਵਾਏ, ਪਰੰਤੂ

ਔਲਾਦ ਦਾ ਸੁਖ ਨਸੀਬ ਨਾ ਹੋਇਆ, ਉਹ ਕਿਸੇ ਨੂੰ ਪੁੱਤਰ ਦੀ ਦਾਤ ਕੀ ਬਖਸ਼ੇਗਾ?

'ਦਰਬਾਰ' ਦੇ ਅੰਦਰ ਦਾ ਨਜ਼ਾਰਾ ਵੀ ਵੇਖਣਯੋਗ ਸੀ। ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਸੀ ਪਰ ਅੰਦਰ 'ਭੂਤ ਅੰਕਲ ਜੀ' ਨੂੰ ਪ੍ਰਸੰਨ ਕਰਨ ਵਾਸਤੇ 'ਭੂਤ-ਪ੍ਰਸੰਗ' ਬੜੀ ਹੀ ਸ਼ਰਧਾ ਨਾਲ ਪੜ੍ਹੇ ਜਾ ਰਹੇ ਸਨ। ਅੰਦਰ ਦਾ ਵਾਤਾਵਰਨ ਬੜਾ ਭਿਆਨਕ ਸੀ, ਢੋਲਕੀਆਂ ਛੈਣਿਆਂ ਦੀਆਂ ਦਿਲ-ਕੰਬਾਊ ਆਵਾਜ਼ਾਂ 'ਤੇ ਸਿਰ ਮਾਰਦੀਆਂ ਬੀਬੀਆਂ, ਜਿਵੇਂ ਗਰਦਨਾਂ ਵਿਚ ਵਿਦੇਸ਼ੀ ਬਾਲ-ਬੈਰਿੰਗ ਫਿੱਟ ਕਰਵਾਏ ਹੋਣ। ਬਾਬਿਆਂ ਕੋਲੋਂ ਚਪੇੜਾਂ ਖਾ ਖਾ ਕੇ, ਆਈ ਚਿਹਰੇ ਦੀ ਲਾਲੀ ਤਾਂ ਵੇਖਣ ਯੋਗ ਸੀ -

ਇਸ ਸਾਦਗੀ ਪੇ ਕੌਨ ਨਾ ਮਰ ਜਾਏ ਐ ਖੁਦਾ?

ਜਦੋਂ ਕੁਝ 'ਅੰਮ੍ਰਿਤਧਾਰੀ' ਅਥਵਾ 'ਕ੍ਰਿਪਾਨਧਾਰੀ' ਵੀਰਾਂ ਨੂੰ ਇਥੇ ਆਉਣ ਦਾ ਸਬੱਬ ਪੁੱਛਿਆ ਤਾਂ ਬੜੇ ਫ਼ਖ਼ਰ ਨਾਲ ਉਨ੍ਹਾਂ ਜੁਆਬ ਦਿੱਤਾ ਕਿ ਬਾਬਾ ਜੀ ਗੁਰੂ ਜੀ ਦੀ ਅੰਸ਼ ਵਿਚੋਂ ਹਨ। ਪਾਤਸ਼ਾਹ ਜੀ! ਮੈਂ ਬੜਾ ਹੈਰਾਨ ਹੋਇਆ ਕਿ ਤੁਸੀਂ ਤਾਂ ਕਿਹਾ ਸੀ ਕਿ :

ਜਾਤਿ ਬਰਨ ਕੁਲ ਸਹਸਾ ਚੂਕਾ
ਗੁਰਮਤਿ ਸਬਦਿ ਬੀਚਾਰੀ ॥

(ਸਾਰਗ ਮ : 1, ਪੰਨਾ 1198)

ਪਰ ਇੰਜ ਲੱਗਦਾ ਹੈ ਕਿ ਖਾਲਸਾ ਅਖਵਾਉਣ ਵਾਲੇ ਵੀ ਸ਼ਬਦ ਗੁਰੂ ਨੂੰ ਤ੍ਰਿਸਕਾਰ ਕੇ 'ਭੂਤ ਗੁਰੂ' ਨਾਲ ਜੁੜਨਾ ਵਧੇਰੇ ਫ਼ਖ਼ਰ ਦੀ ਬਾਤ ਸਮਝਦੇ ਹਨ ਪਰੰਤੂ ਐਸੇ ਬਹੁਰੂਪੀਆਂ ਦਾ ਪੰਥਕ ਵਾੜੀ ਨੂੰ ਕੀ ਲਾਭ?

ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥

(ਬਾਰਹਮ ਮਾਹਾ ਮਾਂਝ ਮ : 5, ਪੰਨਾ 133)

'ਦਰਬਾਰ' ਅੰਦਰ ਹੁੰਦੀ ਸ਼ਬਦ ਗੁਰੂ ਸਿਧਾਂਤ ਦੀ ਬੇਅਦਬੀ ਨੂੰ ਤੱਕ, ਮੈਂ ਧੌਲੀਧਾਰ ਵੱਲ ਨੂੰ ਚੱਲ ਪਿਆ ਜਿਹੜੀ ਕਿ ਭੂਤ ਰੋਗੀਆਂ ਵਾਸਤੇ 'ਵਾਸ਼ਿੰਗ ਮਸ਼ੀਨ' ਦਾ ਕੰਮ ਕਰਦੀ ਹੈ। ਰਸਤੇ ਵਿਚ ਜੋ ਨਜ਼ਾਰਾ ਤੱਕਿਆ ਭਾਈ ਨੰਦ ਲਾਲ ਜੀ ਦੇ ਕੁਝ ਸ਼ਬਦ ਯਾਦ ਆ ਗਏ :

ਅਜ਼ ਨਿਦਾਏ ਨਾਕਾਇ ਲੈਲਾ ਸ਼ੋਰੀਦਾ ਅਮ।
ਹਮਚੂ ਮਜਨੂ ਮਸਤ ਗਸ਼ਤੋ ਰਹਿ ਸੂਇ ਸਹਰਾ ਗ੍ਰਿਫਤ।

ਲੈਲਾ ਦੀ ਉਠਨੀ ਦੇ ਗਲ ਪਈ ਟੱਲੀ ਦੀ ਆਵਾਜ਼ ਸੁਣ ਕੇ ਮਜਨੂੰ ਮਸਤ ਹੋ ਗਿਆ ਤੇ ਆਵਾਜ਼ ਦੇ ਪਿੱਛੇ ਪਿੱਛੇ ਹੋ ਤੁਰਿਆ।

ਬਸ ਇਸ ਤਰ੍ਹਾਂ ਹੀ ਭੂਤ ਵਾਲੇ ਬਾਬਿਆਂ ਵੱਲੋਂ ਵਜਾਈਆਂ ਜਾ ਰਹੀਆਂ ਢੋਲਕੀਆਂ ਅਤੇ ਛੈਣਿਆਂ ਦੀਆਂ ਆਵਾਜ਼ਾਂ ਨਾਲ ਬੀਬੀਆਂ ਮਸਤ ਹੋ ਕੇ ਧੌਲੀਧਾਰ ਵੱਲ ਨੂੰ ਪਾਗ਼ਲਾਂ ਵਾਂਗ ਤੁਰੀਆਂ ਜਾ ਰਹੀਆਂ ਸਨ। ਹਰ ਪਾਸੇ ਇੰਦਰਪੁਰੀ ਦੇ ਨਜ਼ਾਰੇ ਸਨ। ਕਈ ਨੌਜਵਾਨ ਉਮਰ ਦੀਆਂ ਬੀਬੀਆਂ ਨੂੰ ਚੰਬੜੇ ਭੂਤਾਂ ਤੋਂ ਨਿਜ਼ਾਤ ਦਿਵਾਉਣ ਲਈ, ਬਾਬੇ ਚਿਮਟਿਆਂ, ਥੱਪੜਾਂ ਦੀ ਵਰਤੋਂਕਰ ਰਹੇ ਸਨ, ਕਿਉਂਕਿ ਕੁੱਟਣਾ ਤਾਂ ਪੈਂਦਾ ਹੀ ਹੈ, ਸਖ਼ਤ ਜਾਨ ਆਸ਼ਕ ਦੀ ਦਵਾ ਭਲਾ ਵੈਦ ਕੀ

ਕਰ ਸਕਦਾ ਹੈ?

ਤਬੀਬ ਆਸ਼ਿਕਿ ਬੇਦਰਦ ਰਾ ਦਵਾ ਚਿ ਕੁਨਦ।

(ਭਾਈ ਨੰਦ ਲਾਲ ਜੀ)

ਬਾਬਿਆਂ ਵੱਲੋਂ ਕੁੱਟਮਾਰ ਕਰਕੇ, ਧੂਫਾਂ ਧੁਖਾ ਕੇ ਭੂਤ ਰੋਗ ਤੋਂ ਪੀੜਤ ਬੀਬੀਆਂ ਦਾ ਇਲਾਜ ਕੀਤਾ ਜਾ ਰਿਹਾ ਸੀ, ਵਧੇਰੇ ਬੀਬੀਆਂ ਨੌਜਵਾਨ ਉਮਰ ਦੀਆਂ ਸਨ। ਪਿਤਾ ਜੀਓ, ਮੇਰੇ ਮਨ ਅੰਦਰ ਖਿਆਲ ਆ ਰਿਹਾ ਸੀ ਕਿ ਜੇਕਰ ਇਸ ਨਜ਼ਾਰੇ ਨੂੰ ਵਾਰਿਸ ਸ਼ਾਹ ਵਰਗਾ ਅਲਬੇਲਾ ਜਿਹਾ ਮਸਤ ਸੂਫ਼ੀ ਸ਼ਾਇਰ ਤੱਕ ਲਵੇ ਤਾਂ ਉਸ ਵਿਚਾਰੇ ਦੀ ਮਨੋਦਸ਼ਾ ਕੀ ਹੋਵੇਗੀ? ਉਹ ਵਿਚਾਰਾ ਤਾਂ ਧਾਰਮਿਕ ਰਵਾਇਤਾਂ ਦਾ ਇੰਨਾ ਪਾਬੰਦ ਹੈ ਕਿ ਜੰਗ ਵਿਚ ਟੁੱਟ ਗਏ ਹਜ਼ਰਤ ਮੁਹੰਮਦ ਸਾਹਿਬ ਦੇ ਦੰਦ ਨੂੰ ਵੀ ਸ਼ਹੀਦ ਲਿਖਦਾ ਹੈ -

ਦਿੱਤੀ ਜ਼ਹਿਰ ਤਕਦੀਰ ਨੇ ਹਸਨ ਤਾਈਂ, ਸੀਸ ਸ਼ਾਹ ਹੁਸੈਨ ਦਾ ਕੱਟਦੀ ਹੈ।
ਵਾਰਿਸ ਨਬੀ ਦਾ ਦੰਦ ਸ਼ਹੀਦ ਹੋਇਆ, ਤਕਦੀਰ ਨਾ ਕਿਸੇ ਤੋਂ ਹਟਦੀ ਹੈ।

ਪਰ ਅੱਜ ਜਦੋਂ ਉਹ ਕਰਮਕਾਂਡਾਂ ਤੋਂ ਕੋਹਾਂ ਦੂਰ ਰਹਿਣ ਵਾਲੀ ਕੌਮ ਦੀਆਂ ਬੀਬੀਆਂ ਨੂੰ ਕਰਮਕਾਂਡਾਂ ਵਿੱਚ ਗਲਤਾਨ ਹੋਇਆ ਵੇਖੇਗਾ ਤਾਂ ਯਕੀਨਨ ਹੀ ਇਸ ਕੌਮ ਦੀ ਦਸ਼ਾ 'ਤੇ ਹੰਝੂ ਕੇਰਦੀ ਹੋਈ ਉਸ ਦੀ ਕਲਮ ਖੁਦ-ਬ-ਖੁਦ ਲਿਖੇਗੀ -

ਤੁਰੀਆਂ ਜਾਂਦੀਆਂ ਵੇਖੀਆਂ ਕੁਝ ਨਾਰਾਂ, ਡੇਰੇ ਭੂਤ ਕਢਾਵਣ ਚੱਲੀਆਂ ਨੇ।
ਇਕ ਰਾਹ ਭੈੜਾ, ਦੂਜਾ ਭੂਤ ਕੈੜਾ, ਤੀਜਾ ਬਾਬਿਆਂ ਰਾਹਾਂ ਮੱਲੀਆਂ ਨੇ।
ਧੌਲੀ ਧਾਰ ਹੇਠਾਂ ਬਾਬੇ ਇੰਝ ਕੁੱਟਦੇ, ਜੱਟ ਕੁੱਟਦੇ ਜਿਵੇਂ ਛੱਲੀਆਂ ਨੇ।
ਧੂਫਾਂ ਧੁਖਾ ਕੇ ਬਾਬੇ ਭੂਤ ਕੱਢਦੇ, ਛੈਣੇ ਖੜਕਦੇ ਵੱਜਦੀਆਂ ਟੱਲੀਆਂ ਨੇ।
ਨਕਲੀ ਵਾਲਾਂ ਅਨੇਕ ਕਈ ਗੁੱਤਾਂ, ਸਿਰ ਮਾਰਦਿਆਂ ਮਿੱਟੀ ਵਿਚ ਰਲੀਆਂ ਨੇ।
ਗੁਰੂ ਛੱਡ ਕੇ ਭੂਤਾਂ ਨੂੰ ਮੰਨਣ ਵਾਲੇ, ਦੇਂਦੇ ਪੁੱਤਾਂ ਲਈ ਗੈਰਾਂ ਦੀਆਂ ਬਲੀਆਂ ਨੇ।
ਪੈਸੇ ਧੇਲੇ ਤਾਂ ਲੁਟ ਲਏ ਬਾਬਿਆਂ ਨੇ, ਕੁੱਟ ਖਾ ਕੇ ਘਰਾਂ ਨੂੰ ਚੱਲੀਆਂ ਨੇ।
'ਉਦੋਕੇ' ਨਾਲ ਸ਼ਰਮ ਦੇ ਮਰਨ ਮਾਪੇ, ਜਿਨ੍ਹਾਂ ਕੁਆਰੀਆਂ ਸਾਧਾਂ ਕੋਲ ਘੱਲੀਆਂ ਨੇ।

ਧੌਲੀਧਾਰ ਪਾਸ ਪਹੁੰਚ ਕੇ ਜੋ ਨਜ਼ਾਰਾ ਤੱਕਿਆ ਬੜਾ ਅਜੀਬੋ ਗਰੀਬ ਸੀ। ਹਰ ਪਾਸੇ ਤਵੀਤ, ਵਾਲ, ਆਰਟੀਫੀਸ਼ੀਅਲ ਵਾਲ, ਜ਼ਨਾਨੇ-ਮਰਦਾਨੇ ਬਸਤਰ ਅਤੇ ਚੱਪਲਾਂ ਦੇ ਜੋੜੇ ਖਿੱਲਰੇ ਪਏ ਸਨ। ਕਿਉਂ....? 'ਬਾਬਾ ਜੀ' ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਧੌਲੀਧਾਰ ਹੇਠ 'ਸ਼ੁੱਧੀ' ਉਪਰੰਤ ਉਹ ਬਸਤਰ ਦੁਬਾਰਾ ਧਾਰਨ ਨਹੀਂ ਕਰਨੇ ਜਿਹੜੇ ਪਹਿਲਾਂ ਪਹਿਨੇ ਹੋਣ ਕਿਉਂਕਿ ਸ਼ਾਇਦ 'ਭੂਤ ਅੰਕਲ ਜੀ' ਸਰੀਰ 'ਤੇ ਨਹੀਂ ਬਲਕਿ ਸੁੰਦਰ ਬਸਤਰਾਂ ਅਤੇ ਬਾਟਾ ਦੀਆਂ ਜੁੱਤੀਆਂ ਉਪਰ ਮੋਹਿਤ ਹੋਏ ਹੋਵਣ। ਇੰਜ ਲੱਗਦਾ ਸੀ ਜਿਵੇਂ ਸਾਰੇ ਪੰਜਾਬ ਨੂੰ ਹੀ ਭੂਤ ਚੰਬੜੇ ਹੋਵਣ। ਬਸਤਰ ਉਤਾਰ ਕੇ ਧੌਲੀਧਾਰ ਤੇ ਇਸ਼ਨਾਨ ਲਈ ਲਾਈਨਾਂ ਵਿਚ ਇੰਝ ਖੜ੍ਹੇ ਸਨ ਜਿਵੇਂ ਫੌਜ ਵਿਚ ਭਰਤੀ ਹੋਣ ਆਏ ਬੇਰੁਜ਼ਗਾਰ ਨੌਜਵਾਨਾਂ ਦੀਆਂ ਲਾਈਨਾਂ ਲੱਗੀਆਂ ਹੋਣ।

ਧੌਲੀਧਾਰ ਹੇਠਾਂ 'ਪਾਵਨ ਇਸ਼ਨਾਨ' ਕਰਨ ਵਾਸਤੇ ਕਤਾਰਾਂ ਵਿਚ ਲੱਗੀਆਂ ਬੀਬੀਆਂ ਦੀ ਦਸ਼ਾ ਵੀ ਬੜੀ ਤਰਸਯੋਗ ਸੀ, ਵਾਲ ਖਿੱਲਰੇ ਹੋਏ ਸਨ, ਚੁੰਨੀਆਂ ਸਿਰਾਂ ਤੋਂ ਗਾਇਬ ਸਨ, ਵੰਗਾਂ ਟੁੱਟ ਟੁੱਟ ਕੇ ਖਿੱਲਰੀਆਂ ਹੋਈਆਂ ਸਨ। ਕਦੀ ਸ. ਜਵਾਹਰ ਸਿੰਘ ਦੀ ਮੌਤ ਬਾਰੇ ਸ਼ਾਹ ਮੁਹੰਮਦ ਨੇ ਰਾਣੀ ਚੰਦ ਕੌਰ ਦੇ ਮੂੰਹੋਂ ਇਹ ਸ਼ਬਦ ਕਢਾਏ ਸਨ ,

ਸ਼ਾਹ ਮੁਹੰਮਦ ਪੈਣਗੇ ਵੈਣ ਡੂੰਘੇ, ਜਦੋਂ ਹੋਣ ਪੰਜਾਬਣਾਂ ਰੰਡੀਆਂ ਜੀ।

ਪਰੰਤੂ ਅਜ ਬੇਸ਼ੱਕ ਡੇਰੇ ਭੂਤ ਕਢਾਉਣ ਲਈ ਆਈਆਂ ਇਨ੍ਹਾਂ ਪੰਜਾਬਣਾਂ ਦੇ ਸਿਰ ਦੇ ਸਾਈਂ ਸਲਾਮਤ ਹਨ ਪਰੰਤੂ ਹੁਲੀਆ ਬਿਲਕੁਲ ਵੈਣ ਪਾਉਂਦੀਆਂ ਔਰਤਾਂ ਵਰਗਾ। ਜੇਕਰ ਕਿਤੇ ਅੱਜ ਸ਼ਾਹ ਮੁਹੰਮਦ ਇਹ ਨਜ਼ਾਰਾ ਤੱਕ ਲੈਂਦਾ ਤਾਂ ਆਪਣੀ ਨਵੀਂ ਰਚਨਾ 'ਭੂਤਨਾਮਾ ਬੀਬੀਆਂ ਦਾ' ਰਚਦਾ ਹੋਇਆ ਸ਼ਾਇਦ ਇੰਜ ਲਿਖਦਾ,

ਭੂਤਾਂ ਕੋਲੋਂ ਛੁਟਕਾਰਾ ਪਾਉਣ ਵਾਸਤੇ, ਸਾਧਾਂ ਕੋਲੋਂ ਖਹਾਉਂਦੀਆਂ ਜੁੰਡੀਆਂ ਜੀ।
ਚਿਮਟੇ ਖਾ ਕੇ ਮਾਰਦੀਆਂ ਖ਼ੂਬ ਚੀਕਾਂ, ਜਦੋਂ ਸਿਰਾਂ 'ਤੇ ਵੱਜਦੀਆਂ ਡੰਡੀਆਂ ਜੀ।
ਵਾਲ ਖਿਲਾਰ ਕਤਾਰਾਂ 'ਚ ਇੰਝ ਲੱਗੀਆਂ, ਜਿਵੇਂ ਹੋ ਗਈਆਂ ਹੋਵਣ ਰੰਡੀਆਂ ਜੀ।
ਸ਼ਾਹ ਮੁਹੰਮਦ ਖਾਲਸਾ ਪੰਥ ਸੁੱਤਾ, ਇੱਜਤਾਂ ਲੁੱਟ ਲਈਆਂ ਸਾਧ ਪਾਖੰਡੀਆਂ ਜੀ।

ਧੌਲੀਧਾਰ 'ਤੇ ਇਸ਼ਨਾਨ ਕਰਨ ਲਈ ਵੀ ਕਈ ਤਰ੍ਹਾਂ ਦੇ ਹਰਬੇ ਵਰਤਦੀਆਂ ਹਨ ਇਹ ਬੀਬੀਆਂ। ਜਿਨ੍ਹਾਂ ਨੂੰ ਵਧੇਰੇ ਸ਼ੈਤਾਨ ਭੂਤ ਚੰਬੜੇ ਹੁੰਦੇ ਹਨ ਜੇਕਰ ਵਾਰੀ ਆਉਣ ਦੀ ਨਾ ਉਮੀਦ ਹੋਵੇ ਅਤੇ ਖੜ੍ਹੇ ਖੜ੍ਹੇ ਥਕਾਵਟ ਹੋ ਜਾਵੇ ਤਾਂ ਕਈ 'ਸੂਝਵਾਨ' ਬੀਬੀਆਂ ਜ਼ੋਰ ਦੀ ਚੀਕ ਮਾਰ ਕੇ ਡਿੱਗ ਪੈਂਦੀਆਂ ਹਨ। ਕੋਲ ਖੜ੍ਹੇ ਸੇਵਾਦਾਰ ਚੀਕਾਂ ਮਾਰਦੀ ਬੀਬੀ ਨੂੰ ਫੜ ਕੇ 'ਐਮਰਜੈਂਸੀ' ਕੇਸ ਸਮਝਦੇ ਹੋਏ ਸਭ ਤੋਂ ਪਹਿਲਾਂ ਧੌਲੀਧਾਰ ਵੱਲ ਨੂੰ ਲੈ ਤੁਰਦੇ ਹਨ ਅਤੇ ਰਸਤੇ ਦੀਆਂ 'ਸੰਗਤਾਂ' ਵੀ ਝੱਟ ਰਸਤਾ ਦਿੰਦੀਆਂ ਹਨ ਜਿਵੇਂ ਕਿਸੇ ਮੰਤਰੀ ਦੀ ਸਾਇਰਨ ਵਾਲੀ ਗੱਡੀ ਨੂੰ ਸਾਇਕਲ ਸਵਾਰ ਰਸਤਾ ਦਿੰਦੇ ਹਨ।

ਬਸ ਧੌਲੀਧਾਰ ਹੇਠਾਂ 'ਇਸ਼ਨਾਨ' ਕਰਨ ਦੀ ਹੀ ਦੇਰ ਹੁੰਦੀ ਹੈ ਕਿ ਬੀਬੀਆਂ ਬਿਲਕੁਲ ਸ਼ਾਂਤ ਹੋ ਕੇ ਬੈਠ ਜਾਂਦੀਆਂ ਹਨ ਜਿਵੇਂ ਦਾਗਦਾਰ ਕੱਪੜਾ ਵਾਸ਼ਿੰਗ ਮਸ਼ੀਨ ਵਿਚੋਂ ਉਜਲਾ ਹੋ ਨਿਕਲਦਾ ਹੈ, ਪਰ ਹਾਲਤ ਫਿਰ ਉਹੀ ਦੀ ਉਹੀ ਰਹਿੰਦੀ ਹੈ :

ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ॥

(ਸਲੋਕ ਵਾਰਾਂ ਤੇ ਵਧੀਕ ਮ: 1, ਪੰਨਾ 1411)

ਭੂਤ ਕੱਢਣ ਦੇ ਸਪੈਸ਼ਲਿਸਟ ਬਾਬੇ ਵੀ ਆਧੁਨਿਕ ਮੀਡੀਆ ਸਾਧਨਾਂ ਵਾਂਗ ਆਪਣੇ ਫ਼ਨ ਦੀ ਮਸ਼ਹੂਰੀ ਕਰਦੇ ਹਨ, ਜਿਵੇਂ ਟੈਲੀਵਿਜ਼ਨ ਉਪਰ ਮਾਡਲ ਬੀਬੀਆਂ ਡਿਟਰਜੈਂਟ ਪਾਊਡਰ ਦੀ ਮਸ਼ਹੂਰੀ ਦਿੰਦੀਆਂ ਆਖਦੀਆਂ ਹਨ -

"ਅਬ ਦਾਗ ਢੂੰਢਤੇ ਰਹਿ ਜਾਓਗੇ, ਬਸ ਏਕ ਚੁਟਕੀ ਮੇਂ ਦਾਗ ਗਾਇਬ।"

ਇਸ ਤਰ੍ਹਾਂ ਹੀ ਧੌਲੀਧਾਰ ਹੇਠਾਂ ਭੂਤ ਗ੍ਰਸਤਾਂ 'ਤੇ ਚਪੇੜਾਂ ਦੀ ਬਰਸਾਤ ਕਰਨ ਉਪਰੰਤ

ਬੜੇ ਨਾਟਕੀ ਢੰਗ ਨਾਲ ਆਪਣੀ ਮਸ਼ਹੂਰੀ ਕਰਦੇ ਆਖਦੇ ਮਹਿਸੂਸ ਹੁੰਦੇ ਹਨ -

"ਅਬ ਭੂਤ ਢੂੰਢਤੇ ਰਹਿ ਜਾਉਗੇ, ਬਸ ਬੀਸ ਚਪੇੜੋਂ ਮੇਂ ਭੂਤ ਗਾਇਬ।"

ਜੋ ਕੁਝ ਦਾਸ ਨੇ ਤੱਕਿਆ ਹੈ ਆਪ ਜੀ ਨਾਲ ਸਾਂਝਾ ਕੀਤਾ ਹੈ, ਵਿਰਲੇ ਹੀ ਹਨ ਜਿਨ੍ਹਾਂ ਨੂੰ ਗੁਰੂ ਨੇ ਰੱਖਿਆ ਹੈ :

ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥

(ਸਿਰੀਰਾਗੁ ਮ:1, ਪੰਨਾ 55)

ਆਪ ਜੀ ਦੇ ਚਰਨਾਂ ਵਿੱਚ ਸੀਸ ਨਿਵਾਉਂਦਾ ਹੋਇਆ, ਨੇਹੁੰ ਭਰੇ ਨੈਣਾਂ ਨਾਲ ਬੇਨਤੀ ਕਰਦਾ ਹਾਂ:

ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥

(ਸੋਰਠਿ ਮ : 5, ਪੰਨਾ 624)

ਆਪ ਦਾ

—ਸੁਖਪ੍ਰੀਤ ਸਿੰਘ (ਡਾ.)

# ਵਿਸ਼ਾ-ਆਪਣੀ ਮਾਂ ਬੋਲੀ ਅਤੇ ਗੁਰਮੁਖੀ ਲਿਪੀ ਨੂੰ ਭੁਲਦੇ ਜਾ ਰਹੇ ਅੱਜ ਦੇ ਪੜ੍ਹਾਕੂ ਸਿੱਖ

ਸਤਿਕਾਰਯੋਗ ਗੁਰੂ ਪਿਤਾ ਜੀਓ,

ਅਦਬ ਸਤਿਕਾਰ ਸਹਿਤ ਸਤਿ ਕਰਤਾਰ॥

ਗੁਰੂ ਪਿਤਾ ਜੀਓ, ਪ੍ਰੇਮ ਦੀ ਪਹਿਲੀ ਪੌੜੀ ਤਾਂ ਸ਼ਾਇਦ ਅਦਬ ਹੀ ਹੈ ਕਿਸੇ ਅਦੀਬ ਦਾ ਵੀ ਕਥਨ ਹੈ,

ਅਦਬ ਪਹਿਲਾ ਕਰੀਨਾ ਹੈ, ਮੁਹੱਬਤ ਕੇ ਕਰੀਨੇ ਕਾ।

ਭਾਈ ਨੰਦ ਲਾਲ ਜੀ ਵੀ ਬਿਆਨ ਕਰਦੇ ਹਨ,

ਤਾਲਿਬਾਨ-ਏ-ਹੱਕ ਹਮੇਸ਼ਹ ਬਾ ਅਦਬ,
ਬਾ ਅਦਬ ਬਸ਼ੰਦ ਦਾਇਮ ਬਾ ਅਦਬ।

''ਵਾਹਿਗੁਰੂ ਦੇ ਖੋਜੀ (ਸੱਚ ਦੇ ਵਿਦਿਆਰਥੀ) ਹਮੇਸ਼ਾ ਅਦਬ ਵਿਚ ਹੀ ਰਹਿੰਦੇ ਹਨ, ਹਮੇਸ਼ਾ ਹੀ ਅਦਬ,ਹਰ ਪਲ ਅਦਬ ਬਿਲਕੁਲ ਅਦਬ।

ਪਾਤਸ਼ਾਹ ਜੀਓ, ਅਦਬ ਦੀ ਗੱਲ ਤਾਂ ਸ਼ਾਇਦ ਇਸ ਕਰਕੇ ਛੇੜੀ ਹੈ ਕਿ ਅਸੀਂ ਅਦਬ ਤੋਂ ਦੂਰ ਜਾ ਰਹੇ ਹਾਂ। ਅਸੀਂ ਤਾਂ ਆਪਣੀ ਬੋਲੀ ਦਾ ਅਦਬ ਵੀ ਛੱਡ ਦਿੱਤਾ। ਜਦੋਂ ਮੈਂ ਤੁਹਾਡੇ ਸਮੇਂ ਦਾ ਤਸੱਵਰ ਅੱਖਾਂ ਅੱਗੇ ਲੈ ਕੇ ਆਉਂਦਾ ਹਾਂ, ਇੰਝ ਲਗਦਾ ਧਰਤੀ ਦੀ ਹਰ ਸ਼ੈਅ ਕਿਸੇ ਵਿਸਮਾਦੀ ਅਦਬ ਵਿੱਚ ਰੁੱਕ ਗਈ ਹੋਵੇ, ਹਰ ਪਾਸੇ ਅਨੰਦਮਈ ਸ਼ਾਂਤੀ, ਵਜਦ ਦੇ ਖਿਜਲਈ ਹੁਲਾਰੇ ਤੇ ਮੇਰੇ ਮਾਹੀ ਦੀ ਸੱਦ,...ਸਿੰਘ ਗਰਜ ਵਾਂਗ ਬ੍ਰਹਿਮੰਡ ਵਿਚ ਗੁੰਜਾਰ ਪਾਉਂਦੀ ਹੋਈ... ਮਨ ਅੰਦਰ ਅਜੀਬ ਜਿਹੀ ਹਲਚਲ ਪੈਦਾ ਕਰਦੀ ਹੈ ਕਿਸੇ ਅਦੀਬ ਦੇ ਸ਼ਬਦ ਆਪ ਮੁਹਾਰੇ ਕੰਨਾਂ ਵਿਚ ਗੂੰਜਦੇ ਹਨ,

ਲਗਤੀ ਹੈ ਚੋਟ ਦਿਲਪਰ, ਆਤਾ ਹੈ ਯਾਦ ਜਿਸ ਦਮ,
ਸ਼ਬਨਮ ਕੇ ਆਸੂਓਂ ਪਰ, ਕਲੀਉਂ ਕਾ ਮੁਸਕੁਰਾਨਾ।
ਵੋ ਪਿਆਰੀ ਪਿਆਰੀ ਸੂਰਤ, ਵੋ ਦਿਲ ਕਸ਼ਿਸ਼ ਮੂਰਤ,
ਆਬਾਦ ਜਿਸਕੇ ਦਮ ਸੇ ਥਾ ਮੇਰਾ ਆਸ਼ਿਆਨਾ।

ਮੈਨੂੰ ਯਾਦ ਹੈ ਪਿਤਾ ਜੀ, ਜਦੋਂ ਤੁਸੀਂ ਸੰਸਾਰ ਮੰਚ ਉਪਰ ਜੀਵਾਂ ਦਾ ਉਧਾਰ ਤੇ ਸੁਧਾਰ ਕਰ ਰਹੇ ਸੀ ਤਾਂ ਉਸ ਸਮੇਂ ਵੀ ਧਰਤੀ ਅਤੇ ਰਾਜਨੀਤਿਕ ਲੋਕ ਬੜੇ ਚਾਲਾਕ ਸਨ ਆਹ ਹੁਣ ਦੇ ਰਾਸ਼ਟਰਵਾਦੀਆਂ ਦੇ ਵਡੇਰੇ ਘਰ ਵਿਚ ਤਾਂ ਫ਼ਾਰਸੀ ਨੂੰ ਮਲੇਸ਼ ਭਾਸ਼ਾ ਕਹਿੰਦੇ ਸਨ ਪ੍ਰੰਤੂ ਇਸਲਾਮੀ

ਸ਼ਾਸਕਾਂ ਦੇ ਅਗੇ ਦੂਹਰੇ ਹੋ ਹੋ ਕੇ ਮੀਆਂ ਜੀ ਮੀਆਂ ਜੀ ਆਖ ਕੇ ਸਿਜ਼ਦੇ ਕਰਦੇ ਸਨ,

ਘਰੁ ਘਰੁ ਮੀਆ ਸਭਨਾਂ ਜੀਆ ਬੋਲੀ ਅਵਰ ਤੁਮਾਰੀ ॥

ਅਤੇ ਪਿਤਾ ਜੀਓ, ਤੁਸਾਂ ਤਾਂ ਸਭ ਵੇਖਿਆ ਆਹ ਅੱਜ ਦੇ ਤ੍ਰਿਸ਼ੂਲਧਾਰੀਆਂ ਦੇ ਵਡੇਰੇ ਤਾਂ ਧਰਮ ਕਰਮ ਦੇ ਨਾਲ-ਨਾਲ ਆਪਣੀ ਮਾਤ-ਬੋਲੀ ਵੀ ਵਿਸਾਰ ਗਏ ਸਨ। ਕ੍ਰਿਪਾਨ ਤਾਂ ਖੁੰਢੀ ਹੋਈ ਸੋ ਹੋਈ ਜ਼ੁਬਾਨ ਵੀ ਖੁੰਢੀ ਹੋ ਚੁੱਕੀ ਸੀ ਤਾਂ ਹੀ ਤਾਂ ਸ਼ਾਇਦ ਤੁਸੀਂ ਹਲੂਣਿਆ ਸੀ।

ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥

ਬਾਬਾ ਜੀ, ਤੁਸੀਂ ਤਾਂ ਭਾਸ਼ਾਵਾਂ ਦੇ ਗਿਆਨ ਕੋਸ਼ ਸੀ ਤੁਸੀਂ ਮਾਂ-ਬੋਲੀ ਦਾ ਪਿਆਰ ਸਿਖਾਇਆ ਅਤੇ ਬਾਕੀ ਸੰਸਾਰੀ ਬੋਲੀਆਂ ਦੀ ਜਾਣਕਾਰੀ ਦਾ ਗੁਰ ਵੀ ਦਿੱਤਾ। ਮੈਂ ਤਾਂ ਅਕਸਰ ਸੋਚ ਕੇ ਵੀ ਹੈਰਾਨ ਹੋ ਜਾਂਦਾ ਹਾਂ ਜਦੋਂ ਤੁਸੀਂ ਪੰਜਾਬ ਦੇ ਲੋਕਾਂ ਨਾਲ ਗੱਲ ਕਰਦੇ ਤਾਂ ਪੰਜਾਬੀ ਵਿਚ, ਜੇ ਹਰਿਦੁਆਰ ਦੇ ਪੰਡਿਤਾਂ ਨਾਲ ਚਰਚਾ ਕਰਦੇ ਤਾਂ ਸੰਸਕ੍ਰਿਤ ਵਿਚ ਪਰ ਜੇ ਮੱਕੇ-ਮਦੀਨੇ ਦੇ ਕਾਜ਼ੀਆਂ ਨਾਲ ਚਰਚਾ ਹੁੰਦੀ ਤਾਂ ਫ਼ਾਰਸੀ ਵਿਚ ....ਆਫ਼ਰੀਨ ਹੀ ਕਿਹਾ ਜਾ ਸਕਦਾ ਹੈ।

ਪਰ ਪਿਤਾ ਜੀਓ, ਤੁਹਾਡੇ ਸਿੱਖ ਤਾਂ ਹੁਣ ਬੜੇ ਚਤੁਰ ਹੋ ਗਏ ਨੇ ਇਹਨਾਂ ਤਾਂ ਕਈ ਭਾਸ਼ਾਵਾਂ ਮਿਲਾ ਕੇ ਇਕ ਵੱਖਰੀ ਜਿਹੀ ਭਾਸ਼ਾ ਤਿਆਰ ਕਰ ਲਈ ਹੈ ਕਿਉਂ ਕਿ ਗੁਰਮੁਖੀ ਪੜ੍ਹਦਿਆਂ ਅਤੇ ਪੰਜਾਬੀ ਬੋਲਦਿਆਂ ਸੰਗ ਲਗਦੀ ਏ.... ਬਹੁਤੇ ਪੜ੍ਹ ਲਿਖ ਜੁ ਗਏ ਨੇ। ਬਾਬਾ ਜੀ, ਜਿਵੇਂ ਕਈ ਸਬਜ਼ੀਆਂ ਦੀ ਬਣੀ ਸਬਜ਼ੀ ਨੂੰ ਇਹ ਪੜਾਕੂ 'ਮਿਕਸ ਵੈਜ' ਆਖਦੇ ਹਨ ਇਸੇ ਤਰ੍ਹਾਂ ਹੁਣ ਇਹਨਾਂ ਦੀ ਬੋਲੀ ਵੀ 'ਮਿਕਸ ਵੈਜ' ਵਰਗੀ ਹੈ। ਕਿਸੇ ਅੱਖਰ ਵਿੱਚੋਂ ਹਿੰਦੀ ਦਾ ਸੁਆਦ ਆਉਂਦਾ ਹੈ ਤੇ ਕਿਸੇ ਵਿਚੋਂ ਅੰਗਰੇਜ਼ੀ ਦਾ। ਤੁਹਾਥੋਂ ਕੀ ਲੁਕਿਆ? ਤੁਹਾਨੂੰ ਤਾਂ ਪਤਾ ਹੈ ਮੇਰੀ ਵੈਦਗੀ ਦੀ ਛੋਟੀ ਜਿਹੀ ਦੁਕਾਨ ਹੈ ਪਰ ਮੈਂ ਅਜੇ ਤੱਕ ਉਹ ਵੈਦ ਨਹੀਂ ਬਣ ਸਕਿਆ ਜਿਹੜਾ ਆਪਣਾ ਰੋਗ ਗਵਾ ਸਕਾਂ ਕਿਉਂ ਕਿ ਤੁਸੀਂ ਤਾਂ ਕਹਿੰਦੇ ਹੋ,

ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ।

ਖ਼ੈਰ ! ਮੈਂ ਤਾਂ ਆਪਣਾ ਘਰ ਪੂਰਾ ਕਰਨ ਵਾਲਾ ਨਿੱਕਾ ਜਿਹਾ ਵੈਦ ਹਾਂ... ਵੈਸੇ ਬਾਬਾ ਜੀ ਇਥੇ ਤਾਂ ਵੱਡੇ ਵੱਡੇ ਵੈਦ ਵੀ ਨੇ.... ਵੱਡੇ ਵੱਡੇ ਧਨੰਤਰਾਂ ਦੇ ਚੇਲੇ... ਰੋਗੀ ਦੇ ਅੰਗ ਵੀ ਕੱਢ ਕੇ ਵੇਚ ਦਿੰਦੇ ਆ... ਮੈਂ ਤਾਂ ਬੱਸ ਜੇਬ 'ਚੋ ਪੈਸੇ ਹੀ ਕੱਢਦਾ ਹਾਂ। ਮਾਫ਼ ਕਰਨਾ ਗੱਲ ਤਾਂ ਬੋਲੀ ਦੇ ਅਦਬ ਦੀ ਚਲ ਰਹੀ ਸੀ। ਮੇਰੇ ਕੋਲ ਇਕ ਦਿਨ ਇਕ ਬੀਬੀ ਆਈ ਆਪਣੇ ਛੋਟੇ ਜਿਹੇ ਬੱਚੇ ਦੀ ਦਵਾਈ ਲੈਣ ਵਾਸਤੇ। ਬਾਬਾ ਜੀ ਕੀ ਦੱਸਾਂ ਵਾਲਾਂ ਦਾ ਰੰਗ ਲਾਲ... ਬੁੱਲ ਲਹੂ ਰੰਗੇ... ਅੱਖਾਂ ਨੀਲੀਆਂ,ਵੱਡੇ-ਵੱਡੇ ਨਹੁੰ। ਲੋਕੀਂ ਕਹਿੰਦੇ ਨਾਰੀ ਅਬਲਾ ਹੁੰਦੀ ਮੈਨੂੰ (ਅ) ਬਲਾ ਲੱਗ ਰਹੀ ਸੀ।ਆ ਕੇ ਬੱਚੇ ਦੀ ਦਵਾਈ ਜਿਸ ਤਰ੍ਹਾਂ ਮੰਗੀ ਮੇਰਾ ਇਕ ਸਾਹ ਉਤੇ ਰਹਿ ਗਿਆ ਅਤੇ ਇਕ ਹੇਠਾਂ... ਬੱਸ ਜ਼ੁਬਾਨ ਤਾਲੂ ਨੂੰ ਲੱਗ ਗੀ... ਅੱਖਾਂ ਅੱਡੀਆਂ ਰਹਿ ਗਈਆਂ।ਬੀਬੀ ਕਹਿੰਦੀ,

'ਹੈਲੋ ਡਾਕਟਰ' ਜ਼ਰਾ ਕੁ ਦਿਓ 'ਟੈਨਸ਼ਨ',
'ਪਲੀਜ਼' 'ਟਾਇਮ' ਦੀ ਬਹੁਤ 'ਸ਼ਾਟ' ਹੈ ਜੀ।

'ਮਾਈ' 'ਕਿੱਡ' ਦੇ ਹੈਡ 'ਤੇ ਹੈਂਡ ਰੱਖੋ,
'ਯੇਸਟਰਡੇ' ਦਾ ਕਿੰਨਾ 'ਹੌਟ' ਹੈ ਜੀ।
'ਮਾਈ' 'ਔਨਲੀ' 'ਸਨ' ਨੂੰ ਕਰੋ 'ਹੈਲਥੀ',
ਮੰਝਧਾਰ ਦੇ ਵਿਚ ਮੇਰੀ 'ਬੋਟ' ਹੈ ਜੀ।
ਇਹਦਾ 'ਬੈਲੀ' ਵੀ ਕੁਝ 'ਡਿਸਟਰਬ' ਲੱਗੇ,
ਕੁਝ ਦਿਨਾਂ ਤੋਂ 'ਫੁੱਲ ਡੇ' 'ਵੀਪਦਾ' ਏ।
ਬੱਸ 'ਨੈਪੀਆਂ' ਯੈਲੋ' ਤੇ ਵੈਟ ਕਰਦਾ,
ਨਾ ਕੁਝ 'ਈਟਦਾ' ਤੇ ਨਾਂ 'ਸਲੀਪਦਾ' ਏ।

ਬਾਬਾ ਜੀ, ਵੇਖਿਆ ਨਾ... ਤੁਸੀਂ ਵੀ ਹੈਰਾਨ ਹੋ ਗਏ ਹੋਵੋਗੇ ਕਿ ਕਿਹੋ ਜਿਹੀ ਭਾਸ਼ਾ ਹੈ ਇਹ ਨਾ ਪੰਜਾਬੀ ਨਾ ਹਿੰਦੀ ਤੇ ਨਾ ਅੰਗਰੇਜ਼ੀ। ਤੁਸੀਂ ਤਾਂ ਗਿਆਨ ਦਿੰਦਿਆਂ ਕਿਹਾ ਸੀ ਕਿ ਤਾਲਿਬਾਨ-ਏ-ਹੱਕ (ਸੱਚ ਦੇ ਵਿਦਿਆਰਥੀ) ਨੂੰ ਹਰ ਭਾਸ਼ਾ ਦਾ ਗਿਆਨ ਹੋਵੇ। ਕਿਉਂ ਕਿ ਅਕਸਰ ਪੰਡੇ ਲੋਕ ਆਮ ਜਨਤਾ ਨੂੰ ਭਾਸ਼ਾਈ ਗਿਆਨ ਨਾਲ ਮੂਰਖ ਬਣਾ ਕੇ ਲੁੱਟਦੇ ਹਨ ਤਾਂ ਹੀ ਤਾਂ ਤੁਸੀਂ ਵਿਦਿਆ ਨੂੰ ਪਰਉਪਕਾਰੀ ਕਹਿ ਕੇ ਅਨਪੜ੍ਹਤਾ ਦਾ ਹਨ੍ਹੇਰਾ ਦੂਰ ਕਰਨ ਦੀ ਗੱਲ ਕੀਤੀ। ਖ਼ੈਰ..! ਪੰਡਤਾਂ ਦੀ ਭਾਸ਼ਾਈ ਲੁੱਟ ਤੋ ਇਕ ਗੱਲ ਯਾਦ ਆ ਗਈ,

''ਬਰਸਾਤਾਂ ਦੇ ਦਿਨ ਸਨ। ਲਗਾਤਾਰ ਮੀਂਹ ਵਰ੍ਹ ਰਿਹਾ ਸੀ। ਇਕ ਪੰਡਿਤ ਕੋਲੋਂ ਕਾਫ਼ੀ ਦਿਨ ਜਜ਼ਮਾਨਾਂ ਘਰੋਂ ਰਸਦ ਆਦਿਕ ਨਾ ਲੈਣ ਜਾਇਆ ਗਿਆ ਅਤੇ ਘਰ ਵਿਚੋਂ ਰਸਦ ਆਦਿਕ ਸਭ ਕੁਝ ਖ਼ਤਮ ਹੋ ਗਿਆ। ਵਿਚਾਰੀ ਪੰਡਤਾਣੀ ਰੋਜ਼ ਪੰਡਿਤ ਨੂੰ ਘੂਰੇ ਕਿ ਜੁਆਕ ਭੁੱਖੇ ਮਰੀ ਜਾਂਦੇ ਆ ਤੂੰ ਗੱਲ 'ਚ ਮਾਲਾ ਪਾ ਕੇ ਬੈਠਾ ਰਹਿੰਦੈ। ਘਰ ਵਿਚ ਅੱਗ ਬਾਲਣ ਲਈ ਪਾਥੀਆਂ ਵੀ ਨਹੀਂ। ਪੰਡਿਤ ਨੇ ਬੋਦੀ ਤੇ ਹੱਥ ਫੇਰਿਆ। ਜਿਵੇਂ ਰਿਮੋਟ ਨਾਲ ਟੈਲੀਵੀਜ਼ਨ ਦੇ ਚੈਨਲਾਂ ਦੀ ਖੋਜ ਕਰੀ ਦੀ ਆ ਤੇ ਇਕ ਇਕ ਦਮ ਅੱਖਾਂ ਅਗੇ ਪ੍ਰਕਾਸ਼ ਆ ਗਿਆ। ਸ਼ਰਾਰਤੀ ਹਾਸਾ ਹੱਸਦਾ ਹੋਇਆ ਪੰਡਿਤ ਗੱਲ ਵਿਚ ਭਿਖਾਰੀਆਂ ਵਾਲੀ ਬਗਲੀ ਪਾ ਕੇ ਜਿਮੀਂਦਾਰਾਂ ਦੇ ਪਿੰਡ ਆ ਗਿਆ। ਪਿੰਡ ਵੜਦਿਆਂ ਹੀ ਇਕ ਘਰ ਦਾ ਬੂਹਾ ਖੜਕਾਇਆ। ਇਕ ਬਜ਼ੁਰਗ ਬੀਬੀ ਨੇ ਬੂਹਾ ਖੋਹਲਿਆ ਤੇ ਪੰਡਿਤ ਕਹਿੰਦਾ, ''ਬੀਬੀ, ਬਾਕੀ ਪਰਿਵਾਰ ਕਿਥੇ ਐ?

ਬੀਬੀ—ਕਿਉਂ ਤੂੰ ਬਾਕੀ ਪਰਿਵਾਰ ਤੋਂ ਅੰਬ ਲੈਣੇ?

ਪੰਡਿਤ—ਬੀਬੀ ਤੇਰਾ ਪਤੀ ਕਿਥੇ?

ਬੀਬੀ—ਰੋਹੀ ਵਾਲੇ ਖੂਹ ਤੇ ਗਿਆ।

ਪੰਡਿਤ—ਪੁੱਤ ਕਿਥੇ ਨੇ?

ਬੀਬੀ—ਮੈਰੇ ਵਾਲੀ ਜ਼ਮੀਨ ਵਿਚ ਪਾਣੀ ਲਾਉਣ ਗਏ ਆ।

ਪੰਡਿਤ—ਬੀਬੀ, ਜਲਦੀ ਸਾਰਿਆਂ ਨੂੰ ਘਰ ਬੁਲਾ ਲੈ ਤੁਹਾਡੇ ਘਰ ਉਪਰ ਤਾਂ ਬੜੀ ਸਾੜਸਤੀ ਭਾਰੂ ਏ ।

ਪੰਡਿਤ ਦੀਆਂ ਗੰਭੀਰ ਜਿਹੇ ਚਿਹਰੇ ਵਾਲੀਆਂ ਗੱਲਾਂ ਸੁਣ ਕੇ ਬੀਬੀ ਘਬਰਾ ਗਈ ਤੇ

ਸਾਰੇ ਪਰਿਵਾਰ ਦੇ ਜੀਆਂ ਨੂੰ ਬੁਲਾ ਲਿਆ। ਘਰ ਬੁਲਾ ਕੇ ਪੰਡਿਤ ਨੇ ਘਰ ਦੇ ਮੈਂਬਰਾਂ ਨੂੰ ਸਾਰੀ ਵਾਰਤਾ ਦੱਸੀ ਤਾਂ ਘਰ ਵਾਲਿਆਂ ਨੇ ਪੰਡਿਤ ਨੂੰ ਬੜੇ ਵਿਆਕੁਲ ਹੋ ਕੇ ਪੁਛਿਆ ਕਿ ਪੰਡਿਤ ਜੀ ਹੁਣ ਸਾੜਸਤੀ ਦਾ ਕੋਈ ਇਲਾਜ ਵੀ ਤੁਸੀਂ ਕਰੋ ਪੰਡਿਤ ਨੇ ਬੜਾ ਭੋਲਾ ਜਿਹਾ ਮੂੰਹ ਬਣਾ ਕੇ ਕਿਹਾ ਸਾੜ੍ਹਸਤੀ ਤਾਂ ਦੂਰ ਹੋ ਜਾਊ ਪਰ ਤੁਹਾਨੂੰ ਹਾਥੀ ਦਾਨ ਕਰਨਾ ਪਊ।

ਘਰ ਦੇ ਸਾਰੀ ਜੀਅ ਹੈਰਾਨ ਹੋ ਕੇ ਇਕ ਦੂਜੇ ਵੱਲ ਤੱਕਣ ਲੱਗੇ ਕਿ ਹਾਥੀ ਕਿਵੇਂ ਦਾਨ ਕਰਾਂਗੇ। ਸੋਚ ਕੇ ਮਾਈ ਪੰਡਿਤ ਨੂੰ ਕਹਿੰਦੀ ਪੰਡਿਤ ਜੀ ਅਸੀਂ ਤਾਂ ਗਰੀਬ ਜ਼ਿਮੀਦਾਰ ਹਾਂ ਅਸੀਂ ਤਾਂ ਬੱਕਰੀ ਦਾਨ ਕਾਰਨ ਜੋਗੇ ਵੀ ਨਹੀਂ ਤੁਸੀਂ ਹਾਥੀ ਮੰਗੀ ਜਾਂਦੇ ਓ। ਕੋਈ ਸੇਵਾ ਘੱਟ ਕਰੋ। ਪੰਡਿਤ ਨੇ ਕਾਫ਼ੀ ਸੋਚ ਵਿਚਾਰ ਕੇ ਕਿਹਾ ਕਿ ਠੀਕ ਏ... ਦਾਨ ਤਾਂ ਹਾਥੀ ਹੀ ਕਰਨਾ ਪੈਣਾ ਪਰ ਜੇ ਅਸਲੀ ਹਾਥੀ ਨਹੀਂ ਤਾਂ ਅਸੀਂ ਪਾਥੀਆਂ ਦਾ ਹੀ ਹਾਥੀ ਬਣਾ ਕੇ ਸਾਰ ਲਵਾਂਗੇ '। ਤੁਸੀਂ ਪਾਥੀਆਂ ਦਾ ਹਾਥੀ ਜਿੱਡਾ ਢੇਰ ਲਗਾ ਕੇ ਉਪਰ ਕੰਬਲ ਪਾ ਦਿਓ... ਸ਼ਨੀ ਦੇਵਤੇ ਨੂੰ ਬੇਨਤੀ ਕਰਾਂਗੇ ਕਿ ਪਾਥੀਆਂ ਨੂੰ ਹਾਥੀ ਸਮਝ ਕੇ ਸਵੀਕਾਰ ਕਰੇ। ਸੋ ਪਾਥੀਆਂ ਦਾ ਹਾਥੀ ਬਣਾ ਕੇ ਕੰਬਲ ਨਾਲ ਢੱਕ ਦਿੱਤਾ ਅਤੇ ਪੰਡਿਤ ਨੇ ਮੰਤਰ ਪੜ੍ਹਨਾ ਆਰੰਭ ਕੀਤਾ,

ਖਾਤ ਮਿਸ਼ਠਾਨ ਖੀਰੰ ॥ ਪਾਸ ਦੀਰਘ ਗਹੀਰੰ ॥ ਤਿਹ ਕੰਬਲੰ ਢਕੰਤੰ ॥ ਹਸਤੀ ਬਨੰਤੰ ॥ ਸਵਾਹ.....

ਤਥਾ ਮੰਤ੍ਰੰ ਪੜੰਤੰ ॥ ਜੱਟ ਮੁਗਧ ਬਨੰਤੰ ॥ ਉਪਲੇ ਘਰ ਢੋਵੰਤੰ ॥ ਮਿਸ਼ਰਾਣੀ ਹਸੰਤੰ ॥ ਸਵਾਹ.....

ਭਾਵ ਕਿ-ਮਿਠੀ ਖੀਰ ਖਾਧੀ ॥ ਵੱਡਾ ਗਹੀਰਾ ਪਾਥੀਆਂ ਦਾ ਬਣਾਇਆ ॥ ਉਸ ਨੂੰ ਕੰਬਲ ਨਾਲ ਢੱਕ ਦਿੱਤਾ ॥ ਹਾਥੀ ਵਰਗੀ ਸ਼ਕਲ ਬਣਾ ਦਿੱਤੀ ॥ ਸਵਾਹ....

ਕੁਝ ਮੰਤ੍ਰ ਪੜੇ ॥ ਜੱਟ ਮੂਰਖ ਬਣਾ ਦਿੱਤਾ ॥ ਪਾਥੀਆਂ ਮੈਂ ਘਰ ਲੈ ਜਾਣੀਆ ॥ ਪੰਡਤਾਣੀ ਨੇ ਖੁਸ਼ ਹੋ ਜਾਣਾ ਹੈ ॥ ਸਵਾਹ....

ਸੋ ਜੱਟ ਕੀ ਜਾਣੇ ਲੌਂਗਾਂ ਦਾ ਭਾਅ,... ਸੰਸਕ੍ਰਿਤ ਆਉਂਦੀ ਨਹੀਂ ਸੀ ਸਾਰਾ ਟੱਬਰ ਹੀ ਮੂਰਖ ਬਣ ਗਏ।

ਪਿਤਾ ਜੀ... ਸਮਝ ਨਹੀਂ ਆਉਂਦੀ ਕਿ ਸਿੱਖਾਂ ਨੂੰ ਹੋ ਕੀ ਗਿਆ ਗੁਰਮੁਖੀ ਤਾਂ ਇਹਨਾਂ ਨੂੰ ਚੂੰਢੀਆਂ ਵੱਢਦੀ ਅਤੇ ਅੰਗਰੇਜ਼ੀ ਨੂੰ ਗੋਰੀ ਸਮਝ ਕੇ ਈ ਜੱਫੀਆਂ ਪਾਈ ਜਾਂਦੇ ਆਂ। ਇਹ ਨਹੀਂ ਜਾਣਦੇ ਕਿ ਸਾਡੀ ਪੰਜਾਬੀ ਭਾਸ਼ਾ ਦਾ ਵਿਰਸਾ ਤਾਂ ਬਾਕੀ ਭਾਸ਼ਾਵਾਂ ਤੋਂ ਕਿਤੇ ਅਮੀਰ ਆ। ਅੰਗਰੇਜ਼ੀ ਵਾਲਿਆਂ ਕੋਲ ਤਾਂ ਸੜਕ ਲਿਖਣ ਲਈ 'ੜ' ਅੱਖਰ ਵੀ ਹੈਨੀ ਕਦੀਂ 'ਸਡਕ' ਲਿਖਦੇ ਆ ਕਦੀਂ 'ਸਰਕ' ਲਿਖਦੇ ਆ। ਇਕ ਅਦੀਬ ਨੇ ਆਪਣੇ ਕਾਵਿ ਟੋਟੇ ਵਿਚ ਬਹੁਤ ਹੀ ਵੱਧੀਆ ਘਟਨਾ ਸਾਂਝੀ ਕੀਤੀ,

ਆਇਆ ਗੋਰਾ ਇਕ ਵਿਦੇਸ਼ ਵਿਚੋਂ
ਪੇਂਡੂ ਵੇਖਣ ਲਈ ਪਿੰਡ ਵੱਲ ਵੜ੍ਹਿਆ।
ਅਗੋਂ ਜੱਟ ਨੇ ਗੱਡੇ 'ਤੇ 'ਲਿਫ਼ਟ' ਦਿੱਤੀ,
ਗੋਰਾ ਜੱਟ ਨਾਲ ਗੱਡੇ ਤੇ ਜਾ ਚੜ੍ਹਿਆ।

ਪਹੁੰਚ ਕੇ ਪਿੰਡ ਦੀ ਜੂਹ ਦੇ ਵਿੱਚ,
ਘਰ ਦੇ ਸਾਹਮਣੇ ਗੱਡਾ ਜਾ ਖੜ੍ਹਿਆ।
ਘਰ ਲੈ ਗਿਆ ਗੋਰੇ ਨੂੰ ਜੱਟ ਆਪਣੇ,
ਕਹਿੰਦਾ ਨਾਰ ਨੂੰ ਸੇਵੀਆਂ 'ਵੱਟ' ਹੀਰੇ।
ਨਾਲ ਛੇਤੀ ਦੇ ਮੈਨੂੰ ਫੜਾ ਪੱਖੀ,
ਅੱਜ ਲੱਗਾ ਬਹੁਤ ਈ 'ਵੱਟ' ਹੀਰੇ।
ਦੋ ਵਾਰੀ ਅੰਗਰੇਜ਼ ਨੇ 'ਵੱਟ' ਸੁਣਿਆ,
ਕਹਿੰਦਾ 'ਵੱਟ' ਦਾ ਅਰਥ ਸਮਝਾ ਦੇਵੇਂ।
ਇਕ 'ਵੱਟਣਾ' ਤੇ ਇਕ ਦਾ ਭਾਵ 'ਗਰਮੀ',
ਇਹ ਭੇਜੇ ਦੇ ਵਿਚ ਬੈਠਾ ਲੇਵੇਂ।
ਜਦੋਂ ਆਪਣੇ ਖੇਤ ਨੂੰ ਜਾਣ ਲੱਗਾ,
ਉਹ ਗੋਰਾ ਵੀ ਖੂਹ ਨੂੰ ਲੈ ਤੁਰਿਆ,
ਅਸੀਂ 'ਵਟ' ਕੇ ਬੇੜ ਹੁਣੇ ਆ ਜਾਣਾ,
ਲੱਗਾ ਤੁਰਨ ਘਰੋਂ ਉਹਨੂੰ ਕਹਿ ਤੁਰਿਆ
ਜਾ ਕੇ ਗੋਰੇ ਨੂੰ ਕਹਿੰਦਾ ਤੁਰੀਂ 'ਵੱਟ' ਤੇ
ਨਹੀਂ ਤੇ ਕੱਪੜੇ ਸਾਰੇ ਲਬੇੜ ਬਹੇਂਗਾ।
ਪਤਲੂਨ ਤੇਰੀ ਨੂੰ 'ਵੱਟ' ਪੈ ਜਾਣੇ,
ਨਾਲੇ ਨਵਾਂ ਈ ਪੰਗਾ ਸਹੇੜ ਲਵੇਂਗਾ।
ਗੋਰਾ ਕਹਿੰਦਾ ਕਿ ਸਾਡਾ ਤਾਂ ਇਕ ਹੀ 'ਵੱਟ'
ਤੂੰ ਗੱਲ-ਗੱਲ ਨਾਲ ਵੱਟ ਕਹਿੰਦਾ ਏਂ।
ਫੇਰ ਜੱਟ ਨੇ 'ਵੱਟ' ਦੇ ਅਰਥ ਦੱਸੇ,
ਹੁਣ ਜੱਟ ਬੇੜ ਵੱਟਣ ਲਈ ਬਹਿੰਦਾ ਏ।
ਗੋਰਾ ਬੜੀ ਹੈਰਾਨੀ ਨਾਲ ਵੇਖ ਰਿਹਾ ਸੀ,
ਜੱਟ ਬੇੜ ਵੱਟਦਾ ਜਦੋਂ 'ਵਟ' ਕਹਿੰਦਾ ਏ
ਤੱਕਿਆ ਜੱਟ ਨੇ ਗੋਰੇ ਦੇ ਮੱਥੇ ਨੂੰ
ਕਹਿੰਦਾ ਮੱਥੇ 'ਵੱਟ' ਕਿਉਂ ਪਾ ਰਿਹਾ ਏ,
ਫੇਰ 'ਵੱਟ' ਸੁਣ ਕੇ ਗੋਰਾ ਹੈਰਾਨ ਹੋਇਆ,
ਕਹਿੰਦਾ ਜੱਟ ਨੂੰ ਇਹ ਵੀ 'ਵੱਟ' ਹੀ ਹੈ,
ਅੱਗੋਂ ਜੱਟ ਨੇ 'ਵੱਟ' ਕੇ ਥੱਪੜ ਜੜਿਆ
ਕਹਿੰਦਾ ਇਹ ਅਜੇ ਵੀ 'ਵੱਟ' ਤੋਂ ਘੱਟ ਹੀ ਹੈ।

ਸੋ, ਪਿਤਾ ਜੀ ਸਾਡੀ ਮਾਂ ਬੋਲੀ ਵਰਗੀ ਅਮੀਰ ਭਾਸ਼ਾ ਕਿਸੇ ਕੋਲ ਕਿਥੇ ਆ... ਪਰ ਅਜਕਲ੍ਹ ਦੇ ਪੜ੍ਹਾਕੂ ਜਿਹੇ ਨੀਮ ਪਾਗਲਾਂ ਵਾਂਗ ਅੰਗਰੇਜ਼ੀ ਜਿਹੀਆਂ ਹਰਕਤਾਂ ਕਰਕੇ ਮਾਂ ਬੋਲੀਆਂ

ਦਾ ਸਤਿਆਨਾਸ ਕਰੀ ਜਾਂਦੇ ਆ। ਇਕ ਤਾਂ ਸਮੈਕ ਪੀ ਕੇ ਸਾਰਾ ਦਿਨ ਫੋਲਡਿੰਗ ਮੰਜੇ ਵਾਂਗੂੰ ਇਕੱਠੇ ਜਿਹੇ ਹੋਏ ਹੁੰਦੇ.... ਜੇ ਅੱਠੀਂ ਕੁ ਘੰਟੀ ਅੱਖ ਖੁੱਲ੍ਹਦੀ ਆ ਤਾਂ ਜੈ ਵੱਢੀਦੇ ਭੌਂਕਦੇ ਵੀ ਅੰਗਰੇਜ਼ੀ 'ਚ ਆ। ਭਾਸ਼ਾ ਦੀ ਗੱਲ ਤੁਹਾਡੇ ਨਾਲ ਸਾਂਝੀ ਕਰਦਿਆਂ ਮੈਨੂੰ ਸ. ਚਰਨ ਸਿੰਘ 'ਸੁਥਰਾ' ਜੀ ਦੀ ਇਕ ਪਿਆਰੀ ਜਿਹੀ ਰਚਨਾ ਜ਼ਰੂਰ ਯਾਦ ਆ ਜਾਂਦੀ ਹੈ ਜਿਹੜੀ ਕਾਫ਼ੀ ਲੰਬੇ ਸਮੇਂ ਤੋਂ ਜ਼ਿਹਨਸ਼ੀਨ ਹੈ,

ਮੰਨੀਆਂ ਮੰਨਤਾਂ ਲੱਖਾਂ, ਇਲਾਜ ਕੀਤੇ,
ਕਿਸੇ ਤਰ੍ਹਾਂ ਬਖਸ਼ੇ ਇਕ ਕਰਤਾਰ ਪੁੱਤਰ।
ਚਾਲੀ ਸਾਲ ਮੀਆਂ ਬੀਵੀ ਰੋਇ ਤੜਫੇ,
ਸੁੱਖਾਂ ਸੁੱਖ, ਹੋਇਆ ਆਖ਼ਰਕਾਰ ਪੁੱਤਰ।
ਕੀ ਕੀ ਚਾਉ ਮਲ੍ਹਾਰ ਨਾਲ ਲਾਡ ਕੀਤੇ?
ਕਿਵੇਂ ਪਾਲਿਆ ਨਾਲ ਪਿਆਰ ਪੁੱਤਰ।
ਬੁੱਢਾ ਬੁੱਢੀ ਬੇ-ਦਾਮ ਗੁਲਾਮ ਦੋਵੇਂ,
ਪਰਜਾ ਬਣੇ ਮਾਨੋ ਸੀ ਸਰਕਾਰ ਪੁੱਤਰ।
ਰਿੜ੍ਹਿਆ ਖੇਡਿਆ,ਪੜ੍ਹਿਆ ਜਮਾਤ ਦਸਵੀਂ
ਕਾਲਜ ਭੇਜ ਦਿੱਤਾ ਹੋਣਹਾਰ ਪੁੱਤਰ!
ਖ਼ਰਚ ਭੇਜ ਸੌ ਸੌ, ਸੌ ਸੌ ਆਸ ਰੱਖਣੀ,
ਸੁਖੀ ਕਰੂ ਸਾਨੂੰ ਬਰਖ਼ੁਰਦਾਰ ਪੁੱਤਰ!
ਆਇਆ ਛੁਟੀਆਂ ਘਰ ਵਿਚ ਹੋਏ ਅਚਰਜ਼,
ਡਿੱਠਾ 'ਸਾਹਿਬ' ਬਣਿਆ ਫੈਸ਼ਨਦਾਰ ਪੁੱਤਰ।
ਕਿੱਲੇ ਵਾਂਗ ਆਕੜ ਸਭ ਨੂੰ ਡੈਮ ਆਖੇ,
ਸਭ ਨੇ ਸਮਝ ਲੀਤਾ ਕਰੂ ਖ਼ਵਾਰ ਪੁੱਤਰ।
ਡਰਦੇ ਡਰਦਿਆਂ ਫੇਰ ਕੇ ਹੱਥ ਸਿਰ ਤੇ,
ਕਿਹਾ ਪਿਤਾ ਨੇ ਨਾਲ ਪਿਆਰ, ਪੁੱਤਰ।
'ਕਦੇ ਨਾਮ ਹੀ ਰੱਬ ਦਾ ਲੈ ਲਿਆ ਕਰ,
ਨਾਲ ਖ਼ਰਚ ਕਰ ਸੋਚ ਵਿਚਾਰ ਪੁੱਤਰ।
'ਡੋਂਟ ਟੱਚ ਮੀ ਵਿਦ ਡਰਟੀ ਹੈਂਡ' ਕਹਿ,
ਟੱਪ ਗਿਆ ਬਰੂਹਾਂ ਤੋਂ ਪਾਰ ਪੁੱਤਰ।
'ਆਈ ਨੋ ਬੈਟਰ ਐਵਰੀ ਥਿੰਗ ਦੈਨ ਯੂ',
'ਓਲਡ ਮੈਨ' ਕਹਿ ਮੂੰਹੋਂ ਉਚਾਰ ਪੁੱਤਰ।
ਉਸ ਦਾ ਖ਼ਰਚ ਵਧਦਾ ਵੇਖ ਲਿਖੀ ਚਿੱਠੀ,
ਕਿਥੋਂ ਕਾਰੂੰ ਦਾ ਲਿਆਵਾਂ ਭੰਡਾਰ ਪੁੱਤਰ?
'ਵਾਈ ਡਿਡ ਯੂ ਬ੍ਰਿੰਗ ਮੀ ਇਨ ਦੀ ਵ੍ਰਲਡ?

'ਇਫ ਯੂ ਕੈਂ'ਨਾਟ ਐਫੋਰਡ?' ਭੇਜੀ ਤਾਰ ਪੁੱਤਰ।
ਨੌਕਰ ਹੋਇਆ ਤਾਂ ਇਕ ਦਿਨ ਜਾ ਰਹੇ ਸੀ,
ਪਿਛੇ ਪਿਤਾ ਅੱਗੇ ਠਾਣੇਦਾਰ ਪੁੱਤਰ।
ਕਿਸੇ ਮਿੱਤਰ ਪੁੱਛਿਆ,'ਬੁੱਢਾ ਕੌਣ ਹੈ ਇਹ?
'ਓਲਡ ਸਰਵੈਂਟ' ਸੁਣਾਇਆ ਸਵਾਰ ਪੁੱਤਰ।
ਪਿਓ ਤੋਂ ਰਿਹਾ ਨਾ ਗਿਆ,ਪੁਕਾਰ ਉਠਿਆ,
ਲਾਨ੍ਹਤ ਰੱਬ ਦੀ ਤੈਨੂੰ ਹਜ਼ਾਰ ਪੁੱਤਰ!
ਨਿੱਜ ਹੋਣਿਆ, ਚੰਗਾ ਤੁਧ ਬਿਨਾਂ 'ਸੁਥਰਾ',
ਖ਼ਵਾਰ ਕਰਨ ਵਾਲਾ ਕਿਹੜੇ ਕਾਰ ਪੁੱਤਰ।

ਕੁੱਝ ਦਿਨ ਹੋਏ ਇਕ ਵੀਰ ਨੇ ਆਪਣੇ ਪਿਤਾ ਨੂੰ ਹੋਸਟਲ ਵਿੱਚੋਂ ਪੈਸੇ ਮਗਵਾਂਉਣ ਲਈ ਲਈ ਖ਼ਤ ਲਿਖਿਆ ਜਿਸ ਦੀ ਇਬਾਰਤ ਵੀ 'ਮਿਕਸ ਵੈਜ਼ੀਟੇਬਲ' ਵਰਗੀ ਸੀ ਅਤੇ ਇਕ ਵੀਰ ਇਸ ਤਰਾਂ ਉਸ ਦੇ ਖ਼ਤ ਦਾ ਜ਼ਿਕਰ ਕੀਤਾ ਹੈ,

ਮੇਰੀ ਗੱਲ ਨੂੰ ਥੋੜਾ ਦਿਓ **Ear** ਬਾਪੂ ਜੀ,
ਇਸ ਵਾਰੀ ਪੈਸੇ ਨੀ ਪੁਜੇ **Dear** ਬਾਪੂ ਜੀ।
ਰੂਮ ਦਾ ਕਿਰਾਇਆ ਕਰਨਾ ਹੈ **Clear** ਬਾਪੂ ਜੀ,
ਛੇਤੀ-ਛੇਤੀ ਪੈਸੇ ਘੱਲੋ **Dear** ਬਾਪੂ ਜੀ।
ਪੜਾਈ ਦਾ ਹਾਲ ਦੱਸਦਿਆਂ ਲੱਗਦਾ ਹੈ **Fear** ਬਾਪੂ ਜੀ,
ਪੰਜ 'ਚੋਂ ਦੋ ਹੀ ਪੇਪਰ ਹੋਏ ਨੇ **Clear** ਬਾਪੂ ਜੀ।
ਨੌਨ-ਵੇਜ ਖਾਂਦੇ ਹੋ ਗਿਆ ਹੈ **Year** ਬਾਪੂ ਜੀ,
ਛੇਤੀ-ਛੇਤੀ ਪੈਸੇ ਘੱਲੋ **Dear** ਬਾਪੂ ਜੀ।
ਕਾਲਜ ਜਾਣਾ ਹੋ ਗਿਆ ਹੈ **Rare** ਬਾਪੂ ਜੀ,
ਇੱਕ ਕੁੜੀ ਨਾਲ ਜੋ ਹੋ ਗਿਆ **Affair** ਬਾਪੂ ਜੀ।
ਰੋਜ ਪਿਲਾਉਣਾ ਪੈਂਦਾਂ ਓਹਨੂੰ ਇੱਕ ਮੱਗ **Beer** ਬਾਪੂ ਜੀ,
ਛੇਤੀ-ਛੇਤੀ ਪੈਸੇ ਘੱਲੋ **Dear** ਬਾਪੂ ਜੀ।
ਮੋਟਰਸਾਈਕਲ ਦਾ ਕੱਲ ਟੁੱਟ ਗਿਆ **Gear** ਬਾਪੂ ਜੀ,
ਚੀਚੀ ਉਂਗਲ ਤੇ ਲੱਗੀਂ ਹੈ ਸੱਟ **Svere** ਬਾਪੂ ਜੀ।
**Reebok,Nike** ਦੀ ਸੇਲ ਹੈ **Near** ਬਾਪੂ ਜੀ,
ਛੇਤੀ-ਛੇਤੀ ਪੈਸੇ ਘੱਲੋ **Dear** ਬਾਪੂ ਜੀ।

ਸੋ ਗੁਰੂ ਪਿਤਾ ਜੀ ਸਾਡੀ ਕਹਿਣੀ ਕਿੰਨੇ ਮੰਨਣੀ ਆ.........ਤੁਸੀਂ ਹੀ ਆ ਕੇ ਕੋਈ ਕਿਰਪਾ ਕਰੋ ਜੀ।

ਆਪ ਜੀ ਦੇ ਜਵਾਬ ਦੀ ਉਡੀਕ ਵਿੱਚ
—ਡਾ: ਸੁਖਪ੍ਰੀਤ ਸਿੰਘ ਉਦੋਕੇ

# ਵਿਸ਼ਾ–ਗੁਰੂ ਪੰਥ ਦੇ ਜਥੇਦਾਰ ਅਖਵਾਉਣ ਵਾਲੇ ਹੁਣ ਮੂਰਤੀਆ ਦੇ ਪੁਜ਼ਾਰੀ ਬਣ ਗਏ ਨੇਂ

ਪਰਮ ਸਤਿਕਾਰਯੋਗ ਗੁਰੂ ਪਿਤਾ ਜੀਓ,

ਆਦਰ ਸਹਿਤ ਗੁਰੂ ਫ਼ਤਹ ਪ੍ਰਵਾਨ ਕਰਨੀ ਜੀਓ,

ਆਪ ਜੀ ਨਾਲ ਕੁੱਝ ਖਾਸ ਰਾਜ ਸਾਂਝੇ ਕਰਨਾ ਚਾਹੁੰਦਾ ਹਾਂ ਕਿ ਤੁਹਾਡੀ ਉਚਾਰੀ ਬਾਣੀ ਲੋਕਾਂ ਨੂੰ ਸੁਣਾ ਸੁਣਾ ਕੇ, ਅਤੇ ਤੁਹਾਡੇ ਹੀ ਦਰ ਘਰ ਤੋਂ ਡੰਗ ਗੁਜ਼ਾਰਾ ਕਰਨ ਵਾਲੇ ਕਈ ਰਾਗੀ, ਕੀਰਤਨੀਏ ਅਤੇ ਗਿਆਨੀ ਹੁਣ ਕੇਵਲ ਪਹਿਰਾਵੇ ਦੇ ਹੀ ਸਿੱਖ ਰਹਿ ਗਏ ਹਨ......ਸੁਣਿਆ ਜੇ.. ਇਹ ਅੱਜ ਕੱਲ੍ਹ ਆਰ.ਐਸ.ਐਸ ਤੋਂ ਪੈਸੇ ਲੈ ਕੇ ਸਿੱਖੀ ਸਿਧਾਂਤ ਵੇਚਦੇ ਆ। ਆਹ ਅੰਮ੍ਰਿਤਸਰ ਵਾਲੇ ਗਿਆਨੀ ਪੂਰਨ ਸਿੰਘ ਨੇ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਬਣਦਿਆਂ ਹੀ ਇਹ ਬਿਆਨ ਜਾਰੀ ਕੀਤਾ ਸੀ ਕਿ ਖ਼ਾਲਸਾ ਲਵ–ਕੁਸ਼ ਦਾ ਵੰਸ਼ਜ਼ ਹੈ। ਜਥੇਦਾਰ ਸਾਹਿਬ ਦਾ ਇਹ ਬਿਆਨ ਜਿਥੇ ਸਿੱਖ ਸਿਧਾਂਤਾਂ ਨਾਲ ਖਿਲਵਾੜ ਸੀ ਉਥੇ ਇਸ ਤੋਂ ਇਹ ਵੀ ਸਿੱਧ ਹੁੰਦਾ ਸੀ ਕਿ ਆਰ.ਐਸ.ਐਸ. ਦੇ ਸਮਾਗਮਾਂ ਵਿਚ ਪ੍ਰਧਾਨਗੀ ਭਾਸ਼ਣ ਦੇਣ ਵਾਲੇ ਗਿਆਨੀ ਪੂਰਨ ਸਿੰਘ ਆਰ.ਐਸ.ਐਸ. ਦੀ ਸੋਚ ਉਪਰ ਤਨਦੇਹੀ ਨਾਲ ਪਹਿਰਾ ਦੇ ਰਹੇ ਹਨ। ਜੇਕਰ ਗਿਆਨੀ ਪੂਰਨ ਸਿੰਘ ਦੀ ਇਸ ਸੋਚ ਨੂੰ ਦਰੁਸਤ ਮੰਨ ਲਿਆ ਜਾਵੇ ਕਿ ਲਵ–ਕੁਸ਼ ਖ਼ਾਲਸੇ ਦੇ ਪੂਰਵਜ਼ ਹਨ ਤਾਂ ਲਵ–ਕੁਸ਼ ਦੇ ਪੂਰਵਜ਼ਾਂ ਨੂੰ ਵਾਚਣ ਲਈ ਬਾਲਮੀਕ ਦੁਆਰਾ ਰਚਿਤ ਰਮਾਇਣ ਦਾ ਆਸਰਾ ਜ਼ਰੂਰ ਲੈਣਾ ਪਵੇਗਾ ਕਿਉਂਕਿ ਰਿਸ਼ੀ ਬਾਲਮੀਕ ਜੀ ਨੇ ਇਸ ਰਚਨਾ ਵਿਚ ਜਿਥੇ ਰਾਮ ਦੀ ਬੰਸਾਵਲੀ ਲਿਖੀ ਹੈ ਉਥੇ ਇਸ ਦੇ ਪੂਰਵਜ਼ਾਂ ਦੇ ਇਖ਼ਲਾਕ ਦਾ ਭਲੀ ਭਾਂਤ ਵਰਣਨ ਕੀਤਾ ਹੈ। ਬਾਲਮੀਕ ਜੀ ਨੇ ਰਾਮ ਨੂੰ ਸੂਰਜ ਦੇਵਤਾ ਦੀ ਕੁਲ ਵਿਚੋਂ ਦਸਿਆ ਹੈ। ਲਵ–ਕੁਸ਼ ਖ਼ਾਲਸੇ ਦੇ ਪੂਰਵਜ਼ ਹਨ ਤਾਂ ਖ਼ਾਲਸਾ ਬਿਨਾਂ ਸ਼ੱਕ ਸੂਰਜ ਵੰਸ਼ੀ ਹੋ ਜਾਂਦਾ ਹੈ ਅਰਥਾਤ ਸੂਰਜ ਦੀ ਕੁੱਲ ਵਿਚੋਂ ਹੋ ਜਾਂਦਾ ਹੈ। ਹੁਣ ਪਿਤਾ ਜੀ ਤੁਸੀਂ ਦੱਸੋ ਕਿ ਇਹਨਾਂ ਦਾ ਜਿਹੋ ਜਿਹਾ ਚਰਿੱਤ ਹੈ ਕੀ ਖ਼ਾਲਸਾ ਪੰਥ ਇਹ ਪ੍ਰਵਾਨ ਕਰ ਸਕਦਾ ਹੈ?

ਸੂਰਜ ਦਾ ਆਚਰਨ :

ਚੰਦਰ ਦੇ ਸਾਥੀ ਸੂਰਜ ਨੇ ਕੁੰਤੀ ਦੇ ਨਾਲ ਜੋ ਕ੍ਰਿਸ਼ਨ ਦੀ ਭੂਆ ਸੀ ਅਤੇ ਅੱਗੇ ਚਲ ਕੇ ਜਿਸ ਦਾ ਵਿਆਹ ਰਾਜੇ ਪਾਂਡੂ ਨਾਲ ਹੋਇਆ,ਇਸ ਦੇ ਨਾਲ ਕੁਆਰੀ ਨਾਲ ਕੁਕਰਮ ਕੀਤਾ ਜਿਸ ਤੋਂ ਕਰਨ ਉਤਪੰਨ ਹੋਇਆ।

(ਸ੍ਰੀ ਮਦ ਭਾਗਵਤ ਸਕੰਦ 1, ਅਧਿਆਏ 22)

ਦਸ਼ਰਥ ਪ੍ਰਤੀ :

ਦਸ਼ਰਥ ਔਲਾਦ ਪੈਦਾ ਕਰਨ ਤੋਂ ਅਸਮਰਥ ਸੀ ਅਤੇ ਤਿੰਨ ਪਤਨੀਆਂ ਨਾਲ ਵਿਆਹ ਕਰਵਾਉਣ ਉਪਰੰਤ ਵੀ ਨਿਰਸੰਤਾਨ ਸੀ। ਔਲਾਦ ਪੈਦਾ ਕਰਨ ਵਾਸਤੇ ਦਸ਼ਰਥ ਵਲੋਂ ਅਸ਼ਵਮੇਘ ਜੱਗ ਰਚਿਆ ਗਿਆ ਅਤੇ ਸ੍ਰਿੰਗੀ ਨਾਮਕ ਰਿਸ਼ੀ ਨੂੰ ਬੁਲਾਇਆ ਗਿਆ ਅਤੇ ਉਸ ਦੁਆਰਾ ਦਿੱਤੇ ਲੱਡੂਆਂ ਜਾਂ ਖੀਰ ਸਦਕਾ ਸੰਤਾਨ ਦੀ ਉਤਪਤੀ ਹੋਈ। (ਬਾਲਮੀਕੀ ਰਮਾਇਣ)

ਰਾਮ ਦੀ ਸੈਨਾ ਪ੍ਰਤੀ :

ਬਾਲਮੀਕ ਅਨੁਸਾਰ ਰਾਮ,ਵਿਸ਼ਨੂੰ ਦਾ ਅਵਤਾਰ ਹੈ।ਜਦੋਂ ਬ੍ਰਹਮਾ ਨੂੰ ਪਤਾ ਲੱਗਾ ਕਿ ਵਿਸ਼ਨੂੰ ਦਸ਼ਰਥ ਦੇ ਘਰ ਜਨਮ ਲੈ ਰਿਹਾ ਹੈ ਤਾਂ ਉਸ ਨੇ ਦੇਵਤਿਆਂ ਨੂੰ ਰਾਮ ਦੇ ਸਹਿਯੋਗੀ ਤਿਆਰ ਕਰਨ ਵਾਸਤੇ ਭੇਜਿਆ। ਇਨ੍ਹਾਂ ਦੇਵਤਿਆਂ ਨੇ ਕਿਨਰਾਂ, ਬਾਨਰਾਂ, ਨਾਗਨੀਆਂ,ਵੇਸ਼ਵਾਵਾਂ ਨਾਲ ਭੋਗ ਕੀਤਾ ਤੇ ਰਾਮ ਵਾਸਤੇ ਸੈਨਿਕ ਤਿਆਰ ਕੀਤੇ।

[ ਹਿੰਦੂਇਜ਼ਮ (ਐਲ.ਆਰ.ਬਾਲੀ) ਪੰਨਾ 85 ]

ਕੁਲ ਗੁਰੂ ਵਸ਼ਿਸ਼ਟ ਦਾ ਜਨਮ :

ਮਿੱਤਰ ਅਤੇ ਵਰੁਣ ਨਾਮਕ ਦੇਵਤਿਆਂ ਦਾ ਉਰਵਸ਼ੀ ਨਾਮ ਦੇਵ ਕੰਨਿਆਂ ਨੂੰ ਵੇਖ ਕੇ ਕਾਮ ਉਤੇਜਿਤ ਹੋ ਗਿਆ। ਉਨ੍ਹਾਂ ਨੇ ਇਕ ਘੜੇ ਵਿਚ ਵੀਰਜ ਪਾਤ ਕੀਤਾ ਜਿਸ ਤੋਂ ਕੁਲ ਗੁਰੂ ਵਸ਼ਿਸ਼ਟ ਪੈਦਾ ਹੋਇਆ।

(ਬਾਲਮੀਕੀ ਰਮਾਇਣ ਉਤਰਾਕੰਡ ਸਰਗ 55)

ਸੰਬੂਕ ਦੀ ਹੱਤਿਆ :

ਰਾਮ ਨੇ ਸੰਬੂਕ ਨਾਮਕ ਇਕ ਰਿਸ਼ੀ ਦੀ ਇਸ ਕਰਕੇ ਹੱਤਿਆ ਕਰ ਦਿੱਤੀ ਕਿ ਉਹ ਨੀਵੀਂ ਜਾਤੀ ਨਾਲ ਸਬੰਧਿਤ ਸੀ ਅਤੇ ਭਗਤੀ ਕਰ ਰਿਹਾ ਸੀ।

(ਬਾਲਮੀਕੀ ਰਮਾਇਣ ਉਤਰਾਕਾਂਡ)

ਪਿਤਾ ਜੀਓ,ਸੀਤਾ ਪ੍ਰਤੀ ਰਾਮ ਦਾ ਰਵੱਈਆ ਅਤੇ ਰਾਮ ਦੇ ਸ਼ੌਕ ਜੋ ਬਾਲਮੀਕੀ ਰਮਾਇਣ ਉਤਰਾਕਾਂਡ ਸਰਗ 42, 6-24-1 ਅਤੇ 7-42-21 ਵਿਚ ਦਰਜ ਹਨ, ਮੈਂ ਇਥੇ ਲਿਖ ਨਹੀਂ ਸਕਦਾ ਕਿਉਂ ਕਿ ਇਕ ਆਪ ਜੀ ਏਨੀ ਅਸ਼ਲਲਿਤਾ ਕਿਵੇਂ ਸੁਣਾਵਾਂ ਦੂਸਰਾ ਮੈਂ ਰਾਮ ਜੀ ਦੇ ਸ਼ਰਧਾਲੂਆਂ ਦੇ ਮਨ 'ਤੇ ਠੇਸ ਨਹੀਂ ਮਾਰਨਾ ਚਾਹੁੰਦਾ।

ਸਰੂਪਨਖਾ ਨਾਲ ਸਲੂਕ :

ਰਾਮ ਅਤੇ ਲਛਮਨ ਨੇ ਸਰੂਪ ਨਖ਼ਾ (ਰਾਵਣ ਦੀ ਭੈਣ) ਨਾਲ ਬੇਇਜ਼ਤੀ ਭਰਿਆ ਸਲੂਕ ਕੀਤਾ। ਉਸ ਦਾ ਨੱਕ ਅਤੇ ਛਾਤੀਆਂ ਕੱਟ ਦਿੱਤੀਆਂ। (ਬਾਲਮੀਕੀ ਰਮਾਇਣ)

ਉਪਰੋਕਤ ਤੱਥ ਬਾਲਮੀਕੀ ਰਮਾਇਣ ਵਿਚ ਦਰਜ ਹਨ ਜਿਸ ਵਿਚ ਰਾਮ ਦੇ ਇਖ਼ਲਾਕ ਅਤੇ ਉਸ ਦੇ ਪੂਰਵਜਾਂ ਦਾ ਜ਼ਿਕਰ ਹੈ। ਪਿਤਾ ਜੀਓ, ਜੇਕਰ ਗਿਆਨੀ ਪੂਰਨ ਸਿੰਘ ਖ਼ਾਲਸੇ ਨੂੰ ਰਘੂਵੰਸ਼ੀ ਜਾਂ ਸੂਰਜ ਵੰਸ਼ੀ ਜਾਂ ਲਵ-ਕੁਸ਼ ਪ੍ਰਚਾਰ ਰਹੇ ਹਨ ਤਾਂ ਸਹਿਜੇ ਹੀ ਇਹ ਸਵਾਲ

ਹਰ ਸਿੱਖ ਦੇ ਮਾਨਸਿਕ ਸੱਤਾ ਉਪਰ ਚੋਟ ਕਰਦਾ ਹੈ ਕਿ,

? ਕੀ 'ਸੱਚ ਅਚਾਰ' ਅਤੇ ਕਾਮਉਲ ਇਖ਼ਲਾਕ ਦੇ ਮੁਜੱਸਮੇ ਖਾਲਸੇ ਦੇ ਪੂਰਵਜ਼ ਸੂਰਜ ਵਰਗੇ ਆਚਰਣ ਦੇ ਧਾਰਨੀ ਸਨ? ਜਦੋਂ ਕਿ ਖ਼ਾਲਸਾ ਅਕਾਲ ਪੁਰਖ ਦਾ ਉਪਾਸ਼ਕ ਹੈ ਨਾ ਕਿ ਸੂਰਜ ਚੰਦ ਦੇਵਤਿਆਂ ਦਾ, ਜੋ ਸਮੇਂ ਅਨੁਸਾਰ ਕਾਲ ਵਸ ਹਨ :

ਬ੍ਰਹਮਾ ਬਿਸਨ ਰੁਦ੍ਰ ਸੂਰਜ
ਸਸਿ ਤੇ ਬਸਿ ਕਾਲ ਸਬੈ ਹੈ॥

(ਸ਼ਬਦ ਹਜਾਰੇ ਪਾਤ :10)

ਪਿਤਾ ਜੀ ਸਹਿਜੇ ਹੀ ਮਨ ਅੰਦਰ ਸਵਾਲ ਪੈਦਾ ਹੁੰਦਾ ਹੈ ਕਿ

? ਕੀ ਖ਼ਾਲਸੇ ਦੇ ਪੂਰਵਜ਼ਾਂ ਦਾ ਜਨਮ ਗੈਰ-ਕੁਦਰਤੀ ਢੰਗ ਨਾਲ ਹੋਇਆ ਜੋ ਗੁਰਮਤਿ ਸਿਧਾਂਤਾਂ ਦੀ ਕਸਵੱਟੀ ਉਪਰ ਪੂਰਾ ਨਹੀਂ ਉਤਰਦਾ ਹੈ।

? ਕੀ ਖ਼ਾਲਸੇ ਦੇ ਪੂਰਵਜ਼ਾਂ ਦੀ ਸੈਨਾ ਦੇਵਤਿਆਂ ਵੱਲੋਂ ਕੀਤੇ ਕੁਕਰਮਾਂ ਸਦਕਾ ਪੈਦਾ ਹੋਈ ਸੀ।

? ਕੀ ਖ਼ਾਲਸੇਂ ਦੇ ਪੂਰਵਜ਼ਾਂ ਦੇ ਕੁਲ-ਗੁਰੂ ਦੀ ਗੈਰ-ਕੁਦਰਤੀ ਢੰਗ ਨਾਲ ਪੈਦਾ ਹੋਏ ਸਨ।

? ਕੀ ਨੀਵਿਆਂ ਨੂੰ ਅੰਮ੍ਰਿਤ ਦੀ ਬਖਸ਼ਿਸ਼ ਕਰ ਕੇ ਖ਼ਾਲਸਾ ਪਦ ਬਖਸ਼ਿਸ਼ ਕਰਨ ਵਾਲੇ ਗੁਰੂ ਦੇ ਪੂਰਵਜ਼ ਨੀਵਿਆਂ ਅਤੇ ਦਲਿਤਾਂ ਪ੍ਰਤੀ ਅਜਿਹਾ ਰਵੱਈਆ ਰੱਖਦੇ ਸਨ।

? ਕੀ 'ਜਿਤੁ ਪੀਤੇ ਖਸਮੁ ਵਿਸਰੈ' ਦੇ ਸਿਧਾਂਤ ਨੂੰ ਹਿਰਦੇ ਅੰਦਰ ਵਸਾ ਕੇ ਨਸ਼ਿਆਂ ਦਾ ਤਿਆਗ ਕਰਨ ਵਾਲੇ ਖ਼ਾਲਸੇ ਦਾ ਪੂਰਵਜ਼ ਸ਼ਰਾਬੀ ਸਨ।

?ਕੀ 'ਜਿਤੁ ਜੰਮੇ ਰਾਜਾਨ' ਦੇ ਗੁਰਵਾਕਾਂ 'ਤੇ ਪਹਿਰਾ ਦੇਣ ਵਾਲੇ ਖ਼ਲਾਸੇ ਦੇ ਪੂਰਵਜ਼ ਔਰਤਾਂ ਉਪਰ ਜ਼ੁਲਮ ਕਰਦੇ ਸਨ।

? ਖ਼ਾਲਸੇ ਦੇ ਉਚ-ਆਚਾਰ ਦੀ ਸਾਖੀ ਗੈਰ ਸਿੱਖ ਲੇਖਕਾਂ (ਕਾਜ਼ੀ ਨੂਰ ਮੁਹੰਮਦ) ਨੇ ਵੀ ਭਰੀ ਹੈ ਪਰ ਕੀ ਖ਼ਾਲਸੇ ਦੇ ਪੂਰਵਜ਼ ਵਿਰੋਧੀਆਂ ਦੀਆਂ ਬਹੂ-ਬੇਟੀਆਂ ਨਾਲ ਅਜਿਹਾ ਵਰਤਾਉ ਕਰਦੇ ਸਨ।

ਗਿਆਨੀ ਪੂਰਨ ਸਿੰਘ ਨੇ ਤਾਂ ਆਰ.ਐਸ.ਐਸ. ਦੀ ਸੋਚ ਅਧੀਨ ਖ਼ਾਲਸੇ ਨੂੰ ਲਵ-ਕੁਸ਼ ਦਾ ਵੰਸ਼ਜ਼ ਪ੍ਰਚਾਰ ਦਿੱਤਾ ਸੀ ਪਰ ਇਸ ਹਿੰਦੂਪ੍ਰਸਤ ਜਥੇਬੰਦੀ ਵੱਲੋ ਗਿਆਨੀ ਪੂਰਨ ਸਿੰਘ ਦੇ ਬਿਆਨ ਦਾ ਨਿੱਗਰ ਆਸਰਾ ਲੈ ਕੇ ਕਈ ਅਜਿਹੇ ਕੈਲੰਡਰ ਅਤੇ ਫੋਟੋਆਂ ਪ੍ਰਕਾਸ਼ਿਤ ਕੀਤੀਆਂ ਗਈਆਂ ਜਿਨ੍ਹਾਂ ਉਪਰ ਤੁਹਾਨੂੰ ਰਾਮ ਦੇ ਵੰਸ਼ਜ਼ ਵਿਖਾਇਆ ਗਿਆ ਹੈ। ਜੇਕਰ ਖ਼ਾਲਸਾ ਲਵ-ਕੁਸ਼ ਦੀ ਵੰਸ਼ ਵਿਚੋਂ ਹੈ ਅਤੇ ਕੁਲ ਦਾ ਬਹੁਤ ਮਹੱਤਵ ਹੈ। ਖ਼ਾਲਸਾ ਸਾਜਣ ਸਮੇਂ ਕਈ ਲੋਕ ਕਈ ਕੁਲਾਂ ਅਤੇ ਕਈ ਜਾਤਾਂ ਵਿਚੋਂ ਆਏ ਸਨ ਤਾਂ ਕੀ ਸਾਰੇ ਹੀ ਲਵ-ਕੁਸ਼ ਵੰਸ਼ ਵਿਚੋਂ ਸਨ।

ਪਿਤਾ ਜੀ ਜ਼ਰਾ ਅੱਗੇ ਸੁਣਿਓ, ਪਿਛਲੇ ਕੁਝ ਦਿਨਾਂ ਦੀ ਗੱਲ ਹੈ ਗਿਆਨੀ ਪੂਰਨ ਸਿੰਘ ਨੇ ਪਰਿਵਾਰ ਸਮੇਤ ਕ੍ਰਿਸ਼ਨ ਮੰਦਰ ਵਿਚ ਜਾ ਕੇ ਮੱਥਾ ਟੇਕਿਆ ਅਤੇ ਸ਼ਰਧਾ ਦੇ ਫੁੱਲ ਭੇਟ

ਕੀਤੇ। ਇਥੇ ਇਕ ਗੱਲ ਹੋਰ ਜ਼ਿਕਰਯੋਗ ਹੈ ਕਿ ਪਹਿਲਾਂ ਰਾਮ ਦੇ ਵੰਸ਼ਜ ਅਖਵਾਉਣ ਵਾਲੇ ਗਿਆਨੀ ਜੀ ਇਕੱਲੇ ਹੀ ਆਰ.ਐਸ.ਐਸ.ਦੇ ਸਮਾਰੋਹਾਂ ਦੀ ਹਾਜ਼ਰੀ ਭਰਿਆ ਕਰਦੇ ਸਨ, ਪਰ ਕ੍ਰਿਸ਼ਨ ਜੀ ਕੋਲ ਤਾਂ ਸਾਰੇ ਪਰਿਵਾਰ ਨੂੰ ਲੈ ਕੇ ਗਏ। ਇਸ ਦੇ ਪਿਛੇ ਕਾਰਨ ਬੜਾ ਡੂੰਘਾ ਲਗਦੈ। ਇਕ ਵਿਅੰਗ ਹੈ ਕਿ ਕਿਸੇ ਜੱਟ ਦੀ ਬਾਣੀਏ ਨਾਲ ਲੜਾਈ ਹੋ ਪਈ, ਜੱਟ ਨੇ ਖਿੱਚ ਕੇ ਬਾਣੀਏ ਦੇ ਥੱਪੜ ਮਾਰ ਦਿੱਤਾ, ਕਿਸੇ ਅਦੀਬ ਦੇ ਸ਼ਬਦਾਂ ਵਿਚ ਇਹ ਘਟਨਾ ਇੰਝ ਹੈ :

ਖਿੱਝਿਆ ਜੱਟ ਤੇ ਬਾਣੀਏ ਨੂੰ ਖਿੱਚ ਮਾਰੀ
ਜਿਵੇਂ ਰਾਂਝੇ ਨੂੰ ਛਮਕਾਂ ਦੀ ਮਾਰ ਦੀਆਂ।
ਹੱਥ ਜੋੜ ਕੇ ਬਾਣੀਆ ਬਹੁਤ ਰੋਇਆ,
ਕਿਉਂ ਕਿ ਨਾਲ ਸੀ ਖੜ੍ਹਾ ਪਰਿਵਾਰ ਮੀਆਂ।
ਰੋਂਦਿਆਂ ਰੋਂਦਿਆਂ ਬਾਣੀਏ ਅਰਜ਼ ਕੀਤੀ
ਕਹਿੰਦਾ ਜੱਟ ਨੂੰ ਸੁਣ ਇਕ ਪੁਕਾਰ ਮੀਆਂ।
ਮੇਰੇ ਮਾਰੀ ਤੂੰ ਗੱਲ ਹੈ ਮਾੜੀ ਕੀਤੀ,
ਹੁਣ ਇਕ ਪੁੱਤਰ ਮੇਰੇ ਨੂੰ ਮਾਰ ਮੀਆਂ।
ਇਕ ਮਾਂ ਦੇ ਜੜ੍ਹ,ਇਕ ਨੂੰਹ ਦੇ ਜੜ੍ਹ,
ਕਰਦੇ ਗੱਲ੍ਹਾਂ ਨੂੰ ਲਾਲ ਗੁਲਜ਼ਾਰ ਮੀਆਂ।
ਅੱਗੋਂ ਜੱਟ ਨੇ ਕਿਹਾ ਹੈਰਾਨ ਹੋ ਕੇ
ਮੈਨੂੰ ਇਸ ਦੀ ਰਮਜ਼ ਸਮਝਾ ਤਾਂ ਸਹੀ।
ਆਪ ਕੁੱਟ ਖਾ ਕੇ, ਸਭ ਨੂੰ ਕੁਟਵਾ ਰਿਹਾ ਹੈ
ਇਸ ਭੇਦ ਨੂੰ ਖਾਨੇ ਵਿਚ ਪਾ ਤਾਂ ਸਹੀ।
ਅਗੋਂ ਬਾਣੀਆ ਸ਼ਰਾਰਤੀ ਮੂੰਹ ਕਰਕੇ,
ਕਰੇ ਜੱਟ ਦੇ ਅਗੇ ਪੁਕਾਰ ਮੀਆਂ।
ਜੇਕਰ ਵੱਜਦੀ ਮੇਰੇ ਤੇ ਬਾਕੀ ਬੱਚ ਜਾਂਦੇ,
ਮੈਨੂੰ ਕਹਿਣ ਸੀ ਕਾਇਰ ਗੱਦਾਰ ਮੀਆਂ।
ਤੇਰੇ ਹੱਥ ਦੀਆਂ ਸਾਰੇ ਹੀ ਖਾ ਚੱਲੇ,
ਸਾਰੇ ਹੋਏ ਨੇ ਬਰਾਬਰ ਦੇ ਯਾਰ ਮੀਆਂ।
ਇਕ ਦੂਜੇ ਨੂੰ ਕਹਿਣਾ ਨਹੀਂ ਕਿਸੇ ਮਾੜਾ,
ਖੁਸ਼ੀ ਵਸੇਗਾ ਸਾਡਾ ਪਰਿਵਾਰ ਮੀਆਂ।

ਗਿਆਨੀ ਪੂਰਨ ਜੀ ਪਿਛਲੀ ਵਾਰ ਆਰ.ਐਸ.ਐਸ.ਦੇ ਸਮਾਰੋਹ ਵਿਚ ਤਾਂ ਇਕੱਲੇ ਹੀ ਚਲੇ ਗਏ ਸਨ ਪਰ ਕ੍ਰਿਸ਼ਨ ਜੀ ਦੀ ਸੇਵਾ ਵਿਚ ਨੂੰਹ ਪੁੱਤ ਲੈ ਕੇ ਪਰਿਵਾਰ ਸਹਿਤ ਹਾਜ਼ਰ ਹੋਏ। ਸ਼ਾਇਦ ਕਿ ਜੱਟ ਤੇ ਬਾਣੀਏ ਦੀ ਘਟਨਾ ਨੂੰ ਸਾਰਥਕ ਰੂਪ ਦਿੱਤਾ ਜਾਵੇ।

ਪਰ ਪਿਤਾ ਜੀ ਗਿਆਨੀ ਪੂਰਨ ਜੀ ਸ਼ਾਇਦ ਕ੍ਰਿਸ਼ਨ ਜੀ ਦੀਆਂ ਅਦਭੁਤ ਲੀਲਾਵਾਂ

ਤੋਂ ਵਾਕਫ਼ ਨਹੀਂ, ਜੇਕਰ ਵਕਿਫ਼ ਹੁੰਦੇ ਤਾਂ ਤਾਂ ਕਦੀ ਵੀ ਪਰਿਵਾਰ ਲੈ ਕੇ ਕ੍ਰਿਸ਼ਨ ਜੀ ਪਾਸ ਨਾ ਜਾਂਦੇ।......ਵੈਸੇ ਤਾਂ ਤੁਸੀਂ ਵੀ ਉਸ ਦੀਆਂ ਬਿੰਦਰਾਬਨ ਦੀਆਂ ਲੀਲਾਵਾਂ ਦਾ ਜ਼ਿਕਰ ਕਰ ਦਿੱਤਾ ਸੀ ਪਰ ਆਹ ਸੁਣ ਕੇ ਤਾਂ ਸ਼ਰਮਸਾਰ ਹੋ ਜਾਈਦੈ......

'ਬ੍ਰਹਮ ਵੈਵਰਤ ਪੁਰਾਣ (ਕ੍ਰਿਸ਼ਨ ਜਨਮ ਖੰਡ 4 ਅ-28) : ਇਕ ਵਾਰ ਕ੍ਰਿਸ਼ਨ ਰਾਤ ਨੂੰ ਬਰਿੰਦਾਬਣ ਵਿਚ ਗਏ। ਜਿਥੇ ਉਸ ਨੇ ਕੌਤਕ ਪੂਰਨ, ਮਨ ਨੂੰ ਮੋਹਣ ਵਾਲੀ ਬੰਸਰੀ ਵਜਾਈ,ਇਹ ਮੁਰਲੀ ਕਾਮਣੀ ਗੋਪੀਆਂ ਅੰਦਰ ਕਾਮਵਾਸਨਾਂ ਉਤੇਜਿਤ ਕਰਨ ਵਾਲੀ ਸੀ। ਗੋਪੀਆਂ ਇਹ ਸੁਣ ਕੇ ਵਣ ਵਿਚ ਆ ਗਈਆਂ। ਰਸੀਏ ਕ੍ਰਿਸ਼ਨ ਨੇ ਗੋਪੀਆਂ ਦੇ ਅੱਠ ਪ੍ਰਕਾਰੰ ਦੇ ਉਤਮ ਚੁੰਮਣ ਲਏ, ਜੋ ਕਾਮ ਸ਼ਾਸਤਰ ਵਿੱਚ ਵੀ ਵਰਨਣ ਨਹੀਂ ਹਨ। ਇਹ ਚੁੰਮਣ ਗੋਪੀਆਂ ਦੇ ਮਨ ਹਰਨ ਵਾਲੇ ਸਨ। ਕਾਮ ਵਾਸਨਾ ਨਾਲ ਭਰੇ ਕ੍ਰਿਸ਼ਨ ਨੇ ਆਪਣੇ ਅੰਗਾਂ ਨਾਲ ਗੋਪੀਆਂ ਦੇ ਅੰਗ ਅਤੇ ਪ੍ਰਤੀ ਅੰਗਾਂ ਸਾਥ ਪ੍ਰਤੀ ਅੰਗ ਮਿਲਾ ਕੇ ਉਹਨਾਂ ਕਾਮਣੀਆਂ ਨਾਲ ਸੁੱਖ ਦੇਣ ਵਾਲਾ ਅਲਿੰਗਨ ਕੀਤਾ।

ਇਸ ਤਰ੍ਹਾਂ ਕ੍ਰਿਸ਼ਨ ਨੇ ਆਪਣੀਆਂ ਭਿੰਨ-ਭਿੰਨ ਮੂਰਤੀਆਂ ਬਣਾ ਕੇ ਗੋਪੀਆਂ ਦੇ ਨਾਲ ਸੁੰਦਰ ਘਰਾਂ ਵਿੱਚ ਅਤੇ ਰਾਸ ਮੰਡਲ ਵਿਚ ਰਮਨ ਕੀਤਾ। ਅੰਦਰ ਸੰਭੋਗ ਕਰਕੇ, ਬਾਹਰ ਵੇਖਣ ਲੱਗੇ। ਕਿਸੇ ਕਾਮਗ੍ਰਸਤ ਗੋਪੀ ਨੇ ਕ੍ਰਿਸ਼ਨ ਨੂੰ ਬਲਪੂਰਵਕ ਖਿੱਚ ਲਿਆ। ਹੱਥ 'ਚੋਂ ਬੰਸਰੀ ਖੋਹ ਲਈ। ਉਸ ਦਾ ਕੱਪੜਾ ਖਿੱਚ ਲਿਆ। ਕਿਸੇ ਕਾਮ-ਮਤਵਾਲੀ ਨੇ ਕ੍ਰਿਸ਼ਨ ਨੂੰ ਨਰਮ ਕਰਕੇ ਉਸਦਾ ਪੀਲਾ ਕਪੜਾ ਲੈ ਲਿਆ ਅਤੇ ਹੱਸਣ ਲੱਗੀ। ਉਥੇ ਸੰਭੋਗ ਦੀ ਬਹੁਲਤਾ ਕਾਰਨ, ਸੁੰਦਰ ਸੁਆਦ ਹੋਇਆ। ਉਹ ਬਹੁਤ ਸਾਰੀਆਂ ਗੋਪੀਆਂ ਨਵੇਂ ਸੰਭੋਗ ਕਰਨ ਮੂਰਛਤ ਹੋ ਗਈਆਂ। ਗੋਪੀਆਂ ਤੇ ਕ੍ਰਿਸ਼ਨ ਨੇ ਇਕ ਦੂਜੇ 'ਤੇ ਨੌਹਾਂ ਅਤੇ ਦੰਦਾਂ ਦਾ ਹਮਲਾ ਕੀਤਾ। ਕ੍ਰਿਸ਼ਨ ਨੇ ਉਹਨਾਂ ਦੇ ਸਤੱਨਾਂ 'ਤੇ ਨੌਹਾਂ ਦੀ ਚੋਟ ਕੀਤੀ।.........ਮਾਫ਼ ਕਰਨਾਂ ਪਿਤਾ ਜੀਓ ...ਸਾਰੀ ਕਥਾ ਨੂੰ ਇੰਨ ਬਿੰਨ ਲਿਖਣਾ ਮੇਰੇ ਵਸ ਦੀ ਗੱਲ ਨਹੀਂ ਫਿਰ ਵੀ ਜ਼ਰਾ ਅੱਗੇ ਸੁਣੋ ਕਿ ਕਿਸ ਤਰਾਂ ਕਾਮ ਰਸੀਏ ਕ੍ਰਿਸ਼ਨ ਨੇ ਆਪਣੇ ਸਾਰੇ ਅੰਗਾਂ ਨਾਲ ਗੋਪੀਆਂ ਦੇ ਅੰਗ ਮਿਲਾ ਕੇ ਸੋਲਾਂ ਪ੍ਰਕਾਰ ਦਾ ਸੰਭੋਗ ਕੀਤਾ।

ਕ੍ਰਿਸ਼ਨ ਨੇ ਜਲ ਥਲ ਵਿਚ, ਘਰ ਦੇ ਅੰਦਰ,ਘਰ ਦੇ ਬਾਹਰ ਅਸੀਮਤ ਇਸਤਰੀਆਂ ਨਾਲ 30 ਦਿਨ ਤੇ ਰਾਤਾਂ ਸੰਭੋਗ ਕੀਤਾ। ਫਿਰ ਵੀ ਉਹਨਾਂ ਦਾ ਕਾਮ ਸ਼ਾਂਤ ਨਾ ਹੋਇਆ।

ਰਾਜ ਸਰਗ (3-47) : ਕ੍ਰਿਸ਼ਨ ਨੇ ਰਾਤ ਰਾਤ ਭਰ ਜਾਗ ਕੇ ਆਪਣੇ ਸਾਥੀਆਂ ਸਮੇਤ ਆਪਣੇ ਤੋਂ ਅਧਿਕ ਅਵਸਥਾ ਵਾਲੀਆਂ ਤੇ ਮਾਤਾਵਾਂ ਜਿਹੀਆਂ ਲੱਗਣ ਵਾਲੀਆਂ ਗੋਪੀਆਂ ਨਾਲ ਵੀ ਭੋਗ ਕੀਤਾ। ਅਜਿਹਾ ਕ੍ਰਿਸ਼ਨ ਨੇ ਗੋਪੀਆਂ ਦੀ ਇੱਛਾ ਪੂਰਤੀ ਲਈ ਹੀ ਕੀਤਾ।

(ਉਤਰ ਖੰਡ, ਅਧਿ : ੨, ੪, ੫) : ਅਜਿਹੀਆਂ ਗੋਪੀਆਂ ਕ੍ਰਿਸ਼ਨ ਦੇ ਕਰੋੜਾਂ ਕਾਮਦੇਵਾਂ ਤੋਂ ਵੀ ਅਧਿਕ ਸੁੰਦਰ ਰੂਪ ਵੇਖ ਕੇ, ਕਾਮਬਾਣਾਂ ਤੋਂ ਜਾਣੂ ਹੋ ਗਈਆਂ। ਪ੍ਰਾਚੀਨ ਕਾਲ ਵਿਚ ਦੰਡਾਕਾਰਣੀਆਂ ਵਾਸੀ ਰਿਸ਼ੀ,ਵਿਸ਼ਨੂੰ ਦੇ ਅਵਤਾਰ ਰਾਮ ਨੂੰ ਵੇਖ ਕੇ, ਉਸ ਦਾ ਸੁੰਦਰ ਸਰੀਰ ਭੋਗਣ ਦੀ ਇੱਛਾ ਕਰਨ ਲੱਗੇ। ਉਹ ਔਰਤਾਂ ਬਣ ਕੇ ਗੋਕਲ ਵਿਚ ਜਨਮੇ ਤੇ

ਕਾਮਵਾਸ਼ਨਾ ਦੇ ਸਹਾਰੇ ਹੀ ਭਗਵਾਨ (ਕ੍ਰਿਸ਼ਨ) ਨੂੰ ਪਾ ਕੇ ਸੰਸਾਰ ਰੂਪੀ ਸਾਗਰ ਨੂੰ ਪਾਰ ਕਰ ਗਏ।

**(ਵਿਲਾਸ ਖੰਡ, ਸਰਗ 5)** : ਇਕ ਵਾਰ ਦੇਵ-ਪਤਨੀਆਂ (ਬ੍ਰਾਹਮਣ-ਔਰਤਾਂ) ਨੂੰ ਪਤਾ ਲੱਗਾ ਕਿ ਸੀਤਾ ਛੂਹਣ ਯੋਗ ਨਹੀਂ ਹੈ। ਭਾਵ ਉਸ ਨੂੰ ਮਾਂਹਵਾਰੀ ਹੋਈ ਹੈ। ਉਹਨਾਂ ਨੇ ਆਪਸ ਵਿਚ ਸਲਾਹ ਕੀਤੀ ਅਤੇ ਸੁੰਦਰ ਕੱਪੜੇ, ਗਹਿਣੇ ਆਦਿ ਨਾਲ ਸੱਜ ਕੇ ਅੱਧੀ ਰਾਤ ਦੇ ਸਮੇਂ ਰਾਮ ਕੋਲ ਚਲ ਪਈਆਂ ਉਹ ਰਾਮ ਦੀ ਸੁੰਦਰਤਾ ਨੂੰ ਵੇਖ ਕੇ ਮਤਵਾਲੀਆਂ ਹੋ ਗਈਆਂ ਸਨ। ਰਾਮ ਉਹਨਾਂ ਦੀ ਇੱਛਾ ਜਾਣ ਕੇ ਬੋਲੇ ,

ਮੇਰੀ ਗੱਲ ਸੁਣੋ। ਇਸ ਨਾਲ ਤੁਹਾਡਾ ਦੁੱਖ ਦੂਰ ਹੋ ਜਾਵੇਗਾ। ਮੈਂ ਦੁਆਰਕਾ ਵਿਚ ਕ੍ਰਿਸ਼ਨ ਦਾ ਰੂਪ ਧਾਰ ਕੇ ਗੋਪਾਂ ਦੇ ਸਵਾਮੀ ਨੰਦ ਦੇ ਦੁਆਰ ਪਾਲ ਬ੍ਰਜ 'ਚ ਜਨਮ ਲਵਾਂਗਾ। ਉਸ ਸਮੇਂ ਸਾਰੇ ਦੇਵਤਾ ਮੇਰੇ ਵਰਦਾਨ ਨਾਲ ਗੋਪਾਲ ਬਣ ਜਾਣਗੇ। ਉਸ ਸਮੇਂ ਉਥੇ ਇੰਦਰ ਨੰਦ ਬਣਨਗੇ। ਉਸ ਸਮੇਂ ਤੁਸੀਂ ਸਭ ਨੇ ਬ੍ਰਜ ਵਿੱਚ ਗੋਪੀਆਂ ਬਣ ਜਾਣਾ। ਉਸ ਸਮੇਂ ਤੁਹਾਡੀ ਸੰਭੋਗ ਇੱਛਾ ਭਲੀ ਪ੍ਰਕਾਰ ਪੂਰੀ ਕਰੂੰਗਾ। ਤੁਹਾਡੇ ਨਾਲ ਰਾਸਲੀਲਾ ਕਰੂੰਗਾ। ਇਸ ਵਿਚ ਕੋਈ ਸ਼ੱਕ ਨਹੀਂ ਹੈ। ਇਹ ਵਿਚਾਰ ਬਿੰਦਰਾਵਣ ਵਿਚ ਯਮਨਾ ਦੀ ਬਾਲੂ (ਰੇਤ) 'ਤੇ ਰਾਤ ਦੇ ਸਮੇਂ ਬਹੁਤ ਦੇਰ ਤਕ ਚਲੇਗਾ। ਹੁਣ ਤੁਸੀਂ ਆਪਣਾ ਮਨ ਸ਼ਾਂਤ ਕਰੋ ਅਤੇ ਅਨੰਦ ਪੂਰਵਕ ਆਪਣੇ ਘਰਾਂ ਨੂੰ ਜਾਓ।

*(ਭਾਰਤੀ ਲੋਕ ਨੀਚ ਕਿਵੇਂ ਬਣੇ, ਪੰਨਾ 160)*

ਸੋ ਪਿਤਾ ਜੀਓ, ਗਿਆਨੀ ਜੀ ਇਸ ਤਰਾਂ ਕ੍ਰਿਸ਼ਨ ਜੀ ਕੋਲ ਤਾਂ ਸ਼ਾਇਦ ਪਰਿਵਾਰ ਨੂੰ ਲੈ ਕੇ ਜਾਣਾ ਕੋਈ ਵਧੀਆ ਗੱਲ ਨਹੀਂ...ਅੱਗੇ ਉਹ ਜਾਣੇ ਜਾਂ ਤੁਸੀਂ ਜਾਣੋ....ਸਾਨੂੰ ਕੀ

ਗੁਸਤਾਖੀ ਮੁਆਫ਼

—ਡਾ. ਸੁਖਪ੍ਰੀਤ ਸਿੰਘ ਉਦੋਕੇ

# ਵੇਈਂ ਕਰੇ ਪੁਕਾਰ

(ਪਵਿੱਤਰ ਵੇਂਈ ਦੀਆਂ ਇਕ ਕਾਲਪਨਿਕ ਪਾਤਰ ਨਾਲ ਅੱਜ ਦੇ ਹਾਲਾਤ ਬਾਰੇਂ ਕੁੱਝ ਗੱਲਾਂ)

ਅੰਮ੍ਰਿਤ ਵੇਲੇ ਦਾ ਸਮਾਂ ਏ, ਤੁਰ ਰਹੇ ਕਦਮਾਂ ਵਿਚ ਪ੍ਰੀਤਮ ਦੇ ਮਿਲਾਪ ਦੀ ਘੜੀ ਵਰਗੀ ਰੌਂਅ ਹੈ, ਆਪ ਮੁਹਾਰੇ ਤੁਰੇ ਜਾ ਰਹੇ ਨੇ, ਰਸ ਭਿੰਨੜੀ ਰੈਣ ਦਾ ਨਕਸ਼ ਕੋਈ ਕੋਈ ਤਾਰਾ ਅਜੇ ਆਪਣੇ ਸ਼ਬਾਬ ਨੂੰ ਕਾਇਮ ਰੱਖਣ ਦੀ ਜੱਦੋ-ਜਹਿਦ ਵਿਚ ਹੈ, ਨੇਹੁੰ ਲੱਗੇ ਨੈਣਾਂ ਵਿਚ ਪਿਰੀਆਂ ਦੀ ਸਿੱਕ ਦਾ ਨੀਰ ਹੈ, ਹਰ ਪਾਸੇ ਵਿਸਮਾਦ ਹੀ ਵਿਸਮਾਦ। ਬਿਹਬਲਤਾ ਦੇ ਆਲਮ ਵਿਚ ਤੁਰੇ ਜਾਂਦੇ ਕਦਮਾਂ ਦੀ ਰਵਾਨਗੀ ਮੰਜ਼ਿਲ ਦੇ ਨੇੜੇ ਹੋਣ ਦਾ ਸੰਕੇਤ ਦੇ ਰਹੀ ਹੈ। ਅਚਨਚੇਤ ਕਦਮ ਰੁਕੇ ਨੇ, ਇਕ ਪਾਣੀ ਦੀ ਲਹਿਰ ਦੇ ਕਿਨਾਰੇ 'ਤੇ,ਪਾਣੀ ਸ਼ਾਂਤ ਏ। ਕਦਮ ਰੁਕੇ ਨੇ, ਪਰ ਮਨ ਅੰਦਰ ਦੀ ਫਿਰ ਮਿਲਾਪ ਦੀ ਸਿੱਕ ਅੱਜ ਪਹਿਲਾਂ ਨਾਲੋਂ ਵੀ ਵੱਧ ਲੱਗੀ। ਪਰ ਹੁਣ ਮਨ ਅੰਦਰ ਦੁਬਿਧਾ ਹੈ ਕਿ ਜਿਸ ਸੱਜਣ ਦੀ ਛੂਹ ਪ੍ਰਾਪਤ ਅਠਖੇਲੀਆਂ ਕਰਦੀ ਵੇਈਂ ਨੂੰ ਮੈਂ ਮਿਲਣ ਆਇਆ ਸੀ, ਇਹ ਉਹੋ ਹੀ ਹੈ? ਇਹ ਉਹੋ ਹੀ ਹੈ ਜਿਸ ਦਾ ਨਿਰਮਲ ਜਲ ਕਦੀ ਮੇਰੇ ਪਿਆਰੇ ਪ੍ਰੀਤਮ ਗੁਰੂ ਨਾਨਕ ਦੇ ਅੰਗ ਲੱਗ ਪਾਵਨ ਹੋਇਆ ਸੀ, ਪਰ ਅੱਜ ਇਸ ਵਿਚ ਉਹ ਰਵਾਨਗੀ ਕਿਉਂ ਨਹੀਂ? ਅਜੇ ਮਨ ਅੰਦਰ ਐਸੇ ਦੁਬਿਧਾ ਭਰੇ ਸ਼ੰਕੇ ਪਾਣੀ ਦੀਆਂ ਲਹਿਰਾਂ ਵਾਂਗ ਉਠ ਰਹੇ ਸਨ ਕਿ ਸ਼ਾਂਤੀ ਅਤੇ ਵਿਸਮਾਦ ਵਿਚੋਂ ਪੈਦਾ ਹੋਈ ਇਕ ਆਵਾਜ਼ ਨੇ ਸ਼ਾਂਤੀ ਦਾ ਆਲਮ ਬਦਲ ਕੇ ਰੱਖ ਦਿੱਤਾ। ਆਵਾਜ਼ ਆਈ ,

"ਇਸ ਵਿਸਮਾਦ ਭਿੰਨੀ ਰੈਨੜੀ ਵਿੱਚ ਕਿਸ ਦੇ ਕਦਮਾਂ ਦਾ ਨਾਦ ਹੈ, ਕਿਹੜੀ ਸੋਚ ਦਾ ਆਲਮ ਹੈ ਜਿਸ ਨੇ ਮੇਰੇ ਸੀਨੇ ਨੂੰ ਅਣਿਆਲੇ ਤੀਰਾਂ ਨਾਲ ਵਿੰਨ੍ਹ ਦਿੱਤਾ ਹੈ, ਮੇਰੇ ਜ਼ਰ੍ਹੇ ਜ਼ਰ੍ਹੇ ਵਿਚ ਅਜੀਬ ਜਿਹੀ ਲਹਿਰ ਛੇੜ ਦਿੱਤੀ ਹੈ, ਮੇਰੀਆਂ ਲਹਿਰਾਂ ਦਾ ਨਾਦ ਵੀ ਰਾਗ ਬਣ ਗਿਐ,ਕਿਤੇ ਮੇਰੇ ਮਾਹੀ ਦੀ ਸੱਦ ਤਾਂ ਨਹੀਂ? ਨਹੀਂ... ਨਹੀਂ, ਜੇ ਮੇਰੇ ਮਾਹੀ ਦੀ ਸੱਦ ਹੁੰਦੀ ਤਾਂ, ਸੱਦ ਅਰਸ਼ ਦੀ ਵੰਝਲੀ ਤੋਂ ਸੀਨੇ ਤੱਕ ਪਹੁੰਚਣੀ ਸੀ, ਫਿਰ ਇਹ ਗੱਲਾਂ ਦਾ ਸਮਾਂ ਹੀ ਕਿਥੇ ਹੋਣਾ ਸੀ ? ਮੇਰੇ ਕਣ ਕਣ ਨੇ ਪ੍ਰੀਤਮ ਪਿਆਰੇ ਦੇ ਪ੍ਰੇਮ ਪੰਘੂੜੇ ਦਾ ਅਨੰਦ ਮਾਨਣਾ ਸੀ, ਸ਼ਹੁ ਨਾਲ ਮਿਲ ਸ਼ਹੁ ਹੋ ਜਾਣਾ ਸੀ। ਮੇਰੀ ਰੂਹ ਤਾਂ ਪ੍ਰੀਤਮ ਪਿਆਰੇ ਦੇ ਅੰਕ ਸਮਾਉਣ ਵਾਲੀ ਘੜੀ ਦੇ ਇੰਤਜ਼ਾਰ ਵਿਚ ਸੀ, ਪਰ ਕਦਮਾਂ ਦੀ ਆਹਟ ਨਾਲ ਮੇਰਾ ਕਲੇਜਾ ਵਲੂੰਧਰਿਆ ਗਿਆ ਹੈ,"ਇਹ ਕਿਸ ਦੇ ਕਦਮਾਂ ਦੀ ਆਹਟ ਹੈ?" ਰੁਕੇ ਹੋਏ ਕਦਮਾਂ ਦੇ ਸਿਰਿਉਂ ਆਵਾਜ਼ ਆਈ,"ਮੈਂ ਸਿੱਖ ਹਾਂ,ਉਸ ਅਠਖੇਲੀਆਂ ਕਰਦੇ ਵੇਈਂ ਦੇ ਪਾਣੀ ਨੂੰ ਹੱਥਾਂ ਨਾਲ ਲਗਾ ਆਪਣੇ

ਸ਼ਹੁ ਦੇ ਮਿਲਾਪ ਦਾ ਅਨੰਦ ਲੈਣ ਆਇਆ ਸਾਂ।"

ਪਾਣੀ ਦੀਆਂ ਲਹਿਰਾਂ ਵਿੱਚ ਅਜੀਬ ਜਿਹਾ ਤੂਫ਼ਾਨ ਉਠਿਆ ਤੇ ਰੋਹ ਭਰੀ ਆਵਾਜ਼ ਆਈ,"ਹੈਂ..!..ਮੇਰੇ ਪ੍ਰੀਤਮ ਪਿਆਰੇ ਦਾ ਸਿੱਖ..!..ਮੇਰੇ ਸ਼ਹੁ ਨੇ ਤਾਂ ਤੈਨੂੰ ਅੰਗ ਲਗਾ ਆਪਣਾ ਆਤਮਿਕ ਖਜ਼ਾਨਾ ਤੇਰੇ ਹਿਰਦੇ ਵਿਚ ਟਿਕਾ ਦਿੱਤਾ ਸੀ, ਤੈਨੂੰ ਮਾਨਸ ਤੋਂ ਦੇਵਤਾ ਬਣਾ ਦਿੱਤਾ, ਤੇਰੇ 'ਤੇ ਅੰਮ੍ਰਿਤ ਰਸ ਦੀਆਂ ਝੜੀਆਂ ਲਗਾ ਦਿੱਤੀਆਂ,ਪਰ ਕੀ ਗੱਲ ? ਤੇਰੇ ਕਦਮਾਂ ਦੀ ਆਹਟ ਤੇ ਤੇਰੇ ਕਰ-ਕਮਲਾਂ ਦੀ ਛੂਹ ਤੋਂ ਮੈਨੂੰ ਮਾਹੀ ਦਾ ਅਨੰਦ ਨਹੀਂ ਮਿਲਿਆ, ਮੇਰੇ ਕਣਾਂ ਨੇ ਰੰਗਲੇ ਸੱਜਣ ਦੀ ਛੂਹ ਦਾ ਪ੍ਰੇਮ ਪੰਘੂੜਾ ਨਹੀਂ ਝੂਟਿਆ, ਕੀ ਗੱਲ ਹੈ ? ਸਿੱਖ ਅਖਵਾਉਣ ਵਾਲੇ ਸਿੱਖਾਂ! ਜ਼ਰੂਰ ਕਿਤੇ ਖੋਟ ਹੈ, ਸ਼ਾਇਦ ਤੂੰ ਮਾਹੀ ਨੂੰ ਹਿਰਦੇ ਵਿਚੋਂ ਵਿਸਾਰ ਦਿੱਤਾ ਹੈ ਨਹੀਂ ਤਾਂ ਤੇਰੀ ਛੂਹ ਨੇ ਹੀ ਮੇਰੇ ਜ਼ਰੇ ਜ਼ਰੇ ਵਿਚ ਅਨਹਦ ਨਾਦ ਦੀਆਂ ਸੰਗੀਤਕ ਧੁਨੀਆਂ ਛੇੜ ਦੇਣੀਆਂ ਸਨ।"

ਕਦਮ ਰੁਕੇ ਰਹੇ, ਨੇਤਰਾਂ ਵਿਚ ਨੀਰ ਸੀ, ਪਰ ਸਾਰਾ ਸਰੀਰ ਅਹਿੱਲ ਹੋਇਆ ਪਿਆ ਸੀ। ਸਾਰਾ ਆਲਮ ਖਾਮੋਸ਼, ਪਰ ਮਿੱਠੀ ਮਿੱਠੀ ਪੌਣ ਦੇ ਹੁਲਾਰੇ ਕੰਬਣੀ ਛੇੜ ਰਹੇ ਸਨ, ਕਦਮ ਅਹਿਲ ਹੋਏ ਪਏ ਸਨ ਕਿ ਫਿਰ ਲਹਿਰਾਂਦੇ ਵਿਚੋਂ ਉਠੀ ਇਕ ਵਿਸਮਾਦੀ ਆਵਾਜ਼ ਨੇ ਖਾਮੋਸ਼ੀ ਦੇ ਸ਼ੀਸ਼ੇ ਵਿਚ ਤਰੇੜ ਪਾਈ।

"ਮੈਂ ਤਾਂ ਰਾਹ ਤੱਕਦੀ ਹਾਰ ਗਈਆਂ, ਸਿੱਕੀ ਸਿੱਕਦੀ ਤੇ ਲੋਚਾਂ ਲੋਚਦੀ ਨੂੰ ਵਰ੍ਹੇ ਗੁਜ਼ਰ ਗਏ। ਬਿਰਹੋਂ ਦੇ ਹਉਕੇ ਹੀ ਸ਼ਿੰਗਾਰ ਬਣ ਗਏ, ਬੋਲਿਆ ਸਿੱਖਾ..!..ਚੱਲ ਕੁਝ ਸ਼ਹੁ ਪਿਆਰੇ ਦੀਆਂ ਇਲਾਹੀ ਬਾਤਾਂ ਦੀ ਗੱਲ ਛੇੜੀਏ, ਮੈਨੂੰ ਮੇਰੇ ਮਾਹੀ ਦੇ ਅਨੰਦਮਈ ਮਿਲਾਪ ਦੀਆਂ ਉਹ ਘੜੀਆਂ ਪਲ ਯਾਦ ਆ ਜਾਣਗੇ, ਤੇ ਸ਼ਾਇਦ ਮੇਰੀਆਂ ਜੋਦੜੀਆਂ ਤੇਰੀ ਜ਼ਮੀਰ ਨੂੰ ਟੁੰਬ ਜਾਣ ਤੇ ਤੈਨੂੰ ਤੇਰਾ ਵਿਸਰਿਆ ਵਿਰਸਾ ਮੁੜ ਯਾਦ ਆਵੇ। ਮੈਂ ਧੰਨ ਭਾਗ ਸਮਝਾਂਗੀ ਜੇ ਮੇਰੀ ਹੱਡ-ਬੀਤੀ ਤੈਨੂੰ ਫਿਰ ਤੇਰੇ ਸ਼ਹੁ ਨਾਲ ਅਭੇਦ ਕਰ ਦੇਵੇ ਤੇ ਫਿਰ ਤੇਰੇ ਕਰ-ਕਮਲਾਂ ਦੀ ਛੂਹ ਤੋਂ ਮੈਂ ਆਪਣੇ ਸ਼ਹੁ ਦੇ ਪਰਮ ਅਨੰਦ ਨੂੰ ਮਾਣ ਸਕਾਂ।"ਸੁਣ ਫਿਰ....

"ਅੰਮ੍ਰਿਤ ਵੇਲੇ ਦਾ ਸਮਾਂ ਸੀ, ਠੰਢਾ ਨੀਰ ਵਹਿ ਰਿਹਾ ਸੀ, ਸੀਤਲ ਪੌਣ ਵਹਿ ਰਹੀ ਸੀ, ਪਰ ਮੇਰੀ ਭਟਕਣਾ ਦਾ ਸਮਾਂ ਸੀ ਕਿ ਅਚਾਨਕ ਉਸ ਨੂਰਾਨੀ ਜੋਤ ਨੇ ਮੇਰੇ ਅੰਦਰ ਆ ਟੁੱਭੀ ਲਗਾਈ, ਮੇਰੇ ਕਣ ਕਣ ਅੰਦਰ ਵਿਸਮਾਦ ਦੇ ਚਸ਼ਮੇ ਫੁੱਟ ਪਏ। ਇਹ ਤਾਂ ਮਿਲਾਪ ਦਾ ਅਲੌਕਿਕ ਸਮਾਂ ਸੀ। ਮੇਰੇ ਨੈਣਾਂ ਦੀ ਨੀਂਦਰ ਮਸਤੀ ਵਿਚ ਬਦਲ ਗਈ। ਇੰਜ ਲੱਗਾ ਜਿਵੇਂ ਸਮਾਂ ਰੁਕ ਗਿਆ ਹੋਵੇ ਤੇ ਮੈਂ ਪ੍ਰੀਤਮ ਦੇ ਪ੍ਰੇਮ ਵਿਚ ਰੰਗੀ ਗਈ।"

"ਲੋਕ ਸਮਝਦੇ ਸੀ ਵਿਚਾਰੇ,ਕਿ ਸ਼ਾਇਦ ਉਸ ਨੂਰਾਨੀ ਜੋਤ ਨੇ ਕੇਵਲ ਮੇਰੇ ਜਲ ਅੰਦਰ ਹੀ ਡੁੱਬੀ ਮਾਰੀ, ਪਰ ਮੈਨੂੰ ਤਾਂ ਲੋਕ ਕਾਲੀ ਵੇਈਂ ਆਖਦੇ ਸਨ ਉਸ ਜੋਤ ਨੇ ਮੈਨੂੰ ਅੰਗ ਲਗਾ ਪਵਿੱਤਰ ਹੀ ਕੀਤਾ ਸੀ, ਉਹ ਤਾਂ ਸ਼ਬਦ ਦੇ ਸਮੁੰਦਰ ਵਿਚ ਡੁਬਕੀ ਲਗਾ ਰਿਹਾ ਸੀ, ਉਹ ਤਾਂ ਮੈਨੂੰ ਕੇਵਲ ਜਾਂਦਾ ਜਾਂਦਾ ਨੇਹੁੰ ਦਾ ਰੰਗ ਲਗਾ ਗਿਆ ਸੀ ਤੇ ਵਿਚਾਰੇ ਭੋਲੇ ਲੋਕ ! ਮੇਰਾ ਕਣ ਕਣ ਫਰੋਲ ਛੱਡਿਆ ਪਰ ਉਹ ਮਿੱਤਰ ਪਿਆਰਾ ਤਾਂ ਅਕਾਲ ਪੁਰਖ ਦੇ ਨਾਲ ਅਭੇਦ

ਹੋ ਚੁੱਕਾ ਸੀ। ਮੈਂ ਤਾਂ ਇਕ ਬਹਾਨਾ ਸੀ। ਉਸ ਨੂੰ ਤਾਂ ਨਾਮ ਅੰਮ੍ਰਿਤ ਦਾ ਖਜ਼ਾਨਾ ਮਿਲ ਗਿਆ ਸੀ। ਮੇਰੇ ਸ਼ਹੁ ਦੇ ਹਿਰਦੇ ਵਿਚੋਂ ਤਾਂ ਸ਼ਬਦ ਦੀਆਂ ਵੇਈਆਂ ਫੁੱਟ ਨਿਕਲਦੀਆਂ ਸਨ, ਉਸ ਨੂਰਾਨੀ ਜੋਤ ਦੇ ਹਿਰਦੇ ਵੀ ਵੇਈਂ ਵਿਚੋਂ ਕਦੀ ਜਪੁਜੀ ਦਾ ਮਧੁਰ ਝਰਨਾ ਫੁੱਟਦਾ ਤੇ ਕਦੀ 'ਤੂੰ ਹੀ ਤੂੰ ਹੀ' ਦਾ ਅਨੰਦਮਈ ਵਿਸਮਾਦ ਰਾਗ। ਪਰ ਅਫ਼ਸੋਸ ਹੈ ਭੋਲਿਆ ਸਿੱਖਾ...!....ਤੂੰ ਮੇਰੇ ਕੰਢੇ ਤਾਂ ਆਣ ਖੜ੍ਹਾ ਹੋਇਆ ਹੈਂ ਪਰ ਤੂੰ ਗੁਰੂ ਨਾਨਕ ਦੇ ਹਿਰਦੇ ਵਿਚ ਫੁੱਟੀਆਂ ਗੁਰਸ਼ਬਦਾਂ ਦੀਆਂ ਵੇਈਂਆਂ ਵਿੱਚ ਇਸ਼ਨਾਨ ਨਹੀਂ ਕਰਦਾ। ਜੇਕਰ ਤੂੰ ਕਰਦਾ ਤਾਂ 'ਸੋ ਦਰੁ' ਦਾ ਅਨੰਦ ਤੈਨੂੰ ਮਿਲਣਾ ਸੀ। ਜਿਨ੍ਹਾਂ ਨੇ ਮੇਰੇ ਸ਼ਹੁ ਦੀਆਂ 'ਸ਼ਬਦ ਵੇਈਆਂ' ਵਿਚ ਟੁੱਭੀਆਂ ਲਗਾਈਆਂ ਨੇ, ਉਨ੍ਹਾਂ ਤਾਂ ਆਰਿਆਂ ਹੇਠ ਵੀ ਪਰਮ ਅਨੰਦ ਮਾਣੇ ਨੇ, ਬੰਦ ਬੰਦ ਕਟਵਾ ਕੇ ਸ਼ਬਦ ਸੁਰਤ ਦਾ ਤਾਲ ਖ਼ਤਮ ਨਹੀਂ ਹੋਣ ਦਿੱਤਾ, ਪਰ ਤੂੰ ਤਾਂ ਅਜ ਸ਼ਬਦ ਦੀ ਵੇਈਂ ਦਾ ਤ੍ਰਿਸਕਾਰ ਕਰ ਪਾਖੰਡੀਆਂ ਦੀਆਂ ਚਿੱਪੀਆਂ ਵਿਚੋਂ ਅੰਮ੍ਰਿਤ ਭਾਲਦੈਂ।'' ਕੁਝ ਚਿਰ ਲਈ ਇਹ ਵਿਸਮਾਦੀ ਆਵਾਜ਼ ਬੰਦ ਹੋਈ, ਸਨਾਟਾ ਛਾ ਗਿਆ। ਪਰ ਨਿਰਮਲ ਜਲ ਦੀਆਂ ਲਹਿਰਾਂ ਨੇ ਇਕ ਲੰਬਾ ਹਉਕਾ ਲਿਆ ਤੇ ਫਿਰ ਇਹ ਆਵਾਜ਼ ਫ਼ਿਜ਼ਾ ਵਿਚ ਗੂੰਜੀ :

''ਭੋਲਿਆ !ਤੂੰ ਤਾਂ ਸ਼ਾਇਦ ਭੁੱਲ ਗਿਆ ਏਂ, ਪਰ ਮੈਨੂੰ ਯਾਦ ਹੈ ਉਹ ਅਨੰਦਮਈ ਆਵਾਜ਼ ਜੋ ਇਸ ਵਾਤਾਵਰਨ ਨੂੰ ਬਦਲਣ ਦੀ ਸਮਰੱਥਾ ਰੱਖਦੀ ਸੀ। ਮੇਰਾ ਸ਼ਹੁ ਗੁਰਸ਼ਬਦੀਂ ਗੱਜਿਆ :

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਇਹ ਸਿੰਘ ਗਰਜ਼ ਅਜੇ ਗੂੰਜੀ ਹੀ ਸੀ ਕਿ ਕੂੜ ਅਮਾਵਸ ਜੀ ਮਿਰਗਾਵਲੀ ਨੇ ਭੱਜਣਾ ਸ਼ੁਰੂ ਕਰ ਦਿੱਤਾ। ਗਿਆਨ ਦਾ ਸੂਰਜ ਚੜ੍ਹ ਗਿਆ, ਅਗਿਆਨਤਾ ਦੀ ਧੁੰਦ ਦੂਰ ਹੋਣੀ ਸ਼ੁਰੂ ਹੋ ਗਈ। ਮਨੁੱਖ ਅੰਦਰ ਸਵੈਮਾਣ ਜਾਗਿਆ। ਪਰ ਕਾਸ਼! ਕਿਤੇ ਤੇਰੇ ਅੰਦਰ ਉਹ ਜਾਗਿਆ ਸਵੈਮਾਣ ਤੇ ਗਿਆਨ ਅਲੋਪ ਨਾ ਹੁੰਦਾ ! ਸੱਚ ਜਾਣੀਂ ਮੇਰਾ ਕਾਲਜਾ ਫਟ ਉਠਦਾ ਏ ਜਦੋਂ ਮੈਂ ਅੱਜ ਦੇ ਉਸ ਸਿੱਖ ਨੂੰ ਤੱਕਦੀ ਹਾਂ ਜਿਹੜਾ ਕੂੜ ਵਪਾਰ ਦੀਆਂ ਮਿਰਗਾਵਲੀਆਂ ਅੱਗੇ ਸਿਰ ਝੁਕਾਈ ਖੜ੍ਹਾ ਹੈ। ਇਸ ਨੂੰ ਮੇਰੇ ਰੰਗਲੇ ਸੱਜਣ ਦੀ ਸਿੰਘ ਗਰਜ ਕਿਉਂ ਨਹੀਂ ਟੁੰਬਦੀ (?) ਜਿਸ ਦੀ ਸ਼ਬਦ ਵੰਗਾਰ ਨਾਲ ਹੀ ਕੂੜ ਕੁਸੱਤ ਦੀਆਂ ਮਿਰਗਾਵਲੀਆਂ ਭੱਜ ਉਠਦੀਆਂ ਸਨ।

''ਭੋਲਿਆ! ਜਦੋਂ ਮੇਰਾ ਸ਼ਹੁ ਇਥੇ ਹੱਟ 'ਤੇ ਬੈਠਾ, ਗੁਰਸ਼ਬਦ ਨਾਲ ਅਭੇਦ ਹੋ 'ਤੇਰਾ ਤੇਰਾ' ਤੋਲਦਾ ਸੀ ਤਾਂ ਕੋਈ ਗਰੀਬ-ਗੁਰਬਾ ਖਾਲੀ ਝੋਲੀ ਨਹੀਂ ਸੀ ਮੁੜਦਾ। ਮੇਰੇ ਰੰਗਲੇ ਸੱਜਣ ਦੀ ਜਦੋਂ 'ਧੰਨ ਨਿਰੰਕਾਰ' ਦੀ ਮਿੱਠੜੀ ਸੱਦ ਤੇ ਗਰੀਬਾਂ ਦੀਆਂ ਅਸੀਸਾਂ ਦੀ ਮੋਹ-ਭਿੱਜੀ ਆਵਾਜ਼ ਮੇਰੇ ਕੰਨਾਂ ਤੱਕ ਪਹੁੰਚਦੀ ਤਾਂ ਮੇਰੇ ਅੰਗ ਅੰਗ ਵਿਚ ਖੁਸ਼ੀ ਦੀ ਲਹਿਰ ਤੇ ਅਨੰਦਮਈ ਝਰਨਾਟ ਛਿੜ ਉਠਦੀ, ਪਰ (ਹਉਕਾ ਜਿਹਾ ਭਰ ਕੇ) ਅਜ ਆਪਣੇ ਆਪ ਨੂੰ ਮੇਰੇ ਪ੍ਰੀਤਮ ਦੇ ਸਿੱਖ ਅਖਵਾਉਣ ਵਾਲਿਆਂ ਮੇਰੇ ਪ੍ਰੀਤਮ ਦੇ ਨਾਮ.ਦੇ ਵੱਡੇ ਸਟੋਰ ਖੋਲ੍ਹੇ ਹਨ, ਪਰ ਉਥੇ 'ਤੇਰਾ ਤੇਰਾ' ਦਾ ਤੋਲ ਨਹੀਂ ਤੋਲਿਆ ਜਾਂਦਾ ਸਗੋਂ ਗਰੀਬਾਂ ਨੂੰ ਮੇਰੇ ਪ੍ਰੀਤਮ ਦੇ ਨਾਮ 'ਤੇ ਠੱਗਿਆ ਜਾਂਦਾ ਹੈ ਤੇ ਜਦੋਂ ਅੱਜ ਦੇ ਗਰੀਬਾਂ ਦੇ ਹਾੜੇ ਮੇਰੇ ਕੰਨਾਂ ਤੱਕ ਪਹੁੰਚਦੇ ਹਨ ਤਾਂ ਮੇਰਾ ਕਲੇਜਾ

ਫਟ ਜਾਂਦਾ ਹੈ... ਭੋਲਿਆ..! ਤੂੰ ਤਾਂ ਗੁਰੂ ਨਾਨਕ ਪਾਤਸ਼ਾਹ ਦੇ ਸ਼ਬਦ ਖਜ਼ਾਨੇ ਦਾ ਸੱਚਾ ਸੌਦਾ ਵੀ ਯਾਦ ਨਾ ਰੱਖਿਆ, ਪਤਾ ਨਹੀਂ ਤੇਰੀ ਜ਼ਮੀਰ ਤੈਨੂੰ ਕਿਉਂ ਨਹੀਂ ਟੁੰਬਦੀ ਜਦੋਂ ਤੂੰ ਸ਼ਬਦ ਦਾ ਸੱਚ ਵਪਾਰ ਛੱਡ ਕੂੜਧਾਰੀਆਂ ਦੇ ਬਣਾਏ, ਸੱਚੇ ਸੌਦੇ ਡੇਰਿਆਂ'ਤੇ ਜਾ ਕੇ ਸੀਸ ਝੁਕਾ ਦਿੰਦਾ ਹੈਂ? ਮੈਨੂੰ ਤਾਂ ਉਦੋਂ ਤੱਤੜੀ ਨੂੰ ਮਰਨ ਨੂੰ ਥਾਂ ਨਹੀਂ ਲੱਭਦਾ ਕਿ ਇਹ ਹੈ ਮੇਰੇ ਪ੍ਰੀਤਮ ਦੇ ਕੀਤੇ ਉਪਕਾਰਾਂ ਦਾ ਇਹ ਇਵਜ਼ ? ਮੈਂ ਤੈਨੂੰ ਅੱਜ ਕਿਹੜੀ ਜ਼ੁਬਾਨ ਨਾਲ ਗੁਰੂ ਨਾਨਕ ਦਾ ਲਾਡਲਾ ਸਿੱਖ ਆਖਾਂ? ਤੇਰੇ ਕਾਰਨਾਮੇ ਤਾਂ ਮੈਨੂੰ ਵੀ ਸ਼ਰਮਸਾਰ ਕਰ ਦਿੰਦੇ ਨੇ.... ਭੋਲਿਆ! ਮੈਂ ਤਾਂ ਕਾਲੀ ਵੇਈਂ ਆਂ, ਪਰ ਤੂੰ ਤਾਂ ਆਪਣੇ ਆਪ ਨੂੰ ਸਫੈਦ ਹੰਸ ਸਮਝਦਾ ਹੈਂ ! ਵਾਰੇ ਵਾਰੇ ਜਾਵਾਂ, ਬਲਿਹਾਰ ਜਾਵਾਂ ਤੇਰੀ ਚਲਾਕੀ ਦੀ ਚਾਸ਼ਨੀ ਚੜ੍ਹੇ ਬੋਲਾਂ ਤੋਂ, ਤੂੰ ਤਾਂ ਅੱਜ ਬੜੇ ਦਾਅਵੇ ਨਾਲ ਥਾਂ ਥਾਂ 'ਤੇ ਸੱਜਣ ਠੱਗ ਦਾ ਨਾਮ ਲੈਂਦਾ ਹੈਂ, ਪਰ ਭੋਲਿਆ! ਕਦੀ ਸੋਚਿਐ, ਤੇਰੇ ਮੂੰਹੋਂ ਇਹ ਸ਼ਬਦ ਚੰਗਾ ਨਹੀਂ ਲੱਗਦਾ ਕਿਉਂਕਿ ਮੇਰੇ ਮਾਹੀ ਦੇ ਅੰਗ ਲੱਗ ਸੱਜਣ ਤਾਂ ਭਾਈ ਸੱਜਣ ਬਣ ਗਿਆ ਪਰ ਤੂੰ ਬਾਰ ਬਾਰ ਉਸ ਨੂੰ ਠੱਗ ਕਹਿ ਕਹਿ ਕੇ ਕਿਤੇ ਆਪਣਾ ਅਕਸ ਤਾਂ ਨਹੀਂ ਵੇਖਦਾ....? ਮੇਰੇ ਰੰਗਲੇ ਸੱਜਣ ਦੇ ਮੁਖਾਰਬਿੰਦ ਤੋਂ ਸੱਜਣ ਨੇ ਇਕ ਅੰਮ੍ਰਿਤਮਈ ਸ਼ਬਦ ਸੁਣਿਆ,

ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥

(ਸੂਹੀ ਮ: 1, ਪੰਨਾ 729)

ਸੱਜਣ ਤ੍ਰਬਕ ਗਿਆ, ਉਸ ਦੇ ਅੰਦਰਲਾ ਠੱਗ ਥਰ ਥਰ ਕੰਬਣ ਲੱਗਾ, ਚਰਨਾਂ 'ਤੇ ਢਹਿ ਪਿਆ, ਚਰਨ ਨੀਰ ਨਾਲ ਧੋ ਸੁੱਟੇ।ਗੁਰੂ ਕਿਰਪਾ ਕੀਤੀ, ਸਿਰ ਹੱਥ ਧਰਿਆ ਤੇ ਠੱਗ ਭਾਈ ਹੋ ਨਿੱਤਰਿਆ। ਜਿਸ ਨੂੰ ਲੋਕ ਕਤਲਗਾਹ ਆਖਦੇ ਸਨ, ਉਹ ਧਰਮਸਾਲ ਬਣ ਗਈ... ਗਹੁ ਨਾਲ ਸੋਚ! ਤੂੰ ਤਾਂ ਧਰਮਸ਼ਾਲਾ ਵੀ ਕਤਲਗਾਹਾਂ ਬਣਾ ਛੱਡੀਆਂ! ਤੂੰ ਬਾਣੀ ਪੜ੍ਹਨ ਦਾ ਢੌਂਗ ਤਾਂ ਕਰਦਾ ਰਿਹਾ ਪਰ ਤੇਰੇ ਅੰਦਰ ਠੱਗ ਤਾਂ ਅਜੇ ਵੀ ਜਿਉਂਦਾ ਹੈ। ਤੂੰ ਤਾਂ ਖੁਦ 'ਭਾਈ' ਨਾ ਬਣ ਸਕਿਆ! ਕੀ ਤੂੰ ਭਾਈ ਸੱਜਣ ਨੂੰ ਠੱਗ ਕਹਿਣ ਦਾ ਹੱਕਦਾਰ ਹੈਂ?... ਚੁੱਪ ਕਿਉਂ ਏਂ?... ਜ਼ਰਾ ਯਾਦ ਕਰ ਉਹ ਸਮਾਂ ਜਦੋਂ ਬਾਬਰ ਹਿੰਦ 'ਤੇ ਚੜ੍ਹ ਕੇ ਆਇਆ ਤਾਂ ਹਰ ਪਾਸ ਵਿਧਵਾਵਾਂ ਦੇ ਵੈਣ ਸਨ, ਮਾਸੂਮਾਂ ਦੀਆਂ ਸਿਸਕੀਆਂ ਸਨ, ਬੰਕੇ ਘਰੀਂ ਨਾ ਆਏ, ਮੇਰੇ ਸ਼ਹੁ ਨੇ ਬਾਬਰ ਨੂੰ ਜਾਬਰ ਕਹਿ ਵੰਗਾਰਿਆ। ਦੁਨੀ ਸ਼ਾਹ ਮੇਰੇ ਸੱਚੇ ਸ਼ਾਹ ਦੀ ਚਿਹਰੇ ਦੀ ਨੂਰਾਨੀ ਤਾਬ ਨਾ ਝੱਲ ਸਕਿਆ....। ਮੈਂ ਹੁਣ ਵੀ ਉਹ ਨਜ਼ਾਰੇ ਤੱਕੇ ਨੇ, ਮੈਂ ਵੇਖਿਆ, ਮਾਵਾਂ ਦੇ ਪੁੱਤ ਘਰੀਂ ਨਹੀਂ ਆਏ, ਸ਼ਰ੍ਹੇਆਮ ਗਲਾਂ ਵਿਚ ਟਾਇਰ ਪਾ ਕੇ ਸਾੜੇ ਗਏ, ਅਬਲਾਵਾਂ ਦੀਆਂ ਇੱਜ਼ਤਾਂ ਲੁੱਟੀਆਂ ਗਈਆਂ, ਕਿਤੇ ਲਾਸ਼ਾਂ ਹੀ ਘਰ ਨਾ ਆਈਆਂ ਤੇ ਮੇਰੇ ਸ਼ਹੁ ਪਿਆਰੇ ਦੇ ਮੁਰੀਦ ਅਖਵਾਉਣ ਵਾਲਿਆਂ ਨੇ ਜ਼ੁਲਮ-ਜਬਰ ਨੂੰ ਕੀ ਵੰਗਾਰਨਾ ਸੀ, ਇਹ ਤਾਂ ਖ਼ੁਦ ਬਾਬਰ ਦੀਆਂ ਮਹਿਫਲਾਂ ਦਾ ਸ਼ਿਕਾਰ ਬਣੇ ਰਹੇ... ਪਰ ਮੈਂ ਕੀਰਨੇ ਪਾਉਂਦੀ ਰਹੀ। ਮੇਰੀ ਕਿਸੇ ਨਾ ਸੁਣੀ। ਰਾਗ, ਸ਼ਬਦ ਤੇ ਸੁਰਤ ਦਾ ਨੂਰ ਜਦੋਂ ਸੰਗਲਾਦੀਪ ਗਿਆ ਤਾਂ ਰਾਜੇ ਸ਼ਿਵਨਾਭ ਦੀਆਂ ਭੇਜੀਆਂ ਅਪਸਰਾਵਾਂ ਦੇ ਉਥੇ ਹੀ ਜੜ੍ਹ ਅਤੇ ਚੇਤਨ ਮਾਇਆ ਦੇ ਹੰਕਾਰ ਦੇ ਬੰਧਨ ਟੁੱਟ ਗਏ, ਜਦੋਂ ਮੇਰੇ ਰੰਗਲੇ ਸੱਜਣ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਿਆ,

ਗਾਛਹੁ ਪੁਤ੍ਰੀ ਰਾਜ ਕੁਆਰਿ॥

(ਬਸੰਤੁ ਮ : 1, ਪੰਨਾ 1187)

ਮੇਰਾ ਕਣ ਕਣ ਕੀਰਨੇ ਪਾਉਂਦਾ ਹੈ ਜਦੋਂ ਅੱਜ ਜਗ੍ਹਾ ਜਗ੍ਹਾ ਸਤੀਆਂ ਦੇ ਸਤਿ ਭੰਗ ਹੁੰਦੇ ਨੇ, ਮੇਰੇ ਸ਼ਹੁ ਪਿਆਰੇ ਦੇ ਨਾਮ 'ਤੇ ਬਣਾਏ ਡੇਰਿਆਂ ਵਿੱਚ ਅਬਲਾਵਾਂ ਦੀਆਂ ਸਿਸਕੀਆਂ ਦੀ ਆਵਾਜ਼ ਮੇਰੇ ਕੰਨੀਂ ਪੈਂਦੀ ਹੈ। ਹੈਰਾਨ ਹਾਂ, ਕੀ ਇਹ ਮੇਰ ਪ੍ਰੀਤਮ ਦੇ ਸਿੱਖ ਨੇ?.... ਮੇਰੇ ਮਰਦ ਅਗੰਮੜੇ ਪ੍ਰੀਤਮ ਦੀ ਸਿੰਘ ਗਰਜ਼ ਨੂੰ ਜਗਤ ਲੋਕਾਈ ਤਕ ਲੈ ਕੇ ਜਾਣ ਵਾਲਾ ਕੋਈ ਸੂਰਮਾ ਮੈਦਾਨ ਵਿਚ ਨਹੀਂ ਨਿੱਤਰਦਾ ਜਿਹੜਾ ਆਖੇ,

ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥

(ਗਉੜੀ ਸੁਖਮਨੀ ਮ: 5, ਪੰਨਾ 274)

ਮੇਰੇ ਸ਼ਹੁ ਦੀ ਤਾਂ ਅਕੱਥ ਕਹਾਣੀ ਏ। ਉਹ ਤੁਰਿਆ ਤੇ ਪਹੁੰਚਿਆ ਭਾਈ ਲਾਲੋ ਦੇ ਪਾਸ। ਲਾਲੋ ਵਿਚਾਰਾ ਕਿੱਲੇ ਪਿਆ ਘੜਦਾ ਸੀ। ਮੇਰੇ ਸੱਜਣ ਨੇ ਕਿਹਾ ਕਿ ਲਾਲੋ ਉਠ, ਕਿੱਲ ਹੀ ਘੜਦਾ ਰਹੇਂਗਾ?

ਇਹ ਕਹਿ ਪ੍ਰੀਤਮ ਪਿਆਰੇ ਨੇ ਲਾਲੋ ਨੂੰ ਕੰਠ ਨਾਲ ਲਗਾ ਲਿਆ, ਪਰ ਲਾਲੋ ਹੈਰਾਨ,ਪਾਣੀ ਪਾਣੀ ਹੋ ਰਿਹਾ ਸੀ, ਇਹ ਕੌਣ ਏ, ਜਿਸ ਨੇ ਮੈਨੂੰ ਅੰਗ ਲਗਾਇਆ? ਮੇਰਾ ਤਾਂ ਕੋਈ ਪ੍ਰਛਾਵਾਂ ਲੈ ਕੇ ਰਾਜ਼ੀ ਨਹੀਂ ਸੀ,... ਬਾਬੇ ਨੇ ਮਲਕ ਭਾਗੋ ਦੇ 'ਯੱਗ' ਵਿਚ ਜਾਣਾ ਠੀਕ ਨਾ ਸਮਝਿਆ ਤੇ ਲਾਲੋ ਦੇ ਘਰ ਕੋਧਰੇ ਦੀ ਰੋਟੀ ਦਾ ਅਨੰਦ ਮਾਣਿਆ। ਲਾਲੋ ਦੇ ਘਰ ਦੇ ਭਾਗ ਜਾਗ ਪਏ ਜਦੋਂ ਮੇਰੇ ਪ੍ਰੀਤਮ ਨੇ ਫਰਮਾਇਆ :

ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥

(ਸਿਰੀ ਰਾਗੁ ਮ : 1, ਪੰਨਾ 15)

ਪਰ ਅੱਜ..! ਆਪਣੇ ਆਪ ਨੂੰ ਮੇਰੇ ਰੰਗਲੇ ਸੱਜਣ ਦਾ ਸਿੱਖ ਅਖਵਾਉਣ ਵਾਲਾ ਤਾਂ ਲਾਲੋ ਦਾ ਨਾਮ ਲੈ ਕੇ ਰਾਜ਼ੀ ਨਹੀਂ। ਕਿਉਂ? ਅੱਜ ਮਲਕ ਭਾਗੋ ਦੇ ਬ੍ਰਹਮਭੋਜ ਦੀਆਂ, ਗਰੀਬਾਂ ਦਾ ਲਹੂ ਨਿਚੋੜ ਬਣੀਆਂ ਪੂੜੀਆਂ ਦਾ ਸੁਆਦ ਜੋ ਮੂੰਹ ਨੂੰ ਲੱਗ ਗਿਐ!.... ਭੋਲਿਆ..! ਤੂੰ ਤਾਂ ਅਜੇ ਵੀ ਮੇਰੇ ਮਾਹੀ ਦੀ ਸੱਦ ਨਹੀਂ ਸੁਣੀ। ਜ਼ਰਾ ਕੰਨ ਕਰ ਕੇ ਆਪਣੀ ਸੁਰਤ ਨੂੰ ਜ਼ਰਾ ਉਚੇਰਾ ਚੁੱਕ ਕੇ ਉਸ ਮੁਕਾਮ 'ਤੇ ਲੈ ਕੇ ਜਾਹ... ਜਿਥੇ ਮੇਰਾ ਪ੍ਰੀਤਮ ਜੋਗੀਆਂ ਨਾਥਾਂ ਨਾਲ ਗੋਸ਼ਟਿ ਕਰ ਇਹ ਉਪਦੇਸ਼ ਦੇ ਰਿਹਾ ਸੀ :

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥

(ਰਾਮਕਲੀ ਮ :1 ਸਿਧ ਗੋਸਟਿ, ਪੰਨਾ 938)

ਪਰ ਭੋਲਿਆ..! ਅੱਜ ਤਾਂ ਤੇਰੇ ਅੰਦਰੋਂ ਸਿੰਘ ਗਰਜ਼ ਦਾ ਅੰਸ਼ ਹੀ ਖ਼ਤਮ ਹੋ ਗਿਐ। ਤੂੰ ਦੇਹਧਾਰੀ ਮਿਰਗਾਂ ਦੀਆਂ ਡਾਰਾਂ ਸਾਹਵੇਂ ਸੀਸ ਝੁਕਾਈ ਖੜ੍ਹਾ ਹੈਂ। ਜਿਸ ਪਾਵਨ ਧਰਤੀ ਦੇ ਚੱਪੇ ਚੱਪੇ 'ਤੇ ਮੇਰੇ ਮਾਹੀ ਦੇ ਕਦਮਾਂ ਦੇ ਨਿਸ਼ਾਨ ਅੱਜੇ ਵੀ ਸੰਸਾਰ ਦਾ ਮਾਰਗ ਦਰਸ਼ਨ

ਕਰਨ ਦੀ ਸਮਰੱਥਾ ਰੱਖਦੇ ਨੇ, ਤੂੰ ਉਥੇ ਸ਼ਬਦ-ਸੁਰਤ ਦਾ ਡੰਕਾ ਤਾਂ ਕੀ ਵਜਾਉਣਾ ਸੀ, ਕਦੀ ਕੋਈ ਦੇਹਧਾਰੀ ਮਿਰਗ ਤੈਨੂੰ ਵੰਗਾਰਦਾ ਹੈ ਤੇ ਤੂੰ ਮਰਦ ਅਗੰਮੜੇ ਮਾਹੀ ਦਾ ਸ਼ੇਰ ਪੁੱਤਰ ਅਖਵਾਉਣ ਵਾਲਾ ਇਨਸਾਨੀਅਤ ਦੀਆਂ ਉਚ ਮਿਆਰੀ ਕਦਰਾਂ-ਕੀਮਤਾਂ ਛੱਡ ਮਦਹੋਸ਼ੀ ਦੇ ਆਲਮ ਵਿਚ ਸੁੱਤਾ ਪਿਆ ਹੈਂ... ਤੈਨੂੰ ਕੌਣ ਜਗਾਵੇ?... ਜੇ ਗੁਰੂ ਨਾਨਕ ਦੇ ਸ਼ਬਦ ਦੀ ਸਿੰਘ ਗਰਜ਼ ਨਾਲ ਵੀ ਤੂੰ ਨਹੀਂ ਜਾਗਿਆ ਤਾਂ ਮੇਰੇ ਨਿਮਾਣੀ ਦੇ ਪਾਣੀਆਂ ਦੀਆਂ ਲਹਿਰਾਂ ਦੇ ਸ਼ੋਰ ਦਾ ਤੇਰੇ 'ਤੇ ਕੀ ਅਸਰ?....

ਜੋਂ ਮੈਂ ਮਾਹੀ ਦੀ ਯਾਦ ਵਿਚ ਗਵਾਚਦੀ ਹਾਂ ਤਾਂ ਮੈਨੂੰ ਕਦੀ ਉਹ ਲਾਲੋ ਦੇ ਘਰ ਨਜ਼ਰ ਆਉਂਦਾ ਹੈ, ਕਦੀ ਬਾਬਰ ਨੂੰ ਵੰਗਾਰਦਾ, ਕਦੀ ਭੁੱਲਿਆਂ ਨੂੰ ਸੁਧਾਰਦਾ ਤੇ ਕਦੀ ਕਰਤਾਰਪੁਰ ਦੇ ਖੇਤਾਂ ਵਿਚ ਗੇੜੇ ਮਾਰਦਾ ਨਜ਼ਰ ਆਉਂਦਾ ਹੈ। ਹੁਣ ਤਾਂ ਮੈਂ ਉਸ ਮਾਹੀ ਦੀ ਉਮਤ ਵਿਚ ਕੋਈ ਉਸ ਵਰਗੀ ਸੱਚੀ-ਸੁੱਚੀ ਕਿਰਤ ਕਰਨ ਵਾਲਾ ਸੂਰਮਾ ਨਜ਼ਰ ਨਹੀਂ ਆਉਂਦਾ ਜਿਹੜਾ ਧਰਤੀ ਦੀ ਗੋਦ ਉਪਰ ਹੱਲ ਚਲਾ ਕੇ ਧਰਮ ਦੀ ਕਿਰਤ ਕਰ ਰਿਹਾ ਹੋਵੇ ਤੇ ਮਨ ਅੰਦਰ ਆਤਮਿਕ ਉਡਾਰੀਆਂ ਦੀ ਵਾਹੀ ਕਰ ਰਿਹਾ ਹੋਵੇ :

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤ ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥

(ਸੋਰਠਿ ਮ: 1, ਪੰਨਾ 595)

ਮੇਰਾ ਪ੍ਰੀਤਮ ਕਿਤੇ ਹਲ ਵਾਹ ਰਿਹਾ ਸੀ, ਕਿਤੇ ਗੋਡੀ ਕਰ ਰਿਹਾ ਸੀ ਤੇ ਕਿਤੇ ਖੇਤਾਂ ਵਿਚੋਂ ਨਦੀਨ ਕੱਢ ਰਿਹਾ ਸੀ। ਸੱਚ ਜਾਣੀਂ ਕਰਤਾਰਪੁਰ ਤਾਂ ਕਰਤਾ ਵੱਸ ਰਿਹਾ ਸੀ। ਹੁਣ ਤਾਂ ਮੇਰਾ ਕਣ ਕਣ ਵਲੂੰਧਰਿਆ ਪਿਆ ਏ। ਜਦੋਂ ਤੇਰੇ ਕਦਮ ਮੇਰੇ ਤਕ ਪਹੁੰਚਦੇ ਸੀ ਤਾਂ ਤੇਰੀ ਆਹਟ ਨੇ ਮੈਨੂੰ ਮੇਰਾ ਫਿਰ ਅਤੀਤ ਚੇਤੇ ਕਰਵਾ ਦਿੱਤਾ...ਸੱਚ ਤੇਰੇ ਅੰਦਰ ਇਕ ਸ਼ੰਕਾ ਪੈਦਾ ਹੋਇਆ ਸੀ ਕਿ ਹੁਣ ਮੇਰਾ ਵੇਗ ਇੰਨਾ ਤੀਬਰ ਸ਼ਾਇਦ ਨਹੀਂ ਰਿਹਾ.... ਪਰ ਤੈਨੂੰ ਸੱਚ ਦੱਸਾਂ, ਮੇਰੇ ਮਾਹੀ ਨੇ ਮੇਰੀ ਲਾਜ ਰੱਖ ਲਈ ਏ, ਜਦੋਂ ਕਈ ਵਾਰ ਤੀਬਰ ਵਹਿਣ ਵਾਲੀਆਂ ਧਾਰਾਵਾਂ ਦੇ ਕੁਝ ਪਾਣੀ ਦੇ ਕਣ ਮੇਰੇ ਅੰਦਰ ਸਮਾਉਂਦੇ ਹਨ ਤਾਂ ਉਨ੍ਹਾਂ ਪਾਸੋਂ ਉਨ੍ਹਾਂ ਦੀ ਹੱਡ ਬੀਤੀ ਸੁਣ, ਮੇਰੇ ਕਣ ਕਣ ਦਾ ਕਲੇਜਾ ਫੱਟ ਉਠਦਾ ਹੈ ਕਿਉਂਕਿ ਤੀਬਰ ਵੇਗ ਧਰਾਵਾਂ ਦੀਆਂ ਮੱਛੀਆਂ ਵੀ ਆਦਮਖੋਰ ਹੋ ਗਈਆਂ ਨੇ। ਕਿਉਂ ? ਖਾਣ ਨੂੰ ਮਨੁੱਖੀ ਮਾਸ ਵਧੇਰੇ ਮਿਲਦੈ... ਭੋਲਿਆ ! ਜ਼ਰਾ ਸੋਚ ! ਜੇ ਮੇਰਾ ਵੀ ਉਹੀ ਤੀਬਰ ਵੇਗ ਹੁੰਦਾ ਤਾਂ ਮੇਰੇ ਵਜ਼ੂਦ ਦਾ ਕੀ ਹਸ਼ਰ ਹੋਣਾ ਸੀ, ਜੇ ਮੇਰੇ ਵਿਚ ਵੀ ਅਣਪਛਾਤੀਆਂ ਲਾਸ਼ਾਂ ਨੌਜਵਾਨ ਬੰਕਿਆਂ ਦੀਆਂ ਤੁਰਦੀਆਂ ਫਿਰਦੀਆਂ ਤਾਂ ਕਿਹੜਾ ਮੂੰਹ ਲੈ, ਆਪਣੇ ਮਾਹੀ ਦੀ ਗੋਦ ਦਾ ਨਿੱਘ ਮਾਣਦੀ ?..... ਤੁਸੀਂ ਮੇਰੇ ਮਾਹੀ ਨੂੰ ਜਾਣਿਆ ਈ ਕਿਥੇ ਏ ? ਤੁਸੀਂ ਤਾਂ ਮਾਵਾਂ ਦੀਆਂ ਕੁੱਖਾਂ ਵੀ ਕਬਰਸਤਾਨ ਬਣਾ ਦਿੱਤੀਆਂ ਨੇ... ਤੇ ਜੇ ਮੇਰਾ ਵੇਗ ਤੀਬਰ ਹੁੰਦਾ ਤਾਂ ਮੇਰੇ ਪਾਣੀ ਦੀਆਂ ਲਹਿਰਾਂ ਵਿੱਚ, ਕੁੱਖਾਂ ਵਿੱਚ ਕਤਲ ਕੀਤੀਆਂ ਧੀਆਂ ਦੇ ਮਾਸ ਦੇ ਲੋਥੜੇ ਤਰਦੇ ਦਿਸਦੇ ! ਦਸ..! ਜ਼ਰਾ ਮੈਂ ਕਿਸ ਮੂੰਹ ਨਾਲ ਉਸ ਮਾਹੀ ਦੇ ਸਾਹਮਣੇ ਜਾਂਦੀ ਜਿਸ ਕਿਹਾ ਸੀ :

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥

(ਵਾਰ ਆਸਾ, ਸਲੋਕ ਮ : 1, ਪੰਨਾ 473)

ਬਸ ਭੋਲਿਆ ਬਸ! ਹੁਣ ਤਾਂ ਕਲੇਜਾ ਮੂੰਹ ਨੂੰ ਆਉਣ ਲੱਗਾ। ਇਕ ਸ਼ਬਦ ਵੀ ਬੋਲਣ ਦੀ ਹਿੰਮਤ ਮੇਰੇ ਵਿਚ ਨਹੀਂ ਰਹੀ। ਪਰ ਤੂੰ ਤਾਂ ਆਪਣਾ ਵਿਰਸਾ ਪਹਿਚਾਣ ! ਤੂੰ ਮੇਰੇ ਸ਼ਹੁ ਦਾ ਮੁਰੀਦ ਬਣ ਜਾ ਤਾਂ ਜੋ ਤੇਰੇ ਕਰ-ਕਮਲਾਂ ਦੀ ਛੁਹ ਨਾਲ ਮੇਰੇ ਕਣ ਕਣ ਅੰਦਰ ਅਨੰਦ ਦੀਆਂ ਝਰਨਾਟਾਂ ਛਿੜ ਜਾਣ ਤੇ ਮੇਰੇ ਸ਼ਹੁ ਦਾ ਮਿਲਾਪ ਹੋ ਜਾਵੇ, ਤੇਰੀ ਛੁਹ ਦੇ ਵਿਚੋਂ ਮੈਨੂੰ ਮੇਰੇ ਮਾਹੀ ਦੀ ਛੁਹ ਦਾ ਅਨੰਦ ਆਵੇ, ਜਿਸ ਛੁਹ ਲਈ ਮੇਰਾ ਕਣ ਕਣ ਤਰਸ ਗਿਆ ਹੈ

ਆਪਾ ਤਾਂ ਕੰਬ ਸਰੋਦ ਹੋ ਜਾਂਦਾ, ਤੇ ਲੂੰ ਲੂੰ ਲਹਿਰ ਛਿੜਾਂਦੀ।
ਸਾਜ਼ ਛਿੜੇ ਜਿਉਂ ਲਰਜ਼ ਛਿੜੇਂਦੀ, ਤੇ ਰੂਪ ਰੰਗ ਬਣ ਜਾਂਦੀ।
ਉਹੋ ਸੱਦ ਮਾਹੀ ਦੀ ਸੀਓ, ਜੋ ਮੁੜ ਮੁੜ ਫੇਰਾ ਪਾਵੇ।
ਉਹ ਲਹਿਰ ਸੰਗੀਤ ਸੁਹਣੇ ਦੀ, ਜੋ ਟੁੰਬ ਟੁੰਬ ਪੀੜ ਛਿੜਾਵੇ।
ਉਹੋ ਸੱਦ ਅਰਸ਼ ਤੋਂ ਆਵੇ, ਨੀ ਉਹੋ ਤਣੀ ਖਿਚਾਵੇ।

(ਭਾਈ ਵੀਰ ਸਿੰਘ ਜੀ,'ਮਟਕ ਹੁਲਾਰੇ')

ਵੇਈਂ 'ਚੋਂ ਉਠੇ ਤੂਫਾਨ ਦੀਆਂ ਕਰੁਣਾਮਈ ਜੋਦੜੀਆਂ ਨੂੰ ਸੁਣ ਜਗਿਆਸੂ ਤਾਂ ਮਾਨੋ ਪੱਥਰ ਬਣਿਆ ਖੜ੍ਹਾ ਸੀ ਪਰ ਸਿਰ ਤੋਂ ਲੈ ਕੇ ਪੈਰਾਂ ਤਕ ਨੀਰੋ-ਨੀਰ ਜਿਵੇਂ ਕਿਸੇ ਪੱਥਰ 'ਤੇ ਤਰੇਲ ਦੀਆਂ ਬੂੰਦਾਂ ਪਈਆਂ ਹੋਵਣ, ਜ਼ੁਬਾਨ ਨੂੰ ਤਾਲੇ ਲੱਗ ਗਏ ਸਨ, ਦਿਲ ਦੀ ਧੜਕਣ ਵੀ ਆਪਣੀ ਚਾਲ ਦੀ ਰਵਾਨਗੀ ਗਵਾਉਂਦੀ ਦਿਸਦੀ ਸੀ। ਬੜਾ ਹੌਂਸਲਾ ਜਿਹਾ ਕਰਕੇ ਦੋ ਕੁ ਸ਼ਬਦ ਫਿਰ ਜਗਿਆਸੂ ਦੇ ਮੂੰਹੋਂ ਨਿਕਲੇ, ''ਮੈਂ ਭੁੱਲ ਗਿਆ ਸੀ, ਤੈਂ ਮੈਨੂੰ ਮੇਰਾ ਵਿਰਸਾ ਯਾਦ ਕਰਵਾਇਆ, ਇਸ ਨੂੰ ਹਮੇਸ਼ਾ ਸਾਂਭ ਕੇ ਰੱਖਣ ਦੀ ਟਰਾਈ ਕਰਾਂਗਾ।''

ਸ਼ਾਂਤ ਹੋਏ ਪਾਣੀ ਦੀਆਂ ਲਹਿਰਾਂ ਵਿਚੋਂ ਆਵਾਜ਼ ਫਿਰ ਗੂੰਜੀ,''ਹੈਂ ਕੀ ਆਖਿਐ... ਟਰਾਈ ਕਰੇਗਾ... ਇਹਦਾ ਕੀ ਭਾਵ ?.... ਤੈਨੂੰ ਅਜੇ ਵੀ ਆਪਣੇ ਵਿਰਸੇ ਦੀ ਪਹਿਚਾਣ ਨਹੀਂ ਆਈ, ਤੇਰੀ ਰਲੀ-ਮਿਲੀ ਜਿਹੀ ਭਾਖਿਆ ਨੇ ਤਾਂ ਮੇਰਾ ਕਲੇਜਾ ਵਿੰਨ੍ਹ ਕੇ ਰੱਖ ਦਿੱਤਾ, ਇਹ ਕਿਥੋਂ ਦੀ ਸਿਖੀ ਸੂ ਭੋਲਿਆ..!..ਮੇਰਾ ਰੰਗਲਾ ਸੱਜਣ ਇਕ ਨਹੀਂ ਅਨੇਕਾਂ ਬੋਲੀਆਂ ਦਾ ਗਿਆਤਾ ਸੀ। ਪਰ ਜਦੋਂ ਕਦੀ ਉਹ ਸਿੱਧ-ਪਧਰੇ ਲਾਲੋ ਦੀ ਮੰਜੀ 'ਤੇ ਬਹਿ ਕੇ ਦੋ ਗੱਲਾਂ ਕਰਦਾ ਤਾਂ ਗੁਰਮੁਖੀ ਮੂੰਹੋਂ ਝੜ ਝੜ ਪੈਂਦੀ, ਜਦੋਂ ਪੰਡਤਾਂ ਨਾਲ ਵਿਚਾਰ ਚਰਚਾ ਚਲਦੀ ਤਾਂ ਸੰਸਕ੍ਰਿਤ ਅਤੇ ਜਦੋਂ ਕਾਜ਼ੀ ਮੌਲਾਣੇ ਕਿਤੇ ਖੁਦਾਈ ਇਬਾਦਤ ਅਤੇ ਤੌਹੀਦ ਦੀ ਗੱਲ ਕਰਦੇ ਤਾਂ ਮੇਰਾ ਮਾਹੀ ਫ਼ਾਰਸੀ ਦਾ ਉਸਤਾਦ ਲੱਗਦਾ। ਜ਼ਰਾ ਸਮਝ ! ਉਸ ਮਾਹੀ ਦੀ ਸੱਦ ਨੂੰ ਜਿਸ ਵੰਗਾਰ ਕਿਹਾ ਸੀ,

ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥

(ਪੰਨਾ 663)

ਮੇਰੇ ਮਾਹੀ ਨੂੰ ਹਰ ਭਾਖਾ ਦਾ ਗਿਆਨ ਸੀ। ਥਾਂ ਪੁਰ ਥਾਂ ਜਾ ਕੇ ਲੋਕ ਭਾਖਾ ਵਿਚ

ਚਰਚਾ ਕਰਦਾ, ਪਰ ਉਹ ਸਵਾਰਥ ਅਤੇ ਲਾਲਚ ਖਾਤਰ ਆਪਣੇ ਆਪ ਨੂੰ ਪੰਡਤ ਕਹਾ ਕੇ, ਨਵਾਬਾਂ ਦੇ ਘਰ ਮੀਆਂ ਜੀ, ਮੀਆਂ ਜੀ ਕਰਨ ਨੂੰ ਢੌਂਗ ਦੱਸਦਾ ਸੀ, ਜੋ ਕੁਝ ਅੱਜ ਤੂੰ ਕਰ ਰਿਹੈਂ... ਤੂੰ ਹਰ ਭਾਖਾ ਦਾ ਗਿਆਤਾ ਹੋਵੇਂ ਇਹ ਤਾਂ ਮੇਰੇ ਮਾਹੀ ਦਾ ਤੈਨੂੰ ਸੰਦੇਸ਼ ਏ, ਪਰ ਤੂੰ ਆਪਣੀ ਭਾਸ਼ਾ ਭੁੱਲ ਹੀ ਜਾਵੇਂ, ਇਹ ਮੈਥੋਂ ਸਹਿ ਨਹੀਂ ਹੁੰਦਾ। ਉਠ ਭੋਲਿਆ! ਤੂੰ ਤਾਂ ਸੁੱਤਿਆਂ ਨੂੰ ਜਗਾਉਣ ਵਾਲਾ ਏ, ਮੇਰੇ ਪ੍ਰੀਤਮ ਨੇ ਸਦੀਆਂ ਦੀ ਸੁੱਤੀ ਲੋਕਾਈ ਨੂੰ ਜਗਾ ਕੇ ਰੱਖ ਦਿੱਤਾ, ਹਲੂਣ ਕੇ ਰੱਖ ਦਿੱਤਾ, ਹੁਣ ਫਿਰ ਮੇਰੇ ਕੰਨਾਂ ਵਿਚ ਇਕ ਮਿੱਠੜੀ ਜਿਹੀ ਕਿਸੇ ਸ਼ਾਇਰ ਦੀ ਆਵਾਜ਼ ਆ ਰਹੀ ਏ, ਤੂੰ ਵੀ ਜ਼ਰਾ ਧਿਆਨ ਨਾਲ ਸੁਣ :

ਫਿਰ ਉਠੀ ਆਖਿਰ ਸਦਾ ਤੌਹੀਦ ਕੀ ਪੰਜਾਬ ਸੇ,
ਹਿੰਦ ਕੋ ਇਕ ਮਰਦਿ-ਕਾਮਿਲ ਨੇ ਜਗਾਇਆ ਖ਼੍ਵਾਬ ਸੇ।

# ਇਕ ਖ਼ਤ ਭਗਤ ਰਵਿਦਾਸ ਜੀ ਦੇ ਨਾਂ

ਪਰਮ ਸਤਿਕਾਰਯੋਗ ਬਾਬਾ ਜੀ! ਮੈਂ ਆਪ ਜੀ ਦੀ ਅਖੌਤੀ ਜਾਤ (ਗੋਤ) ਨਾਲ ਸੰਬੰਧ ਰੱਖਣ ਵਾਲਾ ਇਕ ਸਿੱਖ ਹਾਂ। ਇਸੇ ਕਰਕੇ ਲੋਕ ਮੈਨੂੰ ਰਵਿਦਾਸੀਆ (ਚਮਾਰ) ਕਹਿੰਦੇ ਹਨ। ਮੈਨੂੰ ਇਸ ਦਾ ਕੋਈ ਦੁੱਖ ਨਹੀਂ ਹੁੰਦਾ, ਸਗੋਂ ਮਾਣ ਮਹਿਸੂਸ ਹੁੰਦਾ ਹੈ। ਇਹ ਮਾਣ ਕਰਨਾ ਆਪ ਜੀ ਨੇ ਹੀ ਸਿਖਾਇਆ ਹੈ :

ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ॥

(ਗਉੜੀ ਬੈਰਾਗਣਿ ਰਵਿਦਾਸ ਜੀਉ, ਪੰਨਾ 346)

ਬਾਬਾ ਜੀ! ਮੈਂ ਆਪ ਨਾਲ ਆਪਣੇ ਹਿਰਦੇ ਅੰਦਰ ਸਾਲਾਂ ਤੋਂ ਦਬੀ ਹੋਈ ਭਾਵਨਾ ਇਸ ਖ਼ਤ ਰਾਹੀਂ ਸਾਂਝੀ ਕਰਨਾ ਚਾਹੁੰਦਾ ਹਾਂ। ਮੇਰੀ ਲਿਖੀ ਇਹ ਚਿੱਠੀ ਆਪ ਜੀ ਦੇ ਸ਼ਰਧਾਲੂ ਕਹਾਉਂਦੇ ਕੁਝ ਹੈਂਕੜਬਾਜ਼ਾਂ ਨੂੰ ਵਿਹੁ ਵਾਲੇ ਤੀਰਾਂ ਵਾਂਗ ਲਗੇਗੀ। ਪਰ ਜੇਕਰ ਮੈਂ ਆਪਣੇ ਮਨ ਦੀਆਂ ਭਾਵਨਾਵਾਂ ਨੂੰ ਪ੍ਰਗਟ ਨਾ ਕੀਤਾ ਤਾਂ ਮੈਂ ਆਪ ਦੇ ਦਰ-ਘਰ ਦਾ ਦੋਸ਼ੀ ਬਣ ਜਾਵਾਂਗਾ। ਸੋ ਮੈਂ ਹੀਆ ਕਰਕੇ ਇਹ ਖ਼ਤ ਆਪ ਵੱਲ ਭੇਜ ਰਿਹਾ ਹਾਂ।

ਬਾਬਾ ਜੀ! ਮੈਂ ਸੁਣਿਆ ਹੈ, ਸਿਆਣੇ ਕਹਿੰਦੇ ਹਨ ਕਿ ਆਕਾਸ਼ ਤੋਂ ਵਰਸਦੀ ਸਵਾਂਤੀ ਬੂੰਦ ਜੇਕਰ ਘਾਹ ਤੇ ਡਿੱਗ ਪਵੇ ਅਤੇ ਉਸ ਨੂੰ ਮਿਰਗ ਖਾ ਲਵੇ ਤਾਂ ਉਸ ਦੀ ਧੁੰਨੀ ਅੰਦਰ ਕਸਤੂਰੀ ਬਣ ਜਾਂਦੀ ਹੈ ਅਤੇ ਜੇਕਰ ਗਿੱਦੜ ਉਪਰ ਪੈ ਜਾਵੇ ਤਾਂ ਉਹ ਪਾਗਲ ਹੋ ਜਾਂਦੈ। ਆਹ....ਪਰ ਆਪਜੀ ਦੇ ਕੁਝ ਆਪੂੰ ਬਣੇ ਸ਼ਰਧਾਲੂਆਂ ਨਾਲ ਵੀ ਗਿੱਦੜ ਵਾਲੀ ਹੋਈ ਲੱਗਦੀ ਹੈ, ਜਿਨ੍ਹਾਂ ਨੂੰ ਆਪ ਦੀ ਸਵਾਂਤੀ ਬੂੰਦ ਰੂਪੀ ਬਾਣੀ ਰਾਸ ਨਹੀਂ ਆਈ ਲੱਗਦੀ।

ਆਪ ਦਾ ਇਹ ਬੰਦਾ ਸਿੱਖ ਸੰਗਤ ਅੰਦਰ ਕੀਰਤਨ ਕਰਨ ਦੀ ਸੇਵਾ ਨਿਭਾਉਂਦਾ ਹੈ ਅਤੇ ਥਾਂ-ਥਾਂ ਵਿਚਰਦੇ ਸਮੇਂ ਜੋ ਕੁਝ ਦੇਖਿਆ ਸੁਣਿਆ, ਉਹੀ ਮੇਰਾ ਇਸ ਖ਼ਤ ਦਾ ਵਿਸ਼ਾ ਹੈ। ਬਾਬਾ ਜੀ..!.. ਆਪ ਜੀ ਨੇ ਆਪਣਾ ਸਾਰਾ ਜੀਵਨ ਬਿਪਰਵਾਦੀ ਸੋਚ ਨਾਲ ਲੋਹਾ ਲੈਂਦੇ ਹੋਏ ਸਰਬੱਤ ਦੇ ਭਲੇ ਲਈ ਲੇਖੇ ਲਾ ਦਿੱਤਾ। ਆਪ ਜੀ ਦੇ ਇਸ ਜਜ਼ਬੇ ਅਤੇ ਕੁਰਬਾਨੀ ਦੀ ਕਦਰ ਕਰਦੇ ਹੋਏ ਹੀ ਗੁਰੂ ਨਾਨਕ ਸਾਹਿਬ ਨੇ ਆਪ ਨੂੰ ਆਪਣੇ ਬਰਾਬਰ ਥਾਂ ਦਿੱਤੀ ਅਤੇ ਤੁਹਾਡੀ ਬਾਣੀ ਨੂੰ ਗੁਰਬਾਣੀ ਬਣਾ ਕੇ ਸਦੀਵ ਕਾਲ ਲਈ ਅਮਰ ਕਰ ਦਿੱਤਾ। ਪਰ ਅਫ਼ਸੋਸ ਅੱਜ ਆਪਜੀ ਦੇ ਸਿਧਾਂਤਾਂ ਨੂੰ ਨਾ ਸਮਝਦੇ ਹੋਏ ਕੁਝ ਨਾਸਮਝ ਲੋਕ ਬਿਪਰਵਾਦੀ ਸੋਚ ਦਾ ਹੱਥਠੋਕਾ ਬਣ ਗਏ ਹਨ। ਬਿਪਰਾਂ ਦੇ ਇਸ਼ਾਰੇ ਤੇ ਇਹ ਲੋਕ ਗੁਰੂ ਨਾਨਕ ਸਾਹਿਬ ਨਾਲੋਂ ਆਪ ਨੂੰ ਵੱਖ ਕਰਨ ਦੀਆਂ ਸੋਚਾਂ ਸੋਚ ਰਹੇ ਹਨ। ਸ਼ਾਇਦ ਉਨ੍ਹਾਂ ਨੂੰ ਆਪ ਦੇ ਇਨ੍ਹਾਂ ਸਿਧਾਂਤਾਂ ਦੀ

ਸੋਝੀ ਨਹੀਂ ਕਿ ਪਾਣੀ ਅਤੇ ਪਾਣੀ ਦੀਆਂ ਲਹਿਰਾਂ ਸੋਨਾ ਅਤੇ ਸੋਨੇ ਦੇ ਗਹਿਣੇ ਇਕ ਰੂਪ ਹੀ ਹੁੰਦੇ ਹਨ :

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥

(ਸਿਰੀਰਾਗੁ, ਪੰਨਾ 93)

ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥

(ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ, ਪੰਨਾ 647)

ਬਾਬਾ ਜੀ ਆਪ ਜੀ ਨੂੰ ਪਤਾ ਹੀ ਹੈ ਕਿ ਦਸਮੇਸ਼ ਪਿਤਾ ਜੀ ਨੇ ਕਿਸ ਤਰ੍ਹਾਂ ਸਾਨੂੰ ਨੀਚਹੁ ਉਚ ਕਰਕੇ ਨਿਵਾਜਿਆ ਹੈ। ਜਦ ਪਹਾੜੀ ਰਾਜੇ ਗੁਰੂ ਸਾਹਿਬ ਕੋਲ ਆ ਕੇ ਅੰਮ੍ਰਿਤ ਛਕਣ ਦੀ ਇੱਛਾ ਪ੍ਰਗਟ ਕਰਦੇ ਹੋਏ ਇਹ ਸ਼ਰਤ ਰੱਖਦੇ ਹਨ ਕਿ ਸਾਨੂੰ ਇਨ੍ਹਾਂ ਅਖੌਤੀ ਸ਼ੂਦਰਾਂ (ਚਮਾਰਾਂ, ਛੀਂਬਿਆਂ, ਝਿਊਰਾਂ, ਨਾਈਆਂ) ਆਦਿ ਤੋਂ ਵੱਖਰਾ ਅੰਮ੍ਰਿਤ ਛਕਾਓ ਪਰ ਗੁਰੂ ਸਾਹਿਬ ਜੀ ਨੇ ਉਨ੍ਹਾਂ ਦੀ ਇਹ ਮੰਗ ਠੁਕਰਾ ਦਿੱਤੀ ਅਤੇ ਸਾਡੇ ਵਰਗੇ ਅਖੌਤੀ ਨੀਚਾਂ ਨੂੰ ਪਹਿਲਾਂ ਅੰਮ੍ਰਿਤ ਦੀ ਦਾਤ ਦਿੱਤੀ, ਜਿਸ ਦਾ ਮੁੱਲ ਉਨ੍ਹਾਂ ਨੂੰ ਆਪਣਾ ਸਭ ਕੁਝ ਗੁਆ ਕੇ ਉਤਾਰਨਾ ਪਿਆ। ਪਰ ਅੱਜ ਤੁਸੀਂ ਦੇਖ ਲਓ ਕਿ ਤੁਹਾਡੇ ਹੀ ਨਾਂ ਤੇ ਬਣੇ ਗੁਰੂ-ਘਰਾਂ ਵਿਚੋਂ ਕਿਵੇਂ ਇਹ ਲੋਕ ਧੜਾਧੜ ਕਲਗੀਆਂ ਵਾਲੇ ਪਾਤਸ਼ਾਹ ਜੀ ਦੇ ਖੰਡੇ ਨੂੰ ਨਿਸ਼ਾਨ ਸਾਹਿਬ ਤੋਂ ਲਾਹ ਕੇ ਆਪ ਜੀ ਦੇ ਸਦਾ ਵਿਰੋਧੀ ਰਹੇ ਬ੍ਰਾਹਮਣਾਂ ਦੇ ਸੂਰਜ ਦੇਵਤੇ ਨੂੰ ਨਿਸ਼ਾਨ ਸਾਹਿਬ ਤੇ ਲਗਾ ਰਹੇ ਹਨ। ਸਮਝਾਉ ਇਨ੍ਹਾਂ ਨੂੰ ਕਿਰਪਾ ਕਰਕੇ!

ਭਗਤ ਜੀਉ! ਜਦੋਂ ਮੈਂ ਬਾਣੀ ਪੜ੍ਹਦਾ ਹਾਂ ਤਾਂ ਬੜੀ ਹੈਰਾਨੀ ਹੁੰਦੀ ਹੈ ਕਿ ਗੁਰੂ ਸਾਹਿਬ ਨੇ ਆਪਣੀ ਬਾਣੀ ਦਰਜ ਕਰਦੇ ਸਮੇਂ ਸਿਰਫ਼ ਮਹਲਾ ਸ਼ਬਦ ਵਰਤਿਆ ਹੈ, ਜਿਸ ਨਾਲ ਕੋਈ ਵਿਸੇਸ਼ ਆਦਰ ਸੂਚਕ ਸ਼ਬਦ ਨਹੀਂ ਲਗਾਇਆ ਗਿਆ। ਪਰੰਤੂ ਜਦੋਂ ਉਹੀ ਗੁਰੂ ਸਾਹਿਬ ਤੁਹਾਡੀ ਬਾਣੀ ਦਰਜ ਕਰਦੇ ਹਨ ਤਾਂ ਆਪ ਜੀ ਨੂੰ ਬਾਣੀ ਭਗਤ ਰਵਿਦਾਸ ਜੀਉ ਕੀ ਕਹਿ ਕੇ ਸਤਿਕਾਰ ਸਹਿਤ ਸੱਦਦੇ ਹਨ। ਇਹ ਆਪ ਜੀ ਤੇ ਗੁਰੂ ਸਾਹਿਬ ਜੀ ਦੇ ਪਿਆਰ ਦੀ ਪੀਡੀ ਗੰਢ ਦਾ ਸਬੂਤ ਹੈ। ਬਿਪਰਾਂ ਦੀ ਚਾਲ ਤਹਿਤ ਅਜ ਇਹ ਬੇਸਮਝ ਲੋਕ ਆਪ ਨੂੰ ਅਤੇ ਗੁਰੂ ਨਾਨਕ ਸਾਹਿਬ ਨੂੰ ਵੱਖ-ਵੱਖ ਕਰਨ ਲਈ ਪੂਰਾ ਜ਼ੋਰ ਲਾ ਰਹੇ ਹਨ ਪਰ ਇਹ ਉਨ੍ਹਾਂ ਦੀ ਭੁੱਲ ਹੈ। ਕਦੇ ਮੱਛਲੀ ਵੀ ਪਾਣੀ ਤੋਂ ਵੱਖ ਹੋ ਕੇ ਜੀਅ ਸਕਦੀ ਹੈ?ਰੱਬ ਕਰੇ ! ਆਪ ਦਾ ਇਹ ਸੰਦੇਸ਼ ਉਨ੍ਹਾਂ ਨੂੰ ਯਾਦ ਆਵੇ :

ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥
ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥

(ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ, ਪੰਨਾ 648)

ਰੋਜ਼ਾਨਾ ਦੀ ਤਰ੍ਹਾਂ ਇਕ ਦਿਨ ਮੈਂ ਸਵੇਰੇ-ਸਵੇਰੇ ਆਪ ਜੀ ਦੇ ਨਾਂ ਤੇ ਬਣੇ ਦਰਬਾਰ ਅੰਦਰ ਗਿਆ ਜਿਥੇ ਤਿਲਕ, ਮਾਲਾ ਆਦਿ ਨਾਲ ਸ਼ਿੰਗਾਰੀ ਆਪ ਜੀ ਦੀ ਇਕ ਨਕਲੀ ਤਸਵੀਰ

ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਲਟਕਾਈ ਹੋਈ ਸੀ। ਅਚਾਨਕ ਇਕ ਛੋਟੇ ਜਿਹੇ ਬੱਚੇ ਨੇ ਮੇਰੀ ਬਾਂਹ ਨੂੰ ਹਲੂਣ ਕੇ ਹੈਰਾਨੀ ਨਾਲ ਕਿਹਾ ਕਿ ਤੁਸੀਂ ਤਾਂ ਕਹਿੰਦੇ ਹੋ, ਸਾਨੂੰ ਨੰਗੇ ਸਿਰ ਗੁਰਦਵਾਰੇ ਨਹੀਂ ਆਉਣਾ ਚਾਹੀਦਾ ਪਰ ਬਾਬਾ ਜੀ ਦੀ ਫੋਟੋ ਵੀ ਨੰਗੇ ਸਿਰ ਵਾਲੀ ਹੀ ਹੈ? ਤਾਂ ਮੈਂ ਭਰੇ ਮਨ ਨਾਲ ਇਹੀ ਕਹਿ ਸਕਿਆ ਕਿ ਪੁੱਤ! ਇਹ ਬਾਬਾ ਰਵਿਦਾਸ ਜੀ ਨਹੀਂ ਹਨ। ਚਾਲਬਾਜ਼ ਨੇ ਆਪ ਜੀ ਦੀ ਨਕਲੀ ਤਸਵੀਰ ਨੂੰ ਵੀ ਨੰਗੇ ਸਿਰ ਹੀ ਬਣਵਾਇਆ ਹੈ ਤਾਂ ਜੋ ਆਉਣ ਵਾਲੀ ਪੀੜ੍ਹੀ ਨੂੰ ਸਿੱਖੀ ਪਹਿਰਾਵੇ ਤੋਂ ਦੂਰ ਰੱਖਿਆ ਜਾਵੇ।ਆਪ ਜੀ ਨੇ ਤਾਂ ਮੂਰਤੀ-ਪੂਜਾ ਤੋਂ ਵਰਜਦੇ ਹੋਏ ਕਿਹਾ ਸੀ ਕਿ ਦ੍ਰਿਸ਼ਟਮਾਨ ਦੀ ਪੂਜਾ ਤੇ ਪੁਜਾਰੀ ਦੋਨੋਂ ਹੀ ਨਾਸ਼ਵਾਨ ਹਨ :

ਬਿਨੁ ਦੇਖੇ ਉਪਜੈ ਨਹੀ ਆਸਾ। ਜੋ ਦੀਸੈ ਸੋ ਹੋਇ ਬਿਨਾਸਾ॥

(ਭੈਰਉ ਬਾਣੀ ਰਵਿਦਾਸ ਜੀਉ ਕੀ, ਪੰਨਾ 1167)

ਬਾਬਾ ਜੀਉ! ਆਪ ਨੇ ਤਾਂ ਕਿਹਾ ਸੀ ਕਿ ਬ੍ਰਾਹਮਣਾਂ ਦੀ ਪਵਿੱਤਰ ਗੰਗਾ ਦੇ ਪਾਣੀ ਨਾਲ ਬਣੀ ਸ਼ਰਾਬ ਆਦਿ ਨਸ਼ਿਆਂ ਤੋਂ ਭਗਤ-ਜਨ ਦੂਰ ਹੀ ਰਹਿੰਦੇ ਹਨ। ਪਰ ਆਪ ਦੇ ਹੀ ਇਹ ਅਖੌਤੀ ਸ਼ਰਧਾਲੂ ਸ਼ਰਾਬ ਅਤੇ ਤੰਬਾਕੂ ਦਾ ਖੁਲ੍ਹਾ ਸੇਵਨ ਕਰਦੇ ਹਨ। ਜਦੋਂ ਕਦੇ ਆਪ ਦੇ ਗੁਰਪੁਰਬ ਵੇਲੇ ਇਹ ਮੂੰਹ-ਸਿਰ ਮੁਨਾ ਬੇਸ਼ਕਲੇ ਹੋਏ ਸ਼ਰਧਾਲੂ ਨਗਰ ਕੀਰਤਨ ਦੇ ਅਗੇ ਖਰਮਸਤੀ ਕਰਦੇ ਹੋਏ ਬੇਹੁਦਗੀ ਨਾਲ ਭੰਗੜਾ ਪਾਉਂਦੇ ਹਨ ਤੇ ਉਚੀ ਉਚੀ ਜੈ ਰਵਿਦਾਸ, ਜੈ ਰਵਿਦਾਸ ਦੀ ਰੱਟ ਇਉਂ ਲਾਉਂਦੇ ਹਨ ਕਿ ਰੱਬ ਹੀ ਰਾਖਾ! ਜਿਵੇਂ ਆਪ ਇਨ੍ਹਾਂ ਨੂੰ ਇਹ ਸਭ ਕੁਝ ਕਰਨ ਦਾ ਲਾਇਸੈਂਸ ਦੇ ਕੇ ਗਏ ਹੋਵੋ। ਕਾਸ਼! ਇਨ੍ਹਾਂ ਨੂੰ ਆਪ ਜੀ ਦੀ ਬਾਣੀ ਦੀ ਸੋਝੀ ਹੁੰਦੀ :

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥

(ਮਲਾਰ ਬਾਣੀ ਭਗਤ ਰਵਿਦਾਸ ਜੀ ਕੀ, ਪੰਨਾ 1293)

ਸੱਚ! ਇਕ ਗੱਲ ਹੋਰ ਯਾਦ ਆ ਗਈ। ਆਪ ਜੀ ਦੇ ਇਹ ਕੱਟੜ ਸ਼ਰਧਾਲੂ ਗੁਰੂ-ਘਰ ਤਾਂ ਮੱਸਿਆ, ਪੁੰਨਿਆ, ਸੰਗਰਾਂਦ ਜਾਂ ਗੁਰਪੁਰਬ ਨੂੰ ਹੀ ਕਦੇ-ਕਦਾਈਂ ਦਿਖਾਈ ਦਿੰਦੇ ਹਨ ਪਰ ਰੋਜ਼ਾਨਾ ਕਿਸੇ ਝੂਠੇ ਸੌਦੇ ਵਾਲੇ, ਪਹਾੜਾਂ ਵਾਲੇ ਅਤੇ ਕੱਚੇ ਸੁਆਮੀਆਂ ਕੋਲ ਹਾਜ਼ਰੀ ਲਵਾਉਣੀ ਨਹੀਂ ਭੁੱਲਦੇ। ਦਾਸ ਨੇ ਦੇਖਿਆ ਹੈ ਕਿ ਜੇ ਇਨ੍ਹਾਂ ਨੂੰ ਕੋਈ ਰਵਿਦਾਸੀਆ ਕਹਿ ਦੇਵੇ ਤਾਂ ਇਹ ਸ਼ਰਮ ਮੰਨਦੇ ਹਨ ਪ੍ਰੰਤੂ ਝੂਠੇ ਡੇਰੇਦਾਰਾਂ ਵੱਲੋਂ ਦਿਤੇ ਖ਼ਿਤਾਬਾਂ ਨੂੰ ਚਾਈਂ ਚਾਈਂ ਆਪਣੇ ਨਾਮ ਨਾਲ ਜੋੜਦੇ ਹਨ। ਪਰ ਮੈਂ ਇਨ੍ਹਾਂ ਨੂੰ ਕਿਵੇਂ ਸਮਝਾਵਾਂ ਕਿ ਆਪ ਦੀ ਦ੍ਰਿਸ਼ਟੀ ਤੋਂ ਇਹ ਸਾਰੇ ਸੱਖਣੇ ਹੀ ਹਨ?

ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥

(ਸਲੋਕ ਭਗਤ ਕਬੀਰ ਜੀਉ ਕੇ, ਪੰਨਾ 1377)

ਕੀ ਕਹਾਂ? ਇਹ ਲੋਕ ਹੁਣ ਤਾਂ ਪੰਥ ਨੂੰ ਖੇਰੂੰ-ਖੇਰੂੰ ਕਰਨ ਲਈ ਬਿਪਰਾਂ ਦੇ ਮੋਹਰੇ ਬਣੇ

ਹੋਏ ਹਨ। ਦਾਸ ਨੇ ਦੇਖਿਆ ਹੈ ਕਿ ਆਪ ਦੇ ਨਾਮ ਤੇ ਬਣੇ ਗੁਰੂ ਘਰਾਂ ਵਿਚ ਹੁਣ ਬੋਲੇ ਸੋ ਨਿਹਾਲ ਦੀ ਥਾਂ ਤੇ ਇਹ ਭੁਲੱਕੜ ਲੋਕ ਬੋਲੇ ਸੋ ਨਿਰਭੈ! ਗੁਰੂ ਰਵਿਦਾਸ ਕੀ ਜੈ ਕਹਿੰਦੇ ਹਨ। ਮੈਂ ਤਾਂ ਹੁਣ ਥੱਕ ਗਿਆ ਹਾਂ ਇਨ੍ਹਾਂ ਨੂੰ ਸਮਝਾ ਕੇ ਨਾਲੇ ਮੈਨੂੰ ਇਹ ਮਾਰਨ ਆਉਂਦੇ ਹਨ ਕਿ ਤੂੰ ਰਵਿਦਾਸ ਦੇ ਘਰ ਦਾ ਗ਼ਦਾਰ ਹੈਂ, ਬੇਈਮਾਨ ਹੈਂ। ਬਾਕੀ ਕਦੇ ਫਿਰ ਲਿਖਾਂਗਾ। ਸਾਡੇ ਤੇ ਬਖਸ਼ਿਸ਼ ਕਰੋ, ਕਿਉ ਜੇ ਅਸੀਂ ਅਗਿਆਨਤਾ ਦੇ ਹਨ੍ਹੇਰੇ ਵਿਚ ਡੁੱਬ ਰਹੇ ਹਾਂ :

ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥

(ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ, ਪੰਨਾ 486)

ਤਥਾ

ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥

(ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ, ਪੰਨਾ 648)

ਮੌਜੂਦਾ ਹਾਲਤ ਕਰਕੇ ਸੁੱਖ-ਸਹਿਤ ਪਰ ਚੰਗੇ ਬਦਲਾਵ ਦੀ ਆਸ ਕਰਦਾ ਹੋਇਆ

ਗੁਰੂ-ਪੰਥ ਦਾ ਦਾਸ,
—ਗੁਰਮੁਖ ਸਿੰਘ

# ਤੋਗੜੀਆ ਦੇ ਨਾਮ ਇਕ ਖ਼ਤ

ਨੋਟ-ਵਿਸ਼ਵ ਹਿੰਦੂ ਪ੍ਰੀਸ਼ਦ ਦੇ ਪ੍ਰਵੀਨ ਤੋਗੜੀਆ ਨੇ ਭਾਰਤ ਦੀਆਂ ਬਾਕੀ ਕੌਮੀਅਤਾਂ ਪ੍ਰਤੀ ਜਿਥੇ ਫ਼ਿਰਕਾਪ੍ਰਸਤੀ ਭਰੀ ਤਕਰੀਰ ਕੀਤੀ ਉਥੇ ਨਾਲ ਹੀ ਸਾਰੇ ਹਿੰਦੂਆਂ ਨੂੰ ਤ੍ਰਿਸ਼ੂਲ ਧਾਰਨ ਕਰਨ ਦੀ ਅਪੀਲ ਕੀਤੀ ਸੀ ਇਹ ਖ਼ਤ ਮੈਂ ਉਸ ਦੇ ਹਿੰਦੂਤਵੀ ਵਿਰਸੇ ਨੂੰ ਯਾਦ ਕਰਾਉਣ ਲਈ ਉਸ ਨੂੰ ਲਿਖਿਆ ਸੀ ਜੋ ਮਾਸਿਕ 'ਖੰਡੇਧਾਰ' ਵਿਚ ਪ੍ਰਕਾਸ਼ਿਤ ਹੋਇਆ ਸੀ।

ਸਤਿਕਾਰਯੋਗ ਤੋਗੜੀਆ ਜੀ,

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹਿ॥

ਤ੍ਰਿਸ਼ੂਲਾਂ ਦੀ ਵੰਡ ਨੂੰ ਲੈ ਕੇ ਅੱਜ ਕਲ੍ਹ ਆਪ ਬੜੀ ਚਰਚਾ ਵਿਚ ਹੋ। ਲੋਕਤੰਤਰ ਦੇ ਪਰਦੇ ਹੇਠ ਭਗਵਾਂਕਰਨ ਦੀ ਮੁਹਿੰਮ ਨੂੰ ਅਮਲੀ ਜ਼ਾਮਾ ਪਹਿਨਾਉਣ ਦੇ ਚਾਹਵਾਨ ਤਾਂ ਆਪ ਦੀ ਸ਼ਲਾਘਾ ਕਰਦੇ ਨਹੀਂ ਥੱਕਦੇ ਤੇ ਕੁਝ ਆਪ ਜੀ ਦੀ ਸ਼ਸਤਰ ਵੰਡ ਮੁਹਿੰਮ ਦੀ ਵਿਰੋਧਤਾ ਕਰਦੇ ਹਨ। ਬਤੌਰ ਇਕ ਸਿੱਖ ਹੁੰਦੇ ਹੋਏ ਮੈਂ ਤੁਹਾਡੀ ਇਸ ਸ਼ਸਤਰ ਵੰਡ ਮੁਹਿੰਮ ਦੀ ਸ਼ਲਾਘਾ ਕਰਦਾ ਹਾਂ ਕਿਉਂਕਿ ਅਸੀਂ ਮੈਦਾਨੇ ਜੰਗ ਵਿਚ ਜੂਝਣ ਵਾਲੇ ਵੈਰੀਆਂ ਨੂੰ ਵੀ ਸਤਿਕਾਰ ਨਾਲ ਤੱਕਦੇ ਰਹੇ ਹਾਂ। ਸਾਡੇ ਗੁਰੂ ਪਿਤਾ ਨੇ ਤਾਂ ਮੈਦਾਨੇ-ਏ-ਜੰਗ ਵਿਚ ਫੱਟੜ ਪਏ ਵੈਰੀ ਦੇ ਸਿਰ ਢਾਲ ਦੀ ਛਾਂ ਕਰਕੇ ਅਜੀਬ ਮਿਸਾਲ ਕਾਇਮ ਕੀਤੀ ਪਰੰਤੂ ਇਕ ਪੱਖ ਤੋਂ ਇਸ ਮੁਹਿੰਮ ਦੀ ਪੁਰਜ਼ੋਰ ਨਿੰਦਾ ਵੀ ਕਰਦਾ ਹਾਂ ਕਿ ਅੱਜ ਤਕ ਤੁਹਾਡੇ ਸ਼ਸ਼ਤਰ ਕਦੀ ਕਿਸੇ ਵੈਰੀ ਦੇ ਖਿਲਾਫ਼ ਮੈਦਾਨ-ਏ-ਜੰਗ ਵਿਚ ਬੇਮਿਆਨ ਨਹੀਂ ਹੋਏ, ਕਿਸੇ ਅਬਲਾ ਦੀ ਆਬਰੂ ਬਚਾਉਣ ਲਈ ਤੁਹਾਡੇ ਤ੍ਰਿਸ਼ੂਲਧਾਰੀ ਸੂਰਮੇ ਜੰਗ ਵਿਚ ਨਹੀਂ ਨਿੱਤਰੇ। ਜੇ ਨਿੱਤਰੇ ਹਨ ਤਾਂ ਕਿਸੇ ਹੋਰ ਧਰਮ ਅਸਥਾਨ ਨੂੰ ਢਾਹੁਣ ਲਈ, ਜਾਂ ਫਿਰ ੯੩% ਕੁਰਬਾਨੀਆਂ ਦੇ ਕੇ ਤੁਹਾਨੂੰ ਆਜ਼ਾਦੀ ਬਖਸ਼ਣ ਵਾਲੇ ਸੂਰਮਿਆਂ ਦੀਆਂ ਭੈਣਾਂ ਦੀ ਇੱਜ਼ਤ ਲੁੱਟਣ ਲਈ, ਛੋਟੇ-ਛੋਟੇ ਬੱਚਿਆਂ ਨੂੰ ਕੋਹਣ ਲਈ, ਤੁਸੀਂ ਗਲਾਂ ਵਿਚ ਟਾਇਰ ਪਾ ਕੇ ਸਿੱਖਾਂ ਦਾ ਨਾਚ ਵੇਖਣ ਲਈ ਅਗਨੀ ਦੇਵਤਾ ਦੀ ਵੀ ਪੂਰੀ ਮਦਦ ਲੈਂਦੇ ਹੋ। ਤੁਹਾਡੇ ਹੱਥੀਂ ਫੜੇ ਪਿਨਾਕੀ ਤ੍ਰਿਸ਼ੂਲ ਦੇ ਬੱਚੇ ਗੁਜ਼ਰਾਤ ਵਿਚ ਮੁਸਲਮਾਨਾਂ ਦੇ ਬੱਚਿਆਂ ਦੇ ਪੇਟ ਚਾਕ ਕਰਨ ਲਈ ਪੂਰਾ ਜ਼ਾਹੋ ਜ਼ਲਾਲ ਵਿਖਾਉਂਦੇ ਹਨ ਤੇ ਜਾਂ ਫਿਰ ਜ਼ਹੀਰਾ ਸ਼ੇਖ ਵਰਗੀਆਂ ਬੀਬੀਆਂ ਨੂੰ ਡਰਾਉਣ ਧਮਕਾਉਣ ਲਈ। ਵੈਸੇ ਬੇਸ਼ੱਕ ਸਾਡੀ ਲੀਡਰਸ਼ਿਪ ਤੁਹਾਡੀ

ਚਰਨ ਦਾਸੀ ਹੈ, ਪਰੰਤੂ ਸਾਡੇ ਪਿੰਡਿਆਂ ਤੇ ਤੁਹਾਡੇ ਇਨਾਮਾਂ ਦੇ ਨਿਸ਼ਾਨ ਕਾਇਮ ਹਨ ਜੋ ਨਾ ਤੇ ਸਾਨੂੰ ਹੀ ਭੁਲਣਗੇ ਨਾਂ ਤੁਹਾਨੂੰ।

ਮੁਝ ਕੋ ਤੋ ਹੋਸ਼ ਨਹੀਂ ਥੀ ਤੁਝ ਕੋ ਖਬਰ ਹੋ ਸ਼ਾਇਦ
ਲੋਗ ਕਹਿਤੇ ਹੈਂ ਕਿ ਤੁਮਨੇ ਮੁਝੇ ਬਰਬਾਦ ਕੀਆ ਹੈ।

ਤੋਗੜੀਆ ਜੀ, ਛੱਪੜਾਂ ਦੇ ਕੰਢਿਆਂ ਤੇ ਬੈਠ ਕੇ ਸਾਗਰ ਵਰਗੇ ਵਿਸ਼ਾਲ ਵਿਰਸੇ ਵਾਲਿਆਂ ਦੀ ਬਰਾਬਰੀ ਬਾਰੇ ਸੋਚਣਾ ਤਾਂ ਇਵੇਂ ਹੈ ਜਿਵੇਂ,

ਚੀਟੀ ਕੈ ਉਦਰ ਬਿਖੈ ਹਸਤੀ ਸਮਾਇ ਕੈਸੇ,
ਅਤੁਲ ਪਹਾਰ ਭਾਰ ਭ੍ਰਿੰਗੀਨ ਨ ਉਠਵਾਈ।
ਮਾਛਰ ਕੈ ਡੰਗ ਨ ਮਰਤ ਹੈ ਬਸਿਤ ਨਾਗ।
ਮਕਰੀ ਨ ਚੀਤੈ ਜੀਤੈ ਸਰਿ ਨ ਪੂਜਾਵਈ।

(ਕਬਿਤ ਭਾਈ ਗੁਰਦਾਸ ਜੀ)

ਤੋਗੜੀਆ ਜੀ, ਤੁਹਾਡੇ ਨਾਲ ਕੁਝ ਇਤਿਹਾਸਕ ਵਾਰਤਾਵਾਂ ਵੀ ਸਾਂਝੀਆਂ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਬਾਰੇ ਤੁਸੀਂ ਜਾਣਦੇ ਤਾਂ ਜ਼ਰੂਰ ਹੋਵੋਗੇ ਪਰੰਤੂ ਮੁਰਦਾ ਸੋਚ ਦੀ ਪਹਿਰੇਦਾਰੀ ਸਦਕਾ ਇਹ ਸਭ ਕੁਝ ਤੁਹਾਡੇ ਸੀਨੇ ਅੰਦਰ ਦਫ਼ਨ ਜ਼ਰੂਰ ਹੋਵੇਗਾ। ਮੇਰਾ ਤਾਂ ਮਕਸਦ ਇਤਨਾ ਕੁ ਹੈ,

ਅੰਦਾਜ਼-ਏ-ਬਿਆਂ ਗਰਚੇ ਬਹੁਤ ਸ਼ੋਖ ਨਹੀਂ ਹੈ,
ਸ਼ਾਇਦ ਕਿ ਉਤਰ ਜਾਏ ਤੇਰੇ ਦਿਲ ਮੇਂ ਮੇਰੀ ਬਾਤ।

ਹਿੰਦੁਸਤਾਨ ਦੇ ਪ੍ਰਮੁੱਖ ਧਰਮਾਂ ਵਿੱਚ ਤਾਂ ਸ਼ਸਤਰ ਧਾਰਨ ਕਰਕੇ ਕਿਸੇ ਮਹਾਂਪੁਰਸ਼ ਦੇ ਦਰਬਾਰ ਆਉਣ ਨਾਲ ਦਰਜਾ ਘਟਦਾ ਸੀ, ਬ੍ਰਹਮਰਿਸ਼ੀਆਂ ਨੂੰ ਰਾਜ ਰਿਸ਼ੀ ਬਣਨ ਨਾਲ ਬੜੀ ਘੁਟਣ ਮਹਿਸੂਸ ਹੁੰਦੀ ਸੀ ਪਰੰਤੂ ਇਸ ਦਾ ਕਾਰਨ ਕੇਵਲ ਕਮਰਬੰਦ ਨਾਲ ਟੰਗਿਆ ਸ਼ਸਤਰ ਸੀ, ਪਰੰਤੂ ਸਾਡੇ ਗੁਰੂ ਸੂਰਮੇ ਨੇ ਤਾਂ ਜਗਤ ਲੋਕਾਈ ਦੇ ਭਰਵੇਂ ਇਕੱਠ ਵਿੱਚ ਵੰਗਾਰ ਕੇ ਕਿਹਾ ਸੀ :

ਇਹੁ ਮੇਰੀ ਆਗਿਆ ਸੁਨੋ ਹੇ ਪਿਆਰੇ,
ਬਿਨਾਂ ਤੇਗ ਤੀਰੰ, ਦੇਹੁ ਨਾ ਦੀਦਾਰੇ।
ਜਬ ਹਮਰੇ ਦਰਸ਼ਨ ਕੋ ਆਵਹੁ,
ਬਨ ਸੁਚੇਤ ਤਨ ਸ਼ਸ਼ਤਰ ਸਜਾਵਹੁ।
ਗੁਰੂ ਪਿਤਾ ਨੇ ਲਲਕਾਰ ਕੇ ਕਿਹਾ ਸੀ,
ਬਿਨਾਂ ਸ਼ਸ਼ਤ੍ਰੰ ਕੇਸੰ ਨਰੰ ਭੇਡ ਜਾਨਹੁ॥
ਗਹੈ ਕਾਨ ਤਾ ਕੋ ਕਿਤੇ ਲੈ ਸਿਧਾਨਹੁ॥

ਤੋਗੜੀਆ ਜੀ, ਨਾਰਾਜ਼ ਨਾ ਹੋਣਾ ਪਰੰਤੂ ਜੈ-ਜੈਕਾਰ ਤਾਂ ਸਾਰਥਿਕ ਕਾਰਜ ਹੇਤ ਜੂਝਣ ਵਾਲਿਆਂ ਦੀ ਹੁੰਦੀ ਹੈ ਨਾ ਕਿ ਅਬਲਾਵਾਂ ਦੀ ਇੱਜ਼ਤ ਲੁੱਟਣ ਵਾਲਿਆਂ ਦੀ :

ਅੰਤ ਕਾਲ ਏਕ ਘਰ ਨਿਗ੍ਰਹ ਕੈ ਜੋਧਾ ਜੂਝੈ,
ਇਤ ਉਤ ਜਤ ਕਤ ਹੋਤ ਜੈ ਜੈ ਕਾਰ ਜੀ ॥

(ਕਬਿੱਤ ਭਾਈ ਗੁਰਦਾਸ ਜੀ)

ਤੋਗੜੀਆ ਜੀ, ਵਧੀਆ ਕਾਰਜ ਹੇਤ ਸ਼ਸਤਰ ਧਾਰਨ ਦਾ ਮੌਕਾ ਤਾਂ ਤੁਹਾਡੇ ਵੱਡੇ ਵਡੇਰਿਆਂ ਨੇ ਹੱਥੋਂ ਗਵਾ ਲਿਆ, ਜਦੋਂ ਮਰਦ-ਅਗੰਮੜੇ ਯੋਧੇ ਨੇ ਕੇਸਗੜ੍ਹ ਦੇ ਮੈਦਾਨ ਵਿਚ ਵੰਗਾਰ ਕੇ ਕਿਹਾ ਸੀ :

ਏਕ ਏਕ ਕੋ ਧਰ ਲੂੰਗਾ ਸ਼ਮਸ਼ੀਰ ਕੇ ਆਗੇ।
ਰਖ ਦੂੰਗਾ ਦਿਲ-ਓ-ਸੀਨ ਚੀਰ ਕੇ ਆਗੇ।
ਪਹਿਲੇ ਯਹ ਦੁਨੀਆ ਝੁਕਤੀ ਥੀ,ਤਕਦੀਰ ਕੇ ਆਗੇ।
ਅਬ ਤਕਦੀਰ ਭੀ ਝੁਕੇਗੀ ਮੇਰੀ ਸ਼ਮਸ਼ੀਰ ਕੇ ਆਗੇ।

ਪਰੰਤੂ ਡਰਪੋਕ ਕਿਸਮ ਦੇ ਛੱਲੀ ਰਾਮ, ਗੁੱਲੀ ਰਾਮ ਇਸ ਵੰਗਾਰ ਅਗੇ ਨਾ ਟਿਕੇ ਤੇ ਇਹ ਕਹਿ ਕੇ ਪੱਤਰਾ ਵਾਚ ਗਏ, ਕਿ ਪਾਤਸ਼ਾਹ :

ਕਾਮ ਹਮਾਰਾ ਤੋਲਣਾ ਤੱਕੜੀ,
ਨੰਗੀ ਕਰਦ ਕਬਹੂੰ ਨਾ ਪਕੜੀ।
ਚਿੜੀ ਉੜੇ ਤੋ ਮੈਂ ਮਰ ਜਾਊਂ,
ਮੁਗਲੋਂ ਸੇ ਕੈਸੇ ਲੜ ਪਾਊਂ।

ਇਹ ਇਤਿਹਾਸਕ ਭੁੱਲ ਸੀ, ਜੇਕਰ ਉਦੋਂ ਸਮੁੱਚੀ ਹਿੰਦੁਸਤਾਨੀ ਕੌਮ ਗੁਰੂ ਸਾਹਿਬ ਦੀ ਅਗਵਾਈ ਕਬੂਲ ਕਰ, ਅੰਮ੍ਰਿਤ ਦਾਤ ਪ੍ਰਾਪਤ ਕਰ ਸਾਰਥਕ ਕਾਰਜ ਹੇਤ ਜੂਝਦੀ ਤਾਂ ਸ਼ਾਇਦ ਕਿਸੇ ਲਾਜਵੰਤੀ ਦੀ ਆਬਰੂ ਪਠਾਣਾਂ ਦੀਆਂ ਸੇਜਾਂ ਦਾ ਸ਼ਿੰਗਾਰ ਨਾ ਬਣਦੀ, ਇਹ ਤਾਂ ਇਵੇਂ ਹੋਇਆ:

ਬੋਹਿਥ ਸਮੀਪ ਬੂਡਿ ਮਰਤ ਅਭਾਗੇ ਹੈ।

(ਭਾਈ ਗੁਰਦਾਸ ਜੀ)

ਪਰ ਅਫ਼ਸੋਸ! ਤੋਗੜੀਆ ਜੀ ਆਪ ਦੇ ਵਡੇਰਿਆਂ ਨੇ ਮਰਦ ਅਗੰਮੜੇ ਦਾ ਸਾਥ ਤਾਂ ਕੀ ਦੇਣਾ ਸੀ, ਸਗੋਂ ਪਹਾੜੀ ਰਾਜਿਆਂ ਦੇ ਰੂਪ ਵਿਚ ਦਸਵੇਂ ਨਾਨਕ ਤੇ ਹਮਲਾਵਰ ਬਣ ਚੜ੍ਹ ਆਏ, ਪਰ ਗੁਰ-ਸੂਰਮੇ ਦੀ ਸ਼ਮਸ਼ੀਰ ਦੇ ਜੌਹਰ ਅੱਗੇ ਟਿਕ ਨਾ ਸਕੇ ਜਿਵੇਂ :

ਕੰਚਨ ਅਸੁਧ ਜਿਉ ਕੁਠਾਰੀ ਠਹਿਰਾਤ ਨਹੀਂ।

(ਕਬਿੱਤ ਭਾਈ ਗੁਰਦਾਸ ਜੀ)

ਤੋਗੜੀਆ ਜੀ..! ਤੁਹਾਡੇ ਵੱਲੋਂ ਵੰਡੇ ਜਾ ਰਹੇ ਤ੍ਰਿਸ਼ੂਲ ਤੇ ਅਗਨ ਸ਼ਸਤਰ ਤੁਹਾਨੂੰ ਮੁਬਾਰਕ, ਪਰ ਜ਼ਰਾ ਦੱਸਿਓ ਤੁਹਾਡੇ ਤ੍ਰਿਸ਼ੂਲਧਾਰੀ ਸੂਰਮੇ ਉਦੋਂ ਕਿਥੇ ਸਨ,

ਜਦੋਂ ਦੇਵਕੀ ਦਾਸ ਬ੍ਰਾਹਮਣ ਦੀ ਲੜਕੀ ਨੂੰ ਬੱਸੀ ਪਠਾਣਾ ਦਾ ਜ਼ਾਬਰ ਖਾਂ ਪਠਾਣ ਚੁੱਕ ਕੇ ਲੈ ਗਿਆ ਸੀ? ਬੇਬਸ ਤੇ ਲਾਚਾਰੀ ਦੀ ਹਾਲਤ ਵਿਚ ਉਹ ਬੀਬੀ ਉਦਾਸ ਬੈਠੀ ਮੂਨ ਦੇ

ਹੰਝੂ ਵਹਾਉਂਦੀ ਰਹੀ, ਕੋਈ ਤ੍ਰਿਸ਼ੂਲਧਾਰੀ ਸੂਰਮਾ ਉਸ ਧੀ ਨੂੰ ਉਸ ਪਠਾਣ ਦੀ ਸੇਜ ਤੋਂ ਉਠਾ ਕੇ ਦੇਵਕੀ ਦਾਸ ਦੇ ਘਰ ਪਹੁੰਚਾਉਣ ਲਈ ਨਾ ਨਿਤਰਿਆ। ਅਖੀਰ ਜਦੋਂ ਦੇਵਕੀ ਦਾਸ ਦੇ ਹਾੜ੍ਹਿਆਂ ਤੇ ਰੋਣ ਦੀ ਆਵਾਜ਼ ਗੁਰੂ ਸੂਰਮੇ ਦੇ ਦਰਬਾਰ ਪਹੁੰਚੀ ਤਾਂ ਉਸੇ ਵੇਲੇ ਸਾਹਿਬ ਅਜੀਤ ਸਿੰਘ ਜੀ ਨੇ ਆਪਣੇ ਸੂਰਬੀਰ ਯੋਧਿਆਂ ਨਾਲ ਬੱਸੀ ਪਠਾਣਾਂ ਵੱਲ ਨੂੰ ਚਾਲੇ ਪਾ ਦਿੱਤੇ ਤੇ ਉਸ ਦੇਵਕੀ ਦਾਸ ਦੀ ਕੰਨਿਆ ਨੂੰ ਸਹੀ-ਸਲਾਮਤ ਘਰ ਪਹੁੰਚਾਇਆ। ਕਈਆਂ ਅਬਦਾਲੀਆਂ, ਨਾਦਰਾਂ ਨੇ ਇਥੋਂ ਦੀ ਆਬਰੂ ਗਜ਼ਨੀ ਦੇ ਬਜ਼ਾਰਾਂ ਵਿਚ ਰੋਲੀ, ਵੇਚੀ ਤੇ ਨਿਲਾਮ ਕੀਤੀ ਪਰ ਕਿਸੇ ਤਿਲਕਧਾਰੀ ਤੇ ਤ੍ਰਿਸ਼ੂਲਧਾਰੀ ਦੇ ਸੀਨੇ ਵਿਚ ਅਣਖ ਦੀ ਚਿੰਗਾਰੀ ਨਾ ਭੜਕੀ, ਸਗੋਂ ਮੁਗ਼ਲਾਂ ਨੂੰ ਤੋਹਫਿਆ ਦੇ ਰੂਪ ਵਿਚ ਕੰਨਿਆਵਾਂ ਦੇ ਡੋਲੇ ਦਿੱਤੇ, ਇਵਜ਼ ਵਿਚ ਨੌਕਰੀਆਂ ਕੀਤੀਆਂ ਅਤੇ ਮੁਗ਼ਲ ਹਾਕਮਾਂ ਦੀ ਸਿਫ਼ਤ ਸਲਾਹ ਵਿਚ ਪੁਰਾਣ ਤੱਕ ਲਿਖ ਮਾਰੇ। ਕਪੂਰੀ ਦੇ ਹਾਕਮ ਕਦਮੁਦੀਨ ਤੋਂ ਡਰਦਿਆਂ ਤਿਲਕ-ਤ੍ਰਿਸ਼ੂਲਧਾਰੀਆਂ ਨੇ ਕਪੂਰੀ ਸ਼ਹਿਰ ਤਾਂ ਛੱਡ ਦਿੱਤਾ ਪਰ ਕਿਸੇ ਸੂਰਮੇ ਦੀ ਜ਼ੁਅਰਤ ਨਾ ਪਈ ਕਿ ਕਦਮੁਦੀਨ ਦਾ ਸਿਰ ਧੜ ਤੋਂ ਜੁਦਾ ਕੀਤਾ ਜਾਵੇ।

ਕਸੂਰ ਦੇ ਨਵਾਬ ਉਸਮਾਨ ਖ਼ਾਨ ਦੇ ਮਹਿਲਾਂ ਵਿਚੋਂ ਅਬਲਾ ਦੀ ਚੀਖ ਪੁਕਾਰ ਕਿਸੇ ਤ੍ਰਿਸ਼ੂਲਧਾਰੀ ਦੇ ਕੰਨਾਂ ਤੱਕ ਨਾ ਪਹੁੰਚੀ, ਭਾਵੇਂ ਕਿ ਉਹ ਆਪਣੇ ਵੀਰਾਂ ਨੂੰ ਉਡੀਕਦੀ ਰਹੀ, ਪਰ ਕੋਈ ਵੀਰ ਉਸ ਦੀ ਚੀਖ-ਪੁਕਾਰ ਸੁਣ ਕੇ ਉਸ ਦੀ ਆਬਰੂ ਬਚਾਉਣ ਨੂੰ ਤਿਆਰ ਨਾ ਹੋਇਆ। ਉਸ ਵਿਚਾਰੀ ਦਾ ਬਜ਼ੁਰਗ ਬਾਪ ਦਰ-ਦਰ ਜਾ ਕੇ ਤਰਲੇ-ਮਿੰਨਤਾਂ ਤੇ ਹਾੜੇ ਕੱਢਦਾ ਰਿਹਾ ਪਰ ਕਿਸੇ ਨੇ ਵੀ ਉਸ ਦੀ ਬਾਂਹ ਨਾ ਫੜੀ। ਅਖੀਰ ਦੁਖੀ ਹੋਏ ਉਹ ਬ੍ਰਾਹਮਣ ਜੀ ਨੇ ਖ਼ਾਲਸੇ ਦੀ ਸ਼ਰਨ ਆ ਮੱਲੀ ਤਾਂ ਮਰਦ-ਅਗੰਮੜੇ ਦੇ ਸੂਰਮਿਆਂ ਨੇ ਲੰਗਰ ਵਿਚਾਲੇ ਛੱਡ ਕੇ ਕਸੂਰ ਨੂੰ ਚਾਲੇ ਪਾ ਦਿੱਤੇ। ਬਾਰ੍ਹਾਂ ਕਿਲ੍ਹਿਆਂ ਦੀ ਜ਼ਬਰਦਸਤ ਘੇਰਾ ਬੰਦੀ ਵਾਲਾ ਇਸਲਾਮੀ ਯੋਧਿਆਂ ਦਾ ਸ਼ਹਿਰ ਕਸੂਰ ਸੂਰਮਿਆਂ ਨੇ ਇਕ ਧੀ ਦੀ ਇੱਜ਼ਤ ਬਚਾਉਣ ਖ਼ਾਤਰ ਫ਼ਤਹਿ ਕਰ ਸਿੱਟਿਆ। ਪਰ ਕੋਈ ਤ੍ਰਿਸ਼ੂਲਧਾਰੀ ਸੂਰਮਾ ਰਣ-ਤੱਤੇ ਵਿਚ ਖ਼ਾਲਸੇ ਦਾ ਸਾਥ ਦੇਣ ਨਾ ਨਿੱਤਰਿਆ।

ਤੋਗੜੀਆ ਜੀ, ਸ਼ਾਇਦ ਤੁਸੀਂ ਉਸ ਕੰਨਿਆ ਬਾਰੇ ਵੀ ਜ਼ਰੂਰ ਜਾਣਦੇ ਹੋਵੋਗੇ ਜਿਸ ਨੂੰ ਪਠਾਣ ਦੇ ਕੋਲੋਂ ਸ. ਹਰੀ ਸਿੰਘ ਨਲੂਏ ਨੇ ਛਡਾਇਆ ਸੀ ਪਰ ਉਸ ਕੰਨਿਆ ਨੂੰ ਵਿਆਹ ਕੇ ਲੈ ਜਾ ਰਹੀਆਂ ਤ੍ਰਿਸ਼ੂਲਧਾਰੀ ਮੂਰਤੀਆਂ ਮੂਕ ਦਰਸ਼ਕ ਬਣ ਸਾਰੇ ਨਜ਼ਾਰੇ ਨੂੰ ਤੱਕਦੀਆਂ ਰਹੀਆਂ 'ਤੇ ਇਥੋਂ ਤਕ ਉਸ ਦੁੱਖਾਂ ਦੀ ਮਾਰੀ ਸਪੁੱਤਰੀ ਨੂੰ ਨਾਲ ਘਰ ਲੈ ਜਾਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਮਲੇਛਾਂ ਦੇ 'ਦਸਤ-ਏ-ਮੁਬਾਰਕ' ਨਾਲ ਕੰਨਿਆ ਭਿੱਟੀ ਜਾ ਚੁੱਕੀ ਸੀ।

ਵੈਸੇ ਵੀ ਤੁਸੀਂ ਸ਼ਸਤਰਧਾਰੀ ਹੋਣ ਦੇ ਬਾਵਜੂਦ ਵੀ ਮੈਦਾਨ-ਏ-ਜੰਗ ਵਿਚ ਜੂਝਣ ਦੀ ਬਜਾਏ ਹਵਨ-ਕੁੰਡਾਂ ਵਿੱਚ ਸਮੱਗਰੀ ਪਾ ਕੇ ਧੂੰਆ ਮਚਾ ਕੇ ਵੈਰੀ ਨੂੰ ਅੰਨ੍ਹਾ ਕਰਨ ਵਿਚ ਵਧੇਰੇ ਯਕੀਨ ਰੱਖਦੇ ਹੋ, ਪਰੰਤੂ ਅਜੇ ਤੱਕ ਤੁਹਾਡਾ ਜਾਦੂ-ਟੂਣੇ ਜਾਂ ਹਵਨ ਕੁੰਡ ਦਾ ਅਮੋਗ ਬਾਣ ਕਿਸੇ ਵੀ ਵੈਰੀ ਵਿਰੁੱਧ ਕਾਰਗਾਰ ਸਾਬਤ ਨਹੀਂ ਹੋਇਆ, ਉਹ ਭਾਵੇਂ ਮੁਹੰਮਦ ਬਿਨ ਕਾਸਿਮ

ਹੋਵੇ ਜਾਂ ਦਿੱਲੀ ਦੇ ਸ਼ਹਿਰ ਵਿਚ ਵੜਿਆ ਕੋਈ ਬਾਂਦਰ। ਮੁਹੰਮਦ ਬਿਨ ਕਾਸਿਮ ਜਿਹਾ ਮੁੱਛ ਫੁੱਟ ਗੱਭਰੂ ਹਿੰਦ ਦੇ ਚੜ੍ਹ ਕੇ ਕੀ ਆਇਆ, ਇਕ ਮੰਦਰ ਦਾ ਧਵਜ ਟੁੱਟਣ ਨਾਲ ਸਮੁੱਚੇ ਤਿਲਕ-ਤ੍ਰਿਸ਼ੂਲਧਾਰੀ ਦੇਵੀ ਦੀਆਂ ਰਹਿਮਤਾਂ ਤੋਂ ਸੱਖਣੇ ਹੋ ਗਏ। ਗੱਲ ਕੀ ਦੇਵੀ ਦੇ ਮੰਦਿਰ ਦਾ ਡਿੱਗਿਆ ਧਵਜ ਸਾਰੀਆਂ ਅਜ਼ਮਤਾਂ ਨਾਲ ਹੀ ਲੈ ਉਡਿਆ। ਧੰਨ! ਤੁਹਾਡੀ ਦੇਸ਼ ਭਗਤੀ ਤੇ ਸ਼ਸਤਰ ਮਰਿਆਦਾ, ਮੈਦਾਨ-ਏ-ਜੰਗ ਵਿਚ ਜਾਣ ਤੋਂ ਪਹਿਲਾਂ ਵੀ ਪੱਤਰੀਆਂ ਖੁਲ੍ਹਾ ਕੇ ਵੇਖਦੇ ਰਹੇ ਤੇ ਹੁਣੇ ਮੈਦਾਨ-ਏ-ਚੋਣ ਵਿਚ ਕੁੱਦਣ ਤੋਂ ਪਹਿਲਾਂ ਵੀ ਜੋਤਸ਼ੀਆਂ ਦੇ ਦਰ ਜਾ ਮੱਲਦੇ ਹੋ।

ਤੁਸੀਂ ਲੋਕਾਂ ਨੇ ਤਾਂ ਕਾਇਰਤਾ ਨੂੰ ਜੀਵਨ ਜਾਚ ਦਾ ਇਕ ਹਿੱਸਾ ਬਣਾ ਲਿਆ ਹੈ। ਕੁਦਰਤੀ ਨਿਹਮਤਾਂ ਤਾਂ ਕੀ, ਜਾਨਵਰਾਂ ਦੀ ਪੂਜਾ ਦੀ ਵੀ ਕੋਈ ਥੁੜ੍ਹ ਨਹੀਂ। ਮੌਤ ਸ਼ੇਰ ਤੋਂ ਨਜ਼ਰ ਆਈ ਤਾਂ ਸਿੰਘ ਦੇਵਤਾ, ਮੌਤ ਸੱਪ ਤੋਂ ਨਜ਼ਰ ਆਈ ਤਾਂ ਨਾਗ ਦੇਵਤਾ, ਮੌਤ ਹਾਥੀ ਤੋਂ ਦਿਸੀ ਤਾਂ ਗਜਰਾਜ ਦੇਵਤਾ ਤੇ ਚੂਹੇ ਤੋਂ ਕੋਈ ਫੈਲੀ ਭਿਆਨਕ ਨੇ ਮਹਾਂਮਾਰੀ ਦਾ ਰੂਪ ਧਾਰਿਆ ਤਾਂ ਚੂਹਾ ਜੀ ਨੂੰ ਗਣੇਸ਼ ਜੀ ਦੀ ਸਵਾਰੀ ਸਮਝ ਕੇ ਪੂਜਣ ਦੇ ਯੋਗ ਬਣਾ ਦਿੱਤਾ।

ਅਕਸਰ ਐਸੀ ਫ਼ਿਤਰਤ ਕੇਵਲ ਮੌਤ ਤੋਂ ਡਰ ਕੇ ਅੰਧ ਵਿਸ਼ਵਾਸ਼ ਦਾ ਪਰਦਾ ਕਾਇਮ ਕਰਨ ਦੀ ਹੁੰਦੀ ਹੈ। ਹਿੰਦੁਸਤਾਨੀਆਂ ਦੀ ਇਸ ਕਾਇਰਤਾ ਨੇ ਵਿਦੇਸ਼ੀ ਹਮਲਾਵਰਾਂ ਵਾਸਤੇ ਰਾਹ ਪੱਧਰਾ ਕੀਤਾ। ਸੰਨ 1025 ਈ. ਦੇ ਕਰੀਬ ਮਹਿਮੂਦ ਗਜ਼ਨਵੀ ਹਿੰਦ ਉਪਰ ਹਮਲਾਵਰ ਹੋ ਕੇ ਆਇਆ। ਉਸ ਦੇ ਨਾਲ ਕੋਈ ਬਹੁਤਾ ਲਾਮ ਲਸ਼ਕਰ ਨਹੀਂ ਸੀ। ਇਸ ਵਾਰ ਉਸ ਦਾ ਇਰਾਦਾ ਸੋਮਨਾਥ (ਕਾਠੀਆਵਾੜ) ਦੇ ਮੰਦਰ ਨੂੰ ਲੁੱਟਣਾ ਸੀ ਕਿਉਂਕਿ ਕਿਸੇ ਹਿੰਦੁਸਤਾਨੀ ਪੁਜਾਰੀ ਨੇ ਹੀ ਉਸ ਨੂੰ ਇਸ ਮੰਦਰ ਦੇ ਖਜ਼ਾਨੇ ਦੀ ਜਾਣਕਾਰੀ ਦਿੱਤੀ ਸੀ। ਇਸ ਹਮਲੇ ਦੌਰਾਨ ਉਸ ਨੇ ਰਾਜਸਥਾਨ ਦਾ ਰਾਹ ਚੁਣਿਆ ਤਾਂ ਕਈ ਰਾਜਪੂਤ ਰਾਜੇ ਉਸ ਨਾਲ ਟੱਕਰ ਲੈਣ ਨੂੰ ਤਿਆਰ ਹੋਏ, ਪਰ ਸੋਮਨਾਥ ਦੇ ਪੰਡਿਆਂ ਨੇ ਮੁਕਾਬਲਾ ਕਰਨ ਨਾਲੋਂ ਯੱਗ ਹਵਨ ਕਰਨੇ ਠੀਕ ਸਮਝੇ। ਆਪਣੇ ਕਿਸੇ ਰੌਸ਼ਨ ਦਿਮਾਗ ਅਹਿਲਕਾਰ ਦੀ ਸਲਾਹ ਮੰਨ ਕੇ ਮਹਿਮੂਦ ਨੇ ਆਪਣੇ ਲਸ਼ਕਰ ਅਗੇ ਗਊ ਮਾਤਾ ਦਾ ਇੱਜੜ ਲਗਾ ਲਿਆ। ਰਾਜਪੂਤੀ ਯੋਧਿਆਂ ਨੇ ਗਊ ਮਾਤਾ ਨੂੰ ਲਸ਼ਕਰ ਦੀ ਅਗਵਾਈ ਕਰਦੇ ਡਿੱਠਾ ਤਾਂ ਤੇਗਾਂ ਦੀਆਂ ਧਾਰਾਂ ਖੁੰਢੀਆਂ ਪੈ ਗਈਆਂ। ਸ਼ਸ਼ਤਰ ਰੱਖ ਕੇ ਗਊ ਮਾਤਾ ਨੂੰ ਮੱਥੇ ਟੇਕਣੇ ਆਰੰਭ ਕੀਤੇ। ਇਸ ਯੁੱਧ ਨੀਤੀ ਨਾਲ ਮਹਿਮੂਦ ਸੋਮਨਾਥ ਦੇ ਮੰਦਰ ਨੂੰ ਲੁੱਟ ਕੇ ਗਜ਼ਨੀ ਲੈ ਗਿਆ ਅਤੇ ਹਿੰਦੁਸਤਾਨੀ ਲੋਕਾਂ ਦੀ ਇੱਜ਼ਤ ਆਬਰੂ ਗਜ਼ਨੀ ਦੇ ਸ਼ੇਖਾਂ ਦੀਆਂ ਸੇਜਾਂ ਦਾ ਸ਼ਿੰਗਾਰ ਬਣੀ।

ਇਸ ਤੋਂ ਬਾਅਦ ਹਮਲਾਵਰਾਂ ਦਾ ਸਿਲਸਿਲਾ ਜਾਰੀ ਰਿਹਾ। ਬਾਬਰ ਪੂਰੇ ਲਾਮ-ਲਸ਼ਕਰ ਸਹਿਤ ਹਿੰਦ ਉਪਰ ਚੜ੍ਹ ਆਇਆ। ਹਿੰਦੁਸਤਾਨੀ ਰਜਵਾੜਿਆਂ ਨੇ ਮੁਕਾਬਲਾ ਕਰਨ ਦਾ ਮਨ ਬਣਾਇਆ ਤਾਂ ਮੁਲਾਣਿਆਂ ਤੇ ਪੰਡਿਤਾਂ ਨੇ ਆਪਣੇ ਆਕਾਵਾਂ ਨੂੰ ਨੇਕ ਸਲਾਹ ਦਿੱਤੀ ਕਿ ਮੈਦਾਨੇ ਜੰਗ ਵਿਚ ਖ਼ੂਨ ਡੋਲ੍ਹਣ ਦੀ ਕੀ ਜ਼ਰੂਰਤ ਹੈ। ਅਸੀਂ ਧਾਰਮਿਕ ਗ੍ਰੰਥਾਂ ਦੇ ਗਿਆਤਾ ਹਾਂ, ਐਸੇ ਮੰਤਰ ਪੜਾਂਗੇ, ਯੱਗ ਕਰਾਂਗੇ ਤੇ ਹਵਨ ਕਰਕੇ ਆਕਾਸ਼ੀ ਦੇਵਾਂ ਨੂੰ ਐਸਾ ਪ੍ਰਸੰਨ ਕਰ ਦੇਵਾਂਗੇ ਕਿ ਹਮਲਾਵਰ ਹੋ ਕੇ ਆਏ ਬਾਬਰ ਦੇ ਅਹਿਲਕਾਰ ਤੇ ਸਿਪਾਹੀ ਅੰਨ੍ਹੇ ਹੋ ਜਾਣਗੇ, ਅੰਗ-

ਹੀਣ ਹੋ ਜਾਣਗੇ। ਤੁਸੀਂ ਆਸਾਨੀ ਨਾਲ ਉਨ੍ਹਾਂ ਨੂੰ ਬੰਦੀ ਬਣਾ ਲਿਓ, ਬਸ ਨਾ ਹਿੰਗ ਲਗੇ ਨਾ ਫਟਕੜੀ ਰੰਗ ਚੋਖਾ।

ਇਸ ਪਾਸੇ ਤਾਂ ਮਰਦਿ ਕਾਮਲ, ਸ਼ੇਰ ਮਰਦ ਗੁਰੂ ਨਾਨਕ ਸਾਹਿਬ ਐਮਨਾਬਾਦ ਵਿਖੇ ਬਾਬਰ ਨੂੰ ਜਾਬਰ ਤੇ ਉਸ ਦੇ ਲਾਮ-ਲਸ਼ਕਰ ਨੂੰ 'ਪਾਪ ਦੀ ਜੰਞ' ਕਹਿ ਕੇ ਨਿਵਾਜ ਰਹੇ ਸਨ ਤੇ ਦੂਜੇ ਪਾਸੇ ਸਥਾਨਕ ਰਾਜੇ ਹਵਨ ਕਰ ਰਹੇ ਸਨ। ਇਕ ਪਾਸੇ ਬਾਬਰੀ ਲਸ਼ਕਰ ਦੇ ਘੋੜਿਆਂ ਨਾਲ ਖ਼ਾਕ ਉਡ ਕੇ ਅਸਮਾਨ ਤਕ ਜਾ ਰਹੀ ਸੀ ਤੇ ਦੂਸਰੇ ਪਾਸੇ ਮਹਿਲ ਹਵਨ-ਮੰਡਪ ਬਣੇ ਸਨ। ਮੰਤਰਾਂ ਦੀਆਂ ਆਵਾਜ਼ਾਂ ਨਾਲ ਬ੍ਰਹਿਮੰਡ ਗੂੰਜ ਰਿਹਾ ਸੀ ਤਾਂ ਕਿ ਲਸ਼ਕਰ ਜੋ ਹਮਲਾਵਰ ਹੋ ਕੇ ਆਇਆ ਹੈ, ਅੰਨ੍ਹਾ ਕਰ ਦਿਤਾ ਜਾਵੇ :

ਕੋਟੀ ਹੂ ਪੀਰ ਵਰਜਿ ਰਹਾਏ,
ਜਾ ਮੀਰੁ ਸੁਣਿਆ ਧਾਇਆ॥

(ਆਸਾ ਮ : 1)

ਪਰ ਅਖੀਰ ਕੀ ਹੋਇਆ? ਖੁਰਾਸਾਨ ਤੋਂ ਚੱਲ ਕੇ ਹਮਲਾਵਰ ਨੇ ਸਾਰਾ ਇਲਾਕਾ ਫ਼ਤਹਿ ਕੀਤਾ, ਨਾ ਕੋਈ ਅੰਗਹੀਣ ਹੋਇਆ ਤੇ ਨਾ ਹੀ ਅੰਨ੍ਹਾ :

ਕੋਈ ਮੁਗਲ ਨ ਹੋਆ ਅੰਧਾ,
ਕਿਨੈ ਨ ਪਰਚਾ ਲਾਇਆ।

(ਆਸਾ ਮ : 1)

ਕੁੱਝ ਸਾਲ ਹੋਏ ਦਿੱਲੀ ਵਿੱਚ ਇਕ ਬਾਂਦਰ-ਨੁਮਾ ਜੀਵ ਦੇ ਹਮਲਿਆਂ ਦੀਆਂ ਸੁਰਖੀਆਂ ਅਖ਼ਬਾਰਾਂ ਦਾ ਸ਼ਿੰਗਾਰ ਬਣੀਆਂ ਰਹੀਆਂ। ਇਸ ਜੀਵ ਦੇ ਹਮਲਿਆਂ ਦੀ ਆਰੰਭਤਾ ਗਾਜ਼ੀਆਬਾਦ ਤੋਂ ਹੋਈ ਅਤੇ 10 ਮਈ 2001 ਨੂੰ ਗਾਜ਼ੀਆਬਾਦ ਦੇ ਇਸ ਪੁਲਿਸ ਸਟੇਸ਼ਨ ਵਿਚ ਇਸ ਜੀਵ ਦੇ ਖਿਲਾਫ਼ ਐਫ.ਆਈ.ਆਰ. ਦਰਜ ਕੀਤੀ ਗਈ। ਫਿਰ ਦਿਨ ਬ ਦਿਨ ਇਸ ਜੀਵ ਦੇ ਹਮਲਿਆਂ ਵਿਚ ਵਾਧਾ ਹੁੰਦਾ ਗਿਆ। ਰਾਜਧਾਨੀ ਦਿੱਲੀ ਇਸ ਤਰ੍ਹਾਂ ਖ਼ੌਫ਼ ਵਿਚ ਡੁੱਬ ਗਈ ਜਿਵੇਂ ਵੀਰੱਪਨ ਜੰਗਲ ਛੱਡ ਕੇ ਦਿੱਲੀ ਆ ਵੜਿਆ ਹੋਵੇ। ਹੌਲੀ-ਹੌਲੀ ਇਹ ਅਫ਼ਵਾਹ ਗੁਆਂਢੀ ਰਾਜਾਂ ਵਿਚ ਵੀ ਪਹੁੰਚੀ।ਲੋਕਾਂ ਵਿਚ ਏਨਾ ਸਹਿਮ ਪੈਦਾ ਹੋ ਚੁੱਕਾ ਸੀ ਕਿ ਅਸ਼ੋਕ ਨਗਰ ਵਿਚ ਇਕ ਗਰਭਵਤੀ ਔਰਤ ਦੀ ਪੌੜੀਆਂ ਤੇ ਡਿੱਗ ਕੇ ਮੌਤ ਹੋ ਗਈ, ਨੋਇਡਾ ਵਿਚ ਵੀ ਇਕ ਬਿਹਾਰੀ ਮਜ਼ਦੂਰ ਛੱਤ ਤੋਂ ਡਿੱਗ ਕੇ ਜਾਨ ਗਵਾ ਬੈਠਾ। ਲੋਕਾਂ ਵਿਚ ਏਨੀ ਦਹਿਸ਼ਤ ਫੈਲ ਗਈ ਕਿ ਬੱਚਿਆਂ ਨੇ ਸ਼ਾਮ ਨੂੰ ਘਰੋਂ ਨਿਕਲਣਾ ਬੰਦ ਕਰ ਦਿੱਤਾ, ਕੁਝ ਨੇ ਤਾਂ ਸਕੂਲ ਭੇਜਣੇ ਬੰਦ ਕਰ ਦਿੱਤੇ।

ਦਿੱਲੀ ਵਿਚ ਇਸ ਜੀਵ ਵੱਲੋਂ 71 ਹਮਲੇ ਕੀਤੇ ਗਏ ਅਤੇ ਪੁਲਿਸ ਰਿਕਾਰਡ ਮੁਤਾਬਕ 68 ਲੋਕ ਜ਼ਖ਼ਮੀ ਹੋਏ। ਉਸ ਦੀ ਆਮਦ ਦੀ ਖ਼ਬਰ ਤੋਂ ਹੀ ਲੋਕ ਐਸੇ ਭੈਭੀਤ ਹੋ ਜਾਂਦੇ ਸਨ ਜਿਵੇਂ ਹਰੀ ਸਿੰਘ ਨਲੂਏ ਦੀ ਆਮਦ ਤੋਂ ਦੱਰਾ-ਏ-ਖ਼ੈਬਰ ਦੀਆਂ ਪਠਾਣੀਆਂ। ਪੁਲਿਸ ਤੇ ਪ੍ਰਸ਼ਾਸਨ ਦੀ ਵੀ ਆਪਣੀ ਮਜ਼ਬੂਰੀ ਸੀ। ਰੋਜ਼ਾਨਾ ਸੈਂਕੜੇ ਫੋਨ ਆਉਂਦੇ 'ਤੇ ਕਾਰਵਾਈ ਕਰਨੀ

ਪੈਂਦੀ ਹਾਲਾਂਕਿ ਵਧੇਰੇ ਅਧਾਰ ਰਹਿਤ ਹੁੰਦੇ ਸਨ। ਲੋਕਾਂ ਦੀ ਸੁਰੱਖਿਆ ਦੇ ਮੱਦੇ-ਨਜ਼ਰ ਇਕ 'ਕ੍ਰੈਕ ਫੋਰਸ' ਸਥਾਪਿਤ ਕੀਤੀ ਗਈ ਅਤੇ ਸੱਚੀ ਖ਼ਬਰ ਦੇਣ ਵਾਲੇ ਨੂੰ ਪੰਜਾਹ ਹਜ਼ਾਰ ਇਨਾਮ।

ਫਿਰ ਗੱਲ ਚੱਲੀ ਇਸ ਰਹੱਸਮਈ ਜੀਵਨ ਦੇ ਹਮਲਿਆਂ ਦੀ ਤੇ ਇਸ ਦੀ ਸ਼ਨਾਖਤ ਦੀ। ਇਕੋ ਸਮੇਂ ਕਈ ਜਗ੍ਹਾ ਤੇ ਹੋਏ ਹਮਲੇ ਜੀਵਾਂ ਦੀ ਵੱਧ ਗਿਣਤੀ ਵੱਲ ਸੰਕੇਤ ਕਰਦੇ ਸਨ ਜਦੋਂ ਕਿ ਸ਼ਨਾਖਤ ਬਾਰੇ ਬਿਆਨ ਇਕ ਸੁਰ ਨਹੀਂ ਸਨ। ਕੁਝ ਦਾ ਵਿਚਾਰ ਸੀ ਇਕ ਗ਼ੈਬੀ ਸ਼ਕਤੀ, ਕੁਝ ਅਨੁਸਾਰ ਕੰਪਿਊਟਰ ਦੀ ਕ੍ਰਿਤ, ਕੁਝ ਬਾਂਦਰ ਵਰਗਾ ਜਿਸ ਦੇ ਸਿਰ ਉਪਰ ਹੈਲਮਟ ਤੇ ਕੁਝ ਇਸ ਨੂੰ ਪ੍ਰੀਡੇਟਰ ਫਿਲਮ ਵਿਚਲੇ ਜੀਵਨ ਵਰਗਾ ਕਹਿ ਰਹੇ ਸਨ ਜੋ ਲੋਹੇ ਦਾ ਬਣਿਆ ਸੀ ਪਰ ਅਖੀਰ ਇਸ ਦਾ ਸਰਵ ਪ੍ਰਵਾਨਤ ਕਾਲਪਨਿਕ ਰੂਪ ਪ੍ਰਕਾਸ਼ਤ ਕੀਤਾ ਗਿਆ :-

ਨਕਾਬਪੋਸ਼, 4-5 ਫੁੱਟ ਕੱਦ, ਸਾਰਾ ਸਰੀਰ ਵਾਲਾਂ ਨਾਲ ਭਰਿਆ ਹੋਇਆ, ਅੱਖਾਂ ਲਾਲ ਚਮਕਦੀਆਂ, ਛੂਹਣ 'ਤੇ ਕਰੰਟ ਲੱਗਦਾ ਅਤੇ ਪੈਰ ਆਮ ਮਨੁੱਖਾਂ ਵਾਂਗ।

ਕੁਝ ਤਾਂ ਭਗਵਾਧਾਰੀ ਐਸੇ ਵੀ ਰੋਸ਼ਨ ਦਿਮਾਗ ਸੀ ਜੋ ਇਸ ਜੀਵ ਨੂੰ ਪਾਕਿਸਤਾਨੀ ਖੁਫ਼ੀਆ ਏਜੰਸੀ ਦਾ ਏਜੰਟ ਦੱਸ ਰਹੇ ਸਨ ਤੇ ਇਸ ਨੂੰ ਫੜਨ ਵਿਚ ਨਾਕਾਮ ਰਹਿਣ ਵਾਸਤੇ ਭਾਰਤੀ ਸੁਰੱਖਿਆ ਏਜੰਸੀਆਂ ਨੂੰ ਨਾਕਾਮ ਸਾਬਤ ਕਰ ਰਹੇ ਸਨ। ਬੇਸ਼ਕ ਮਸਲਾ ਭਾਵੇਂ ਕਾਰਗਿਲ ਦਾ ਹੋਵੇ ਜਾਂ ਬੰਗਲਾ ਦੇਸ਼ ਦੀ ਸਰਹੱਦ ਦਾ, ਹਰ ਕੰਮ ਜਾਂ ਘਟਨਾ ਵਾਸਤੇ ਸੁਰੱਖਿਆ ਏਜੰਸੀਆਂ ਨੂੰ ਹੀ ਦੋਸ਼ੀ ਠਹਿਰਾਇਆ ਜਾਂਦਾ ਹੈ। ਪਰ ਗੱਲ ਵਿਚਾਰਨਯੋਗ ਇਹ ਹੈ ਕਿ ਦੇਸ਼ ਦੇ ਜਿਸ ਖਿੱਤੇ ਵਿਚ ਦੇਸ਼ ਦੀ ਸੁਰੱਖਿਆ ਦੀਆਂ ਯੋਜਨਾਵਾਂ ਤਿਆਰ ਹੋਣੀਆਂ ਹਨ, ਸਾਡੇ ਰਾਜਨੀਤਿਕ ਆਗੂ ਜਿਥੇ ਬੈਠ ਕੇ ਵਿਰੋਧੀ ਦੇਸ਼ਾਂ ਨੂੰ ਲੋਹੇ ਦੇ ਚਨੇ ਚਬਾਉਣ ਦੀਆਂ ਗੱਲਾਂ ਕਰਦੇ ਹਨ, ਜੇ ਇਕ ਬਾਂਦਰ ਦੀ ਆਮਦ ਨੇ ਹੀ ਸੁਰੱਖਿਆ ਲਈ ਖ਼ਤਰਾ ਪੈਦਾ ਕਰ ਛੱਡਿਆ ਹੈ ਤਾਂ ਬਾਕੀ ਦੇਸ਼ ਦਾ ਕੀ ਬਣੇਗਾ?

ਯੇਹ ਅਹਿਲੇ ਕਰਮ, ਯੇਹ ਅਹਿਲੇ ਹੁਨਰ,
ਬੇਕਾਰ ਕੀ ਬਾਤੇਂ ਕਰਤੇ ਹੈਂ।
ਖੁਦ ਸਾਹਿਲ ਸਾਹਿਲ ਫਿਰਤੇ ਹੈਂ,
ਮੰਝਦਾਰ ਕੀ ਬਾਤੇਂ ਕਰਤੇ ਹੈਂ।

ਇਹ ਤਾਂ ਅਸਲ ਹਾਲ ਸੀ ਪ੍ਰਸ਼ਾਸ਼ਨ ਦਾ ਪਰ ਦੂਸਰੇ ਪਾਸੇ ਧਾਰਮਿਕ ਰਹਿਨੁਮਾ ਵੀ ਪੂਰੀ ਤਰ੍ਹਾਂ ਸਰਗਰਮ ਸਨ। ਆਪਣੇ ਪੁਰਾਤਨ ਵਿਰਸੇ ਨਾਲ ਜੁੜਦਿਆਂ ਹਿੰਦੁਸਤਾਨੀ ਵੀਰਾਂ ਨੇ ਇਕ ਬਾਂਦਰ ਕੋਲੋਂ ਰਹਿਮ ਦੀ ਭੀਖ ਮੰਗਣ ਵਾਸਤੇ ਯੱਗ ਆਰੰਭ ਕੀਤਾ। 'ਰਾਸ਼ਟਰ ਮਾਨਵ ਅਧਿਕਾਰ ਪ੍ਰੀਸ਼ਦ' ਦੇ ਬੈਨਰ ਹੇਠ ਬਾਂਦਰ ਮਹਾਰਾਜ ਜੀ ਨੂੰ ਹਿੰਸਾ ਛੱਡਣ ਲਈ ਬੇਨਤੀ ਕੀਤੀ ਗਈ ਤਾਂ ਜੋ ਮਨੁੱਖੀ ਅਧਿਕਾਰਾਂ ਦੀ ਰੱਖਿਆ ਹੋ ਸਕੇ।

ਧੰਨ ਹੈ ਮਰਦ ਅਗੰਮੜਾ, ਸਰਬੰਸ ਦਾਨੀ ਪਿਤਾ ਜਿਸ ਨੇ ਆਪਣੇ ਤੀਰਾਂ ਦੀ ਨੋਕ ਨਾਲ ਹਿੰਦੁਸਤਾਨ ਦੀ ਮਰ ਚੁੱਕੀ ਅਣਖ ਨੂੰ ਖ਼ਾਲਸੇ ਦੇ ਰੂਪ ਵਿਚ ਅੱਗ ਦਾ ਸ਼ੋਅਲਾ ਬਣਾ ਕੇ ਪ੍ਰਗਟ ਕੀਤਾ।

ਸੋ ਤੋਗੜੀਆ ਜੀ..! ਸ਼ਸਤਰ ਧਾਰਨ ਕਰਨੇ ਤਾਂ ਬੁਰੀ ਗੱਲ ਨਹੀਂ ਪਰੰਤੂ ਸਾਰਥਕ ਵਰਤੋਂ ਹੀ ਮਰਦਾਂ ਦਾ ਕੰਮ ਹੈ, ਨਿਰਦੋਸ਼ਾਂ ਦੇ ਕਤਲੇਆਮ, ਔਰਤਾਂ ਨਾਲ ਬਲਾਤਕਾਰ, ਜ਼ਹੀਰਾ ਸ਼ੇਖ ਨੂੰ ਧਮਕੀਆਂ, ਕੋਈ ਮੁਰਦਊਪੁਣਾ ਨਹੀਂ ਬਲਕਿ ਹੀਜੜਾਪਨ ਹੈ। ਨਾਲੇ ਤੁਹਾਨੂੰ ਇਕ ਸਲਾਹ ਹੋਰ ਵੀ ਹੈ ਕਿ ਤੁਸੀਂ ਵੈਸੇ ਤਾਂ ਸਿੱਖਾਂ ਨੂੰ ਹਿੰਦੂ ਕਲਪ ਬ੍ਰਿਛ ਦਾ ਅੰਮ੍ਰਿਤ ਫ਼ਲ ਦੱਸਦੇ ਹੋ. ਫਿਰ ਅੰਮ੍ਰਿਤ ਫ਼ਲ ਬਣਨ ਵਿਚ ਤੰਗੀ ਕੀ ਹੈ ? ਕਲਗੀਧਰ ਮਰਦ-ਅਗੰਮੜੇ ਦੇ ਬਖਸ਼ੇ ਸ਼ਸਤਰ ਧਾਰਨ ਕਰੋਗੇ ਤਾਂ ਕਿਰਦਾਰ ਦੇ ਗੀਤ ਕਾਜ਼ੀ ਨੂਰ ਮੁਹੰਮਦ ਵਰਗੇ ਵੀ ਗਾਉਣਗੇ :

ਸਗਾਂ ਰਾ ਮਗੋ ਸਗ ਕਿ ਹਸਤੰਦ ਸ਼ੇਰ,<br>ਬ ਮਦਾਨਿ-ਏ-ਮਰਦਾਂ ਚੂੰ ਸ਼ੇਰਾਂ ਦਲੇਰ



# ਭਾਰਤੀ ਨਿਆਂਪਾਲਿਕਾ ਉਰਫ਼ ਇਨਸਾਫ਼ ਦੀ ਦੇਵੀ

ਹਿੰਦੂਤਵ ਦੇ ਰਾਸ਼ਟਰ ਪਿਤਾ ਕਰਮ ਚੰਦ ਗਾਂਧੀ ਦੀ ਤਸਵੀਰ ਦੀ ਛੱਤਰ-ਛਾਇਆ ਹੇਠ, ਸਾੜੀ ਪਹਿਨ ਕੇ ਖੜ੍ਹੀ ਹੈ, ਅੱਖ ਬੰਨ੍ਹ ਅਤੇ ਹੱਥ ਤਰਾਜ਼ੂ ਫੜ੍ਹ ਇਨਸਾਫ਼ ਦੀ ਦੇਵੀ। ਇਨਸਾਫ਼ ਦੀ ਦੇਵੀ ਬੜਾ ਸਤਿਕਾਰਤ ਸ਼ਬਦ ਲਗਦਾ ਹੈ, ਜਿਸ ਦੇ ਸਾਹਮਣੇ ਸਾਰੇ ਸ਼ਬਦ ਬੌਣੇ ਤੇ ਹੀਣੇ ਲਗਦੇ ਹਨ ਪਰ ਜਦੋਂ ਇਨਸਾਫ਼ ਸ਼ਬਦ ਦਾ ਅਕਸ ਮਾਨਸਿਕ ਸੱਤਾ ਤੇ ਉਭਰਦਾ ਹੈ ਤਾਂ ਇਸ ਦੇਵੀ ਦੇ ਅਨੇਕ ਰੂਪ ਵਿੱਚ ਦਰਸ਼ਨ ਹੁੰਦੇ ਹਨ, ਕਦੀਂ ਇਹ ਸ਼ੇਰ ਤੇ ਸਵਾਰ ਭਾਰਤ ਮਾਤਾ ਦਿਸਦੀ ਹੈ, ਜਿਹੜੀ ਕਦੀ ਭਗਵਾਂ ਤੇ ਕਦੀ ਤਿਰੰਗਾਂ ਪਹਿਨ ਕੇ, ਕਦੀਂ ਅੰਮ੍ਰਿਤਸਰ, ਕਦੀਂ ਦਿੱਲੀ ਅਤੇ ਗੁਜ਼ਰਾਤ ਵਿੱਚ ਆਪਣੇ ਲਹੂ ਦੀ ਪਿਆਸ ਗੈਰ-ਹਿੰਦੂਆਂ ਦੇ ਖ਼ੂਨ ਨਾਲ ਬੁਝਾਉਂਦੀ ਹੈ। ਇਸ ਦੀਆਂ ਅੱਖਾਂ ਤੇ ਬੰਨ੍ਹੀ ਪੱਟੀ ਇਸ ਦੇ ਅੰਨ੍ਹੇਪਨ ਦਾ ਪ੍ਰਤੀਕ ਨਹੀਂ, ਇਹ ਤਾਂ ਐਸੀ ਗੰਧਾਰੀ ਜੋ ਆਪਣੇ ਸਿਆਸੀ ਬਿਪਰਵਾਦੀ ਪ੍ਰਭੂਆਂ ਦੀ ਵਫ਼ਾਦਾਰ, ਪਤੀਬਰਤਾ ਬਣੀ ਰਹਿਣ ਲਈ ਅੰਨ੍ਹੇਪਨ ਦਾ ਢੌਂਗ ਕਰਦੀ ਹੈ ਇਸ ਦੇ ਸਿਆਸੀ ਬਿਪਰਵਾਦੀ ਪ੍ਰਭੂਆਂ ਦੀ ਨਜ਼ਾਇਜ਼ ਔਲਾਦ ਨਿਆਂਪਾਲਿਕਾ ਤਾਂ ਇਸ ਦਾ ਤੀਜਾ ਨੇਤਰ ਹੈ। ਸਿਆਸੀ ਪ੍ਰਭੂਆਂ ਦੀ ਇੰਦਰ ਸਭਾ ਦੀ ਸ਼ੋਭਾ ਇਸ ਉਰਵਸ਼ੀ ਦੀ ਸਫ਼ੇਦ ਸਾੜੀ ਇਸ ਦੇ ਪਾਕਦਾਮਨ ਹੋਣ ਦੀ ਗਵਾਹੀ ਨਹੀਂ, ਬਲਕਿ ਇਸਦੀ ਹੁਸੀਨ ਅਦਾ ਹੈ ਕਿ,

ਨਾ ਹਾਥ ਮੇ ਖੰਜ਼ਰ,ਨਾ ਦਾਮਨ ਪੇ ਦਾਗ,<br>
ਕਤਲ ਕੀਏ ਹੋ, ਜਾ ਕਰਾਮਾਤ ਕੀਏ ਹੋ।

ਸਿਆਸੀ ਬਿਪਰਵਾਦੀ ਪ੍ਰਭੂਆਂ ਦੀ ਕੱਠਪੁਤਲੀ ਇਹ ਅਪਸਰਾ ਕਤਲ ਕਰਕੇ ਵੀ ਪਾਕਦਾਮਨ ਹੈ ਕਿਉਂਕਿ ਹਜ਼ਾਰਾਂ ਕਤਲੇਆਤਮ ਦੇ ਦੋਸ਼ੀਆਂ ਦੇਸ਼ ਭਗਤ ਸਾਬਤ ਕਰਨਾ ਅਤੇ ਇਕ ਦੋਸ਼ੀ ਦੇ ਕਤਲ ਤੇ ਤਿੰਨ ਜਾਨਾਂ ਫ਼ਾਂਸੀ ਦੀ ਸਜ਼ਾ ਸੁਣਾ ਦੇਣਾ ਇਸ ਦੀ ਹੁਸੀਨ ਅਦਾ ਹੈ। ਇਸ ਦੇ ਬੰਨੇ ਹੋਏ ਨੇਤਰ ਤ੍ਰਿਨੇਤਰ ਪ੍ਰਭੂ ਦੀ ਆਗਿਆਂ ਤੇ ਕਦੀਂ ਖੰਜ਼ਰ ਤੇ ਕਦੀਂ ਤਲਵਾਰ ਬਣਦੇ ਹਨ। ਹਰ ਗ਼ੈਰ-ਹਿੰਦੂ ਇਸਨੂੰ ਅੱਤਵਾਦੀ ਤੇ ਹਿੰਦੂ ਦੇਸ਼ ਭਗਤ ਪ੍ਰਤੀਤ ਹੁੰਦਾ। ਇਸ ਦੀ ਅੱਖਾ ਦੀ ਸ਼ਰਾਰਤ ਦਾਰਾ ਸਿੰਹੁ (ਰਬਿੰਦਰ ਕੁਮਾਰ) ਮੁਆਫ਼ ਕਰਦੀ ਹੈ ਤੇ ਫਾਹੇ ਟੰਗਣ ਲਈ ਰੱਸਾ ਤਿਆਰ ਕਰਦੀ ਹੈ ਭੁੱਲਰ ਜਾਂ ਬਲਵੰਤ ਸਿੰਘ ਜਾਂ ਹਵਾਰੇ ਲਈ।

ਇਸ ਦੇ ਹੱਥ ਫੜੇ ਤਰਾਜ਼ੂ ਤੋਂ ਸਾਫ ਸਪੱਸ਼ਟ ਹੈ ਕਿ ਇਹ ਆਪ ਹੀ ਕੰਢਾ, ਆਪੇ ਤਰਾਜ਼ੂ ਅਤੇ ਆਪ ਹੀ ਤੋਲਣਹਾਰਾ ਹੈ। ਅਕਾਲ ਪੁਰਖ ਦੇ ਸਰਬ ਗੁਣ ਸੰਪੰਨ ਅਤੇ ਸੱਚ ਨਿਆਂ ਦੇ ਤਰਾਜ਼ੂ ਦਾ ਖਾਕਾ ਗੁਰਬਾਣੀ ਵਿੱਚ ਚਿਤਰਿਆ ਹੈ,

ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,ਅੰਗ 730)

ਪਰ ਸਿਆਸੀ ਪ੍ਰਭੂਆਂ ਦੀ ਕ੍ਰਿਪਾ ਸਦਕਾ ਇਹ ਆਪਣੇ ਆਪ ਨੂੰ ਸਰਬ ਗੁਣ ਸੰਪੰਨ ਸਮਝਦੀ ਹੈ। ਇਸ ਦੇ ਤਰਾਜ਼ੂ ਦੇ ਇਕ ਪੱਲੜੇ ਵਿੱਚ ਖਾਲੜੇ ਦਾ ਸਿਰ ਰੱਖ ਦਿੱਤਾ ਜਾਵੇ, ਕੋਹ ਕੇ ਮਾਰੀ ਪੰਜਾਹ ਹਜ਼ਾਰ ਨੌਜੁਆਨੀ ਦੇ ਜਿਸਮਾਂ ਦੇ ਟੋਟੇ ਰੱਖ ਦਿੱਤੇ ਜਾਣ, ਤੋਪਾਂ ਨਾਲ ਢਾਹੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦਾ ਮਲਬਾ ਰੱਖ ਦਿੱਤਾ ਜਾਵੇ, ਸ਼ੀਲ ਭੰਗ ਕਰਵਾ ਚੁੱਕੀਆਂ ਅਬਲਾਵਾਂ ਦੇ ਨੰਗੇ ਜਿਸਮ ਰੱਖ ਦਿੱਤੇ ਜਾਣ, ਬਜ਼ੁਰਗ ਮਾਪਿਆਂ ਦੀਆਂ ਆਹਾਂ ਰੱਖ ਦਿੱਤੀਆਂ ਜਾਣ ਪਰ ਉਹ ਪਲੜਾ ਕਦੀ ਨੀਵਾਂ ਨਹੀਂ ਹੋਵੇਗਾ ਕਿਉਂਕਿ ਉਸ ਦੇ ਇਕ ਪਲੜੇ ਵਿੱਚ ਪਈ ਹੈ ਸਿਆਸੀ ਪ੍ਰਭੂਆਂ ਦੇ ਕਰਿੰਦਿਆਂ ਦੁਆਰਾ ਘੱਟ ਗਿਣਤੀਆਂ ਦੇ ਖ਼ੂਨ ਨਾਲ ਲਿਖ ਕੇ, ਜ਼ਰਖਰੀਦ ਲੋਕਾਂ ਦੀ ਜ਼ਮੀਰ ਦੀ ਮੋਹਰ ਲਗਾ ਕੇ ਰੱਖੀ ਕਮਿਸ਼ਨ ਦੀ ਰਿਪੋਰਟ।

ਇਸ ਰਿਪੋਰਟ ਦੀ ਆਮਦ ਦੀ ਆਸ ਲਗਾ ਕੇ ਬੈਠੇ ਸਨ, ਜ਼ਫ਼ਰਨਾਮੇ ਦੇ ਵਾਰਿਸ, ਜ੍ਹਿਨਾਂ ਦੇ ਬੱਕੇ ਘਰ ਨਹੀਂ ਆਏ, ਜ੍ਹਿਨਾਂ ਦੇ ਸੁਹਾਗ ਅੱਖਾਂ ਸਾਹਮਣੇ ਕੋਹ-ਕੋਹ ਕੇ ਮਾਰੇ, ਜ੍ਹਿਨਾਂ ਦੀਆਂ ਨਾਜ਼ੁਕ ਗੰਦਲਾ ਵਹਿਸ਼ੀ ਦਰਿੰਦਿਆਂ ਨੇ ਪੈਰਾ ਵਿੱਚ ਖੱਬਲ ਵਾਂਗ ਰੋਲੀਆਂ, ਮੋਤਸਰੀਆਂ ਅਤੇ ਸਿਲਕਾਂ ਦੇ ਪਹਿਰਨ ਵਾਲੀਆਂ ਅੱਜ ਤਨ ਢੱਕਣ ਤੋਂ ਵੀ ਆਤੁਰ ਕੌਮ ਦੀਆਂ ਬੱਚੀਆਂ। ਕਈ ਸਾਲਾਂ ਤੋਂ ਕਮਿਸ਼ਨਾਂ ਦੀ ਆਸ ਵਿੱਚ ਬੈਠੀਆਂ। ਹਰ ਘਟਨਾ ਦੀ ਯਾਦ ਮਿੱਟੀ ਵਿੱਚ ਰੋਲਣ ਅਤੇ ਬਾਰ-ਬਾਰ ਬੇਪਰਦਾ ਕਰਕੇ, ਦੋਸ਼ੀਆਂ ਨਿਰਦੋਸ਼ ਅਤੇ ਨਿਰਦੋਸ਼ਾਂ ਕਾਤਲ ਸਾਬਤ ਕਰਕੇ, ਸਰੀਰਕ ਬਲਾਤਕਾਰ ਤੋਂ ਬਾਅਦ ਬਾਰ-ਬਾਰ ਮਾਨਸਿਕ ਬਲਾਤਕਾਰ ਕਰਨ ਦਾ ਨਾਮ ਹੈ-ਕਮਿਸ਼ਨ। ਇਨਸਾਫ਼ ਦੀ ਦੇਵੀ ਦੇ ਦਰ ਅੱਗੇ ਬੈਠੀਆਂ ਰਹੀਆਂ ਮਾਸੂਮਾਂ ਦੀਆਂ ਸਿਸਕੀਆਂ ਤੇ ਚਲਦੀ ਰਹੀਂ ਕਮਿਸ਼ਨ ਦਰ-ਕਮਿਸ਼ਨ ਦੀ ਰਾਜਨੀਤੀ ,

**1985**-ਢਿਲੋਂ ਕਮੇਟੀ

**1985**-ਮਿਸ਼ਰਾ ਕਮਿਸ਼ਨ

**1987**-ਕਪੂਰ ਮਿੱਤਰ ਕਮਿਸ਼ਨ

**1987**-ਜੈਨ ਬੈਨਰਜ਼ੀ ਕਮੇਟੀ

**1987**-ਆਹੂਜਾ ਕਮੇਟੀ

**1990** ਪੋਟੀ ਰੋਸ਼ਾ ਕਮੇਟੀ

**1990**-ਜੈਨ ਅਗਰਵਾਲ ਕਮਿਸ਼ਨ

**1993**-ਨਰੂਲਾ ਕਮੇਟੀ

ਕਮਿਸ਼ਨਾਂ ਦੇ ਮੇਜ਼ਾਂ ਉਪਰ ਗੇਂਦਾਂ ਵਾਂਗ ਉਛਲੇ ਰਹੇ ਬੇਗੁਨਾਹ ਮਾਰੇ ਸਿੱਖਾਂ ਦੇ ਸਿਰ ਹਰ ਵਾਰ ਕਲਮਾਂ ਵਿੱਚ ਭਰੇ ਜਾਂਦੇ ਰਹੇਂ ਅੱਥਰੂ, ਅਤੇ ਫ਼ਾਈਲਾਂ ਦੇ ਕਾਗਜ਼ਾਂ ਵਿੱਚ ਬੇਪਰਦਾ ਹੁੰਦੀਆਂ ਰਹੀਆਂ ਕੌਮ ਦੀਆਂ ਬੱਚੀਆਂ ਦੀਆਂ ਇਜ਼ਤਾਂ ਅਤੇ ਹੁੰਦੀ ਰਹੀ ਸਿੱਖਾਂ ਦੇ ਸਿਰਾਂ ਦੀ ਰਾਜਨੀਤੀ ਦੀ ਖਿੱਦੋ-ਖੂੰਡੀ। ਕਦੀ ਖੂੰਡੀ ਤਿਰੰਗੇ ਦੇ ਹੱਥ ਤੇ ਕਦੀ ਖੂੰਡੀ ਭਗਵੇ ਦੇ ਹੱਥ। ਲੰਬੀ ਉਡੀਕ

ਕਰਵਾ ਕੇ ਇਨਸਾਫ਼ ਦੀ ਦੇਵੀ ਦੇ ਮਹਿਲ ਵਿੱਚੋਂ ਨਿਕਲਦਾ ਹੈ ਇਕ ਹੋਰ ਕਮਿਸ਼ਨ ਦੇ ਕਾਗਜ਼ਾਂ ਦਾ ਢੇਰ,

ਇਕ ਮਹਿਲ ਕੀ ਆੜ ਸੇ ਨਿਕਲਾ ਵੋ ਪੀਲਾ ਸ਼ਬਾਬ,
ਜੈਸੇ ਮੁੱਲਾਂ ਕਾ ਅਮਾਮਾ, ਜੈਸੇ ਬਨੀਏ ਕੀ ਕਿਤਾਬ,
ਜੈਸੇ ਮੁਫ਼ਲਿਸ ਕੀ ਜਵਾਨੀ, ਜੈਸੇ ਬੇਵਾ ਕਾ ਸ਼ਬਾਬ,

ਕਈ ਸਾਲਾਂ ਵਿੱਚ ਅਨੇਕਾਂ ਹੀ ਕਾਗਜ਼ਾਂ ਦਾ ਗਰਭਪਾਤ ਕਰਕੇ, ਬਾਂਝ ਕਲਮ ਦੀ ਨੁਕੀਲੀ ਨੋਕ ਖੁਭੋ ਦਿੱਤੀ ਜਾਂਦੀ ਹੈ ਜ਼ਫ਼ਰਨਾਮੇ ਦੇ ਵਾਰਿਸਾਂ ਦੇ ਢਿੱਡ ਵਿੱਚ,

ਯੂੰ ਤੜਪਕਰ ਦਿਲ ਨੇ ਤੜਪਾਇਆ
ਸ਼ਰੇ ਮਹਿਫ਼ਿਲ ਮੁਝੇ।
ਉਸ ਕੋ ਕਾਤਿਲ ਕਹਿਨੇ ਵਾਲੇ
ਕਹਿ ਉਠੇ ਕਾਤਿਲ ਮੁਝੇ।

ਬਿਪਰਵਾਦ ਬਹੁਤ ਚਾਤਰ ਹੈ, ਜਦੋਂ ਕਤਲੇਆਮ ਹੋਇਆ ਉਦੋਂ ਵੀ ਇਕ ਜ਼ਰਖਰੀਦ ਦੇਸ਼ ਦਾ ਰਾਸ਼ਟਰਪਤੀ ਸੀ ਤੇ ਜਦੋਂ ਕਤਲੇਆਮ ਦੇ ਕਾਤਲ ਦੇਸ਼ ਭਗਤ ਬਣਾਏ ਗਏ ਸਨ ਉਦੋਂ ਵੀ ਦੇਸ਼ ਦਾ ਪ੍ਰਧਾਨ ਮੰਤਰੀ ਇਕ ਸਿੱਖ। ਨਾ ਮਾਤਰ ਜਿਹੀ ਮੁਆਫ਼ੀ ਵੀ ਮੰਗਵਾਈ ਤਾਂ ਉਸ ਕੋਲੋਂ ਜੋ ਖ਼ੁਦ ਇਕ ਪੀੜਤ ਕੌਮ ਦਾ ਅਖੌਤੀ ਹਿੱਸਾ ਹੈ।

ਪਰ ਅਫ਼ਸੋਸ ਦੀ ਗੱਲ ਹੈ ਕਿ ਕੌਮ ਦੀਆਂ ਵਿਧਵਾਵਾਂ ਅਤੇ ਅਬਲਾਵਾਂ ਹੰਝੂ ਪੂੰਝਣ ਲਈ ਕਮਿਸ਼ਨਾਂ ਦੇ ਰੁਮਾਲ ਦਾ ਇੰਤਜ਼ਾਰ ਕਰਦੀਆਂ ਰਹੀਆ ਹਨ। ਅਜੇ ਵੀ ਕੋਈ ਇਨਸਾਫ਼ ਨਹੀਂ, ਕਈ ਸਾਲ ਹੋਰ ਲੰਘ ਜਾਣਗੇ ਤੇ ਕੋਈ ਹੋਰ ਕਮਿਸ਼ਨ ਦਾ ਮੁਖੀ ਆਵੇਗਾ ਹੰਝੂ ਪੂੰਝਣ ਲਈ ਰੁਮਾਲ ਲੈ ਕੇ ਪਰ ਉਦੋਂ ਤੱਕ ਤਾਂ ਅੱਖਾਂ ਦੀ ਰੌਸ਼ਨੀ ਜਾ ਚੁੱਕੀ ਹੋਵੇਗੀ ਤੇ ਹੰਝੂ ਵਹਿ-ਵਹਿ ਕੇ ਸੁੱਕ ਚੁੱਕੇ ਹੋਵਣਗੇ।

ਇਨਸਾਫ਼ ਦੀ ਦੇਵੀ ਦੇ ਸਾਹਮਣੇ ਜਦੋਂ ਕਮਿਸ਼ਨ ਦੀ ਰਿਪੋਰਟ ਹਾਜ਼ਰ ਹੁੰਦੀ ਹੈ ਤਾਂ ਆਪਣੇ ਆਪ ਦੁਨੀਆਂ ਦੀ ਸਭ ਤੋ ਵੱਡੀ ਜ਼ਮਹੂਰੀਅਤ ਅਤੇ ਅਸਲ ਵਿਚ ਜ਼ੁਲਮਹੂਰੀਅਤ ਦੇ ਤਿੰਨੇ ਥੰਮ, ਵਿਧਾਨ ਪਾਲਿਕਾ, ਨਿਆਪਾਲਿਕਾ ਅਤੇ ਕਾਰਜਕਰਨੀ ਆਪਣੇ ਜ਼ਮੀਰ ਦੀ ਆਵਾਜ਼ ਨਾਲ ਹੀ ਕੰਬ ਜਾਂਦੇ ਹੋਣਗੇ। ਕਿਉਂ ਕਿ ਹਰ ਵਾਰ ਪੇਸ਼ ਹੋਈ ਹੈ ਅਜੀਬ ਰਿਪੋਰਟ

400 ਤੋਂ ਵਧੇਰੇ ਕਤਲ ਪਰ ਦੋਸ਼ੀ ਕੋਈ ਨਹੀਂ ? ਪਰ ਦੂਸਰੇ ਪਾਸੇ ਇਕ ਦੋਸ਼ੀ ਦਾ ਕਤਲ ਪਰ ਦੋਸ਼ੀ ਸਾਰੀ ਕੌਮ ? ਸਾੜ੍ਹੀ ਵਾਲੀ ਨੇ ਤਾਂ ਆਖਿਰ ਸਾੜ੍ਹੀ ਵਾਲੀ ਦਾ ਪੱਖ ਹੀ ਪੂਰਨਾ।

ਪਰ ਆਫ਼ਰੀਨ...!.... ਇਹ ਗੁਰੂ ਦੇ ਸਿੱਖ ਜਿਹੜੇ ਜ਼ਮੀਰ ਦੀ ਅਵਾਜ਼ ਕੈਦ ਕਰਕੇ ਅਤੇ ਜਮਾਂਦਰੂ ਕੌਮੀ ਗੌਰਵਤਾ ਦੇ ਗੁਣਾ ਵਿਸਾਰ ਕੇ ਕਮਿਸ਼ਨਾਂ ਕੋਲੋਂ ਇਨਸਾਫ਼ ਦੀ ਆਸ ਰੱਖਦੇ ਰਹੇ ਅਤੇ ਭਾਰਤ ਮਾਤਾ ਦੀ ਗੋਦ ਦਾ ਨਿੱਘ ਮਾਨਣ ਲਈ ਕੋਈ ਤਿਰੰਗੇ ਅਤੇ ਕੋਈ ਭਗਵੇਂ ਦੀ ਬੇੜੀ ਦਾ ਸਵਾਰ ਬਣ ਰਿਹਾ ਹੈ।

ਇਹ ਕਮਿਸ਼ਨ, ਸਿਰਾਂ ਦੀ ਰਾਜਨੀਤੀ ਕਰਨ ਵਾਲਿਆਂ ਲਈ ਵਧੀਆਂ ਖੇਡ ਹੈ। ਕੁਝ

ਰੋਸ ਮੁਜ਼ਾਹਰੇ ਕਰਦੇ ਹਨ, ਕੁਝ ਧਰਨੇ ਦੇਂਦੇ ਹਨ, ਕੁੱਝ ਪ੍ਰੈਸ ਕਾਨਫਰੰਸਾ ਕਰਕੇ ਵੱਡੇ ਤੋਂ ਵੱਡਾ ਪੰਥ ਹਿਤੈਸ਼ੀ ਹੋਣ ਦਾ ਦਾਅਵਾ ਕਰਦੇ ਹਨ, ਪਰ ਇਹ ਕੌਮੀ ਗੁਣ ਵਿਸਾਰ ਚੁੱਕੇ ਹੋਣਗੇ ਕਿ ਸੁੱਖਾ ਸਿੰਘ ਮਹਿਤਾਬ ਸਿੰਘ ਦਾ ਇਨਸਾਫ਼ ਕਮਿਸ਼ਨਾਂ ਦਾ ਮੁਥਾਜ ਨਹੀਂ ਹੁੰਦਾ। ਇਹ ਗੈਰਤ ਵਿਹੂਣੀਆਂ ਬਾਂਝ ਕਲਮਾਂ ਸੱਚ ਬਿਆਨ ਕਰਮ ਤੋਂ ਅਸੱਮਰੱਥ ਲਗਦੀਆਂ ਹਨ ਹਨ।

ਕੋਈ ਸ਼ੱਕ ਨਹੀਂ ਕਿ ਕਲਮਾਂ ਕਈ ਵਾਰ ਮਦਹੋਸ਼ੀ ਵਿੱਚ ਸੁੱਤੇ ਮਿਰਜ਼ਿਆਂ ਨੂੰ ਬੱਕੀ ਵਾਂਗ ਹਲੂਣਦੀਆਂ ਹਨ, ਪਰ ਜੇ ਸਿਰ ਪਈ ਵਾਹਰ ਤੇ ਵੀ ਮਿਰਜ਼ੇ ਸਾਹਿਬਾਂ ਦੇ ਪੱਟਾਂ ਤੇ ਸਿਰ ਰੱਖ ਕੇ ਸੁੱਤੇ ਰਹੇ ਤਾਂ ਸਾਹਿਬਾਂ ਦੇ ਰਵਾਇਤੀ ਅਕਾਲੀ ਵੀਰ ਸੁੱਤੇ ਅਣਖੀਲੇ ਮਿਰਜ਼ਿਆਂ ਨੂੰ ਤੀਰਾਂ ਨਾਲ ਵਿੰਨ ਸੁੱਟਣਗੇ। ਕੁਝ ਆਪਣੇ ਨੂੰ ਆਪ ਭੀਵੱਖ ਦੀ ਲੀਡਰਸ਼ਿਪ ਸਮਝਦੇ ਹੋਏ ਭਾਰਤ ਮਾਤਾ ਦੀ ਆਜ਼ਾਦ ਗੋਦ ਦਾ ਨਿੱਘ ਮਾਨਣ ਲਈ ਭਗਵਾਂ ਧਾਰੀਆਂ ਵਾਂਗ ਕਾਂਗਰਸ ਨੂੰ ਕੋਸਣਗੇ ਅਤੇ ਕੁੱਝ ਰਣ ਤੱਤੇ ਤੋਂ ਭੱਜੇ ਹੋਏ ਸੂਰਮੇ ਇੰਟਰਨੈੱਟ ਤੇ ਕਮਿਸ਼ਨ ਨੂੰ ਗਾਲ੍ਹਾਂ ਕੱਢ ਕੇ ਭੜਾਸ ਕੱਢਣਗੇ।

ਪਰ ਕੇਵਲ ਇੰਟਰਨੈੱਟ ਤੇ ਖਾਲਸਾ ਰਾਜ ਦੀਆਂ ਗੱਲਾਂ ਕਰਨ ਵਾਲਿਓ, ਇਹ ਕੀਬੋਰਡ ਤੇ ਚੱਲਦੀਆਂ ਉਗਲਾਂ ਅੱਗੇ ਕਦੀ ਲਾਲ ਕਿਲ੍ਹੇ ਸਿਰ ਨਹੀਂ ਝੁਕਾਉਂਦੇ, ਇਹ ਤਾਂ ਜਦੋਂ ਗੁਰੂ ਦੇ ਮਿਹਨਤਕਸ਼ ਬਘੇਲ ਸੂਰਮੇ ਤੇਗਾਂ ਸੂਤ ਕੇ, ਕਾਫ਼ਲਾ ਬਣ ਕੇ ਤੁਰ ਪਏ ਇਹ ਕਿਲ੍ਹੇ ਖੁਦ-ਬ-ਖੁਦ ਆਪਣਾ ਸਿਰ ਝੁੱਕਾ ਦੇਣਗੇ ਪਰ ਲਾਲ ਕਿਲ੍ਹੇ ਦੀ ਫਸੀਲ ਤੇ ਖੜ੍ਹੇ ਜੈਲ ਸਿਹੁੰ ਅਤੇ ਦਰ ਦੇ ਬਾਹਰ ਖੜੇ ਸੂਰਮ ਬਘੇਲ ਸਿੰਘ ਦੀ ਆਮਦ ਦਾ ਫ਼ਰਕ ਜ਼ਰੂਰ ਸਮਝਿਓ।

ਸ਼ਾਇਦ ਅਸੀਂ ਬਿਪਰਵਾਦ ਦੀ ਫ਼ਿਤਰਤ ਤੋਂ ਵਾਕਿਫ਼ ਨਹੀਂ ਤੇ ਜਾਂ ਫਿਰ ਜਾਣ ਬੁਝ ਕੇ ਅਣਜਾਣ ਬਣੇ ਬੈਠੇ ਹਾਂ, ਇਹੀ ਕਾਰਨ ਹੈ ਕਿ ਅਸੀਂ ਕਮਿਸ਼ਨਾਂ ਦੀ ਆਸ ਵਿੱਚ ਸੰਘਰਸ਼ ਵੀ ਲੀਹੋ ਲਾਹ ਦਿੱਤਾ। ਦਸ਼ਮੇਸ਼ ਦੀ ਆਸ ਛੱਡ ਕਮਿਸ਼ਨਾਂ ਦੀ ਆਸ ਤੋਂ ਨਿਰਾਸ਼ ਹੋ ਕਿ ਇਨਸਾਫ਼ ਦੀ ਦੇਵੀ ਕੋਸਣ ਵਾਲਿਓ, ਇਹ ਦੇਵੀ ਤਾਂ ਬਿਪਰਵਾਦੀ ਪ੍ਰਭੂਆਂ ਦੀ ਸਭਾ ਦੀ ਨਾਚੀ ਉਰਵਸ਼ੀ ਹੈ, ਜੋ ਆਪਣੇ ਅਕਾਵਾਂ ਦੇ ਹੁਕਮ ਤੇ ਤੁਹਾਨੂੰ ਕੁਝ ਸਮੇਂ ਲਈ ਰਿਝਾਉਂਦੀ ਹੈ।

ਇਸ ਦੇ ਆਕਾ ਤਿਰੰਗੇ ਹੋਣ ਜਾਂ ਭਗਵੇਂ ਇਸ ਦਾ ਮਕਸਦ ਤਾਂ ਬਿਪਰਵਾਦ ਖੁਸ਼ ਕਰਨਾ ਹੈ। ਇੰਝ ਲਗਦਾ ਹੈ ਜਿਵੇਂ ਦੋ ਖਿਡਾਰੀ ਘੱਟ ਗਿਣਤੀਆਂ ਦੇ ਸਿਰਾਂ ਨਾਲ ਦੋਸਤਾਨਾਂ ਮੈਚ ਖੇਡ ਰਹੇ ਹੋਣ। ਕਿਤੇ ਭਗਵਾਂ ਮੁਸਲਮਾਨਾਂ ਦੇ ਖ਼ੂਨ ਵਿੱਚ ਹੱਥ ਰੰਗਦਾ ਹੈ ਅਤੇ ਤਿਰੰਗਾਂ ਮਸਖ਼ਰੇ ਜਿਹੇ ਚਿਹਰੇ ਨਾਲ ਬੇਇਨਸਾਫ਼ੀ ਸ਼ਬਦ ਮੂੰਹੋਂ ਕੱਢਦਾ ਹੈ ਤੇ ਕਿਤੇ ਤਿਰੰਗਾਂ ਸਿੱਖਾਂ ਦੇ ਲਹੂ ਨਾਲ ਹੱਥ ਰੰਗਦਾ ਹੈ ਅਤੇ ਭਗਵਾਂ ਮੁਸਕਰਾਂ ਕੇ ਖੇਡ ਖੇਡਦਾ ਹੋਇਆ ਬੁਰੀ ਘਟਨਾ ਕਹਿੰਦਾ ਹੈ।

ਦੋਹਵੇਂ ਮੋਹਰੇ ਤਾਂ ਬਿਪਰ ਦੇ ਹੱਥ ਵਿੱਚ ਹਨ ਅਤੇ ਸਮਝ ਨਹੀਂ ਆਉਂਦੀ ਐਸੇ ਗੁਰੂ ਕੇ ਲਾਲਾਂ ਦੀ ਜਿਹੜੇ ਪਹਿਲਾਂ ਤਾਂ ਨਰਸਿਮਾ ਰਾਓ ਦੇ ਅੱਗੇ ਖਲੋ ਕੇ ਵਿਦੇਸ਼ਾਂ ਵਿੱਚ ਸਿੱਖਾਂ ਦਾ ਕਾਤਲ ਕਹਿ ਕੇ ਨਾਅਰੇ ਮਾਰਦੇ ਸਨ ਪਰ ਫਿਰ ਮਨਮੋਹਨ ਸਿੰਘ ਨਾਲ ਗੱਲਵਕੜੀ ਪਾ ਕੇ ਮੁਆਫ਼ੀ ਸ਼ਬਦ ਨਾਲ ਹੀ ਸਹਿਜ ਅਨੰਦ ਦੀ ਪ੍ਰਾਪਤ ਕਰਕੇ ਕੋਟਿ-ਕੋਟਿ ਧੰਨਵਾਦ ਕਰ ਦਿੰਦੇ ਹਨ। ਪਰ ਸਿਰਫ਼ ਮੁਆਫ਼ੀ ਤੋਂ ਸੰਤੁਸ਼ਟ ਹੋਣ ਵਾਲੇ ਵੀਰੋ,

1. ਮੁਆਫ਼ੀ ਸ਼ਬਦ ਨਾਲ ਆ ਜਾਣਗੇ ਵਿਧਵਾਵਾਂ ਦੇ ਸੁਹਾਗ ਵਾਪਿਸ ?

2. ਲੱਥ ਜਾਣਗੇ ਬਲਾਤਕਾਰ ਦੇ ਦਾਗ ਮਾਸੂਮ ਬਾਲੜੀਆਂ ਦੇ ਤਨ ਅਤੇ ਮਨ'ਚੋਂ?

3. ਹੋ ਜਾਣਗੀਆਂ ਆਤਮਾਵਾਂ ਠੰਡੀਆਂ ਤੁਹਾਡੇ ਵੀਰਾਂ ਦੀਆਂ ਜਿਹੜੇ ਗੱਲਾਂ ਵਿੱਚ ਟਾਇਰ ਪਾ ਕੇ ਜਿਉਂਦੇ ਸਾੜੇ ਗਏ ?

ਮੇਰੇ ਵੀਰੋ, ਮੁਆਫ਼ੀ ਸ਼ਬਦ ਤੁਹਾਡੇ ਲਈ ਸ਼ਾਇਦ ਸੰਤੁਸ਼ਟੀ ਦਾ ਸਬੱਬ ਹੈ ਪਰ ਤੁਸੀਂ ਕੀ ਜਾਣੋਂ ਉਜੜਿਆਂ ਦੇ ਕਲੇਜ ਦੀ ਕਰਕ, ਤਾਰਿਆਂ ਦੀ ਚਮਕ ਬਾਰੇ, ਰੋ ਕੇ ਰਾਤਾਂ ਜਾਗਣ ਵਾਲੇ ਵਧੇਰੇ ਦੱਸ ਦਕਦੇ ਹਨ, ਪਲੰਘਾਂ ਦੀਆਂ ਰੰਗੀਨ ਸੇਜਾਂ ਤੇ ਸੌਣ ਵਾਲੇ ਨਹੀਂ,

ਉਸ ਸੇ ਪੂਛੋ ਚਮਕ ਸਿਤਾਰੋਂ ਕੀ,
ਜਿਸਨੇ ਰੋ-ਰੋ ਕੇ ਸ਼ਬ ਗੁਜ਼ਾਰੀ ਹੈ।

ਅੱਜ ਤਾਂ ਸਾਡੀ ਰੁਲੀ ਹੋਈ ਪੱਤ ਦੇ ਵਿਹੜੇ ਵਿੱਚ ਸਿਰਾਂ ਦੀ ਰਾਜਨੀਤੀ ਕੀਤੀ ਜਾ ਰਹੀਂ ਹੈ ਪਰ ਸਾਡੀ ਯਾਦਸ਼ਕਤੀ ਕਮਜ਼ੋਰ ਹੈ ਕਿਉਂਕਿ ਅਸੀਂ ਬਾਰ-ਬਾਰ ਭੁੱਲ ਜਾਂਦੇ ਹਾਂ ਕਿ,

- ਸਾਡੇ ਨਾਲ ਹਮੇਸ਼ਾ ਵਿਸਾਹਘਾਤ ਕਰਨ ਵਾਲਾ ਕੌਣ ਹੈ?
- ਸਾਡੇ ਤਖ਼ਤ ਏ-ਅਕਾਲ ਢਾਹੁਣ ਵਾਲਾ ਕੌਣ ਹੈ?
- ਸਾਨੂੰ ਅੱਤਵਾਦੀ ਦਾ ਖਿਤਾਬ ਦੇਣ ਵਾਲਾ ਕੌਣ ਹੈ?
- ਸਾਡੀਆਂ ਧੀਆਂ ਦੀ ਬੇਪਤੀ ਕਰਨ ਵਾਲਾ ਕੌਣ ਹੈ?
- ਸਾਡੇ ਹਰਿਮੰਦਰ ਦਾ ਮਾਡਲ ਤੋੜਨ ਵਾਲਾ ਕੌਣ ਹੈ?
- ਸਾਨੂੰ ਫ਼ਾਂਸੀ ਦੇ ਤਖ਼ਤਿਆਂ ਦੇ ਟੰਗਣ ਵਾਲਾ ਕੌਣ ਹੈ?
- ਕਮਿਸ਼ਨ ਬਿਠਾਉਣ ਤੇ ਫੈਸਲਾ ਕਰਨ ਵਾਲੇ ਕੌਣ ?

ਜਦੋਂ ਸਭ ਕੁਝ ਦਾ ਜਵਾਬ ਇਕ ਹੀ ਹੈ ਤਾਂ ਫਿਰ ਭਗਵੇਂ ਤੇ ਤਿਰੰਗੇ ਦਾ ਫ਼ਰਕ ਕਿੱਥੇ?

ਇੰਨ੍ਹਾਂ ਤੋਂ ਇਨਸਾਫ਼ ਦੀ ਆਸ ਰੱਖਣ ਵਾਲਾ ਵਿਅਕਤੀ ਜਾਂ ਕੌਮ ਮੂਰਖ ਤੋਂ ਵੱਧ ਕੁਝ ਨਹੀਂ ਹੋ ਸਕਦੀ। ਇਨਸਾਫ਼ ਦੀਆਂ ਦੇਵੀਆਂ ਦੇ ਇਨਸਾਫ਼ ਤੋਂ ਆਸਾਂ ਉਹ ਰੱਖਦੇ ਹਨ ਜਿਨ੍ਹਾਂ ਕੋਲ੍ਹ ਸਿਰ ਦੇ ਕੇ ਚਾਨਣ ਕਰਨ ਵਾਲਿਆਂ ਮਸ਼ਾਲਾਂ ਖ਼ਤਮ ਹੋ ਜਾਂਦੀਆ ਨੇ, ਜਦੋਂ ਸੁੱਖੇ-ਜਿੰਦਿਆਂ ਜਨਮ ਦੇਣ ਵਾਲੀਆਂ ਕੁੱਖਾਂ ਬਾਂਝ ਹੋ ਜਾਂਦੀਆਂ ਨੇ। ਕਿਤੇ ਪੁੱਛੋਂ ਯਹੂਦੀਆਂ ਕੋਲੋਂ ਉਨਾਂ ਕਿੰਨ੍ਹਾ ਕੁ ਇਨਸਾਫ਼ ਦੀ ਭੀਖ ਮੰਗੀ ਸੀ ਹਿਟਲਰ ਕੋਲੋਂ, ਉਨ੍ਹਾਂ ਕੋਲ ਕੌਮੀ ਗੈਰਤ ਦਾ ਗੁਣ ਸੀ ਦੋਸ਼ੀਆਂ ਨੂੰ 30-30 ਸਾਲ ਬਾਅਦ ਵੀ ਵਿਦੇਸ਼ਾਂ ਵਿਚੋਂ ਚੁੱਕ ਲਿਆਂਦਾ। (ਅਡੋਲਫ਼ਇਚਮੈਨ ਇਸ ਦੀ ਜਿਉਂਦੀ ਜਾਗਦੀ ਮਿਸਾਲ ਹੈ) ਪਰ ਹੈਰਾਨੀ ਦੀ ਗੱਲ ਹੈ ਹਰਿਮੰਦਰ ਦਾ ਮਾਡਲ ਤੋੜਨ ਵਾਲੇ ਸਿੱਖਾਂ ਦੇ ਦਿਲ ਟੁੱਟਣ ਦੀ ਗੱਲ ਕਰਦੈ ? ਸਿੱਖਾਂ ਲਈ ਇਨਸਾਫ਼ ਦੀ ਮੰਗ ਉਹ ਕਰਦੇ ਨੇ ਜਿਹੜੇ ਖ਼ੁਦ ਗੁਜ਼ਰਾਤ ਵਿੱਚ ਮੁਸਲਮਾਨਾਂ ਦੇ ਕਤਲੇਆਮ ਦੇ ਦੋਸ਼ੀ ਹਨ ਅਤੇ ਸਾਡੇ ਰਵਾਇਤੀ ਅਕਾਲੀ ਜਿਹੜੇ ਅਜ਼ਾਦੀ ਦੀ ਦੇਵੀ ਦੀ ਸਾੜ੍ਹੀ ਦੀ ਇਕ ਲੀਰ ਨੂੰ ਹੀ ਨਜ਼ਾਰਾ-ਏ-ਜੰਨਤ ਸਮਝੀ ਬੈਠੇ, ਉਹ ਰਾਗ ਅਲਾਪਦੇ ਹਨ, ਸਾਡੇ·ਨਾਲ ਇਨਸਾਫ਼ ਨਹੀਂ ਹੋਇਆ,

ਕੀ ਮੇਰੇ ਕਤਲ ਕੇ ਬਾਅਦ ਉਸ ਨੇ ਜਫ਼ਾ ਸੇ ਤੋਬਾ

ਹਾਏ ਉਸ ਜ਼ੂਦ ਪਸ਼ੇਮਾ ਕਾ ਪਸ਼ੇਮਾ ਹੋਨਾ।

ਬੜੀ ਅਜੀਬ ਗੱਲ ਹੈ ਕਿ ਉਹ ਇਨਸਾਫ਼ ਦੀ ਦੇਵੀ ਤੋਂ ਸਿੱਖ ਹੱਥ ਅੱਡ ਕੇ ਇਨਸਾਫ਼ ਦਾ ਪ੍ਰਸ਼ਾਦ ਮੰਗਦੇ ਹਨ ਜਿਹੜੇ ਉਨ੍ਹਾਂ ਪ੍ਰਭੂਆਂ ਦੀ ਰਖੇਲ ਹੈ ਜਿਨ੍ਹਾਂ ਨੇ ਹਰਿਮੰਦਰ ਦਾ ਪ੍ਰਸ਼ਾਦ ਲੈਣ ਤੋਂ ਇਹ ਕਹਿ ਕੇ ਇਨਕਾਰ ਕਰ ਦਿੱਤਾ ਸੀ ਕਿ ਇਸ ਡਿਉੜੀ ਲੱਗੇ ਦਰਵਾਜ਼ੇ ਸਾਡੇ ਮੰਦਿਰ ਦੇ ਹਨ ਪਰ ਸੰਘ ਵਰਗੀ ਸਿਆਸੀ ਵੇਸਵਾ ਨਾਲ ਯਰਾਨਾ ਤਾਂ ਨਿਭਾਉਣਾ ਹੀ ਹੈ ਤੇ ਵਿਗਾੜਨੀ ਤਿਰੰਗੇ ਨਾਲ ਵੀ ਨਹੀਂ ਕਿਉਂਕਿ ਸਾਡੇ ਕਾਕਿਆਂ ਦੀ ਨਜ਼ਰ ਤਾਂ ਚੰਦਰਾ ਸੁਆਮੀ ਨੇ ਉਤਾਰਨੀ ਹੁੰਦੀ ਹੈ।

ਇਨਸਾਫ਼ ਦੀ ਦੇਵੀ ਦੀ ਕੋਈ ਸੁਤੰਤਰ ਹਸਤੀ ਨਹੀਂ, ਉਹ ਤਾਂ ਬਿਪਰਵਾਦੀ ਇੰਦਰਾਂ ਸੀ ਸਭਾ ਦੀ ਸੁੰਦਰ ਅਪਸਰਾ ਹੈ। ਉਹ ਤਾਂ ਕੰਨ ਵੀ ਬਿਪਰਵਾਦ ਦੇ ਕਹਿਣ ਤੇ ਖੋਲਦੀ ਹੈ। ਉਸਨੂੰ 31 ਅਕਤੂਬਰ ਇੰਦਰਾਂ ਗਾਂਧੀ ਵੱਜੀਆਂ ਗੋਲੀਆਂ ਦੀ ਅਵਾਜ਼ ਸੁਣਦੀ ਹੈ, ਰੁੱਖ ਡਿੱਗਣ ਤੇ ਧਰਤੀ ਹਿੱਲਣ ਦਾ ਥਰਥਰਾਹਟ ਮਹਿਸੂਸ ਹੁੰਦੀ ਹੈ ਪਰ 31 ਅਕਤੂਬਰ ਤੋਂ ਬਾਅਦ ਮਾਸੂਮਾਂ ਦੀਆਂ ਸਿਸਕੀਆਂ, ਪੀੜਾਂ ਵਿੱਚ ਲਪੇਟੀਆਂ ਚੀਕਾਂ, ਜਿਉਂਦੇ ਸੜ ਰਹੇ ਮਨੁੱਖਾਂ ਦੀ ਕੁਰਲਾਹਟ ਅਤੇ ਘਰ-ਘਰ ਪੈਂਦੇ ਵੈਣ ਨਹੀਂ ਸੁਣਦੇ।

ਇਨਸਾਫ਼ ਕਦੀਂ ਮਿੰਨਤਾਂ ਨਾਲ ਨਹੀਂ ਮਿਲਦਾ, ਕਿਉਂਕਿ ਇਨਸਾਫ਼ ਦੀ ਦੇਵੀ ਸੱਤਾ ਦੀ ਗੁਲਾਮ ਹੰਦੀ ਹੈ ਤੇ ਸੱਤਾ ਹਮੇਸ਼ਾ ਤਾਕਤਵਰਾਂ ਦੇ ਅੱਗੇ ਸੀਸ ਝੁਕਾਉਦੀ ਹੈ,

ਸ਼ਸ਼ਤ੍ਰੂੰ ਕੇ ਅਧੀਨ ਹੈ ਰਾਜ॥

ਗੁਲਾਮਾਂ ਵਾਸਤੇ ਅਜ਼ਾਦ ਸੱਤਾ ਵਾਲਿਆਂ ਕੋਲ ਵੱਖਰੇ ਕੰਨ ਹਨ। ਉਨ੍ਹਾਂ ਦੇ ਇਕ ਇਸ਼ਾਰੇ ਤੇ ਇਹ ਇਨਸਾਫ਼ ਦੀ ਦੇਵੀ ਜਿਹੜੀ ਕੇ ਖੁਦ ਹੁਣ ਇਨਸਾਫ਼ ਸ਼ਬਦ ਸਾਹਮਣੇ ਬੌਣੀ ਤੇ ਨਿਗੁਣੀ ਪ੍ਰਤੀਤ ਹੁੰਦੀ ਹੈ, ਕਈ ਸੱਜਣ ਕੁਮਾਰਾਂ ਨੂੰ ਮੁਆਫ਼ ਕਰ ਸਕਦੀ ਹੈ, ਕਈ ਟਾਇਟਲਰਾਂ ਨੂੰ ਸਬੂਤਾਂ ਅਤੇ ਗਵਾਹੀਆਂ ਦੀ ਘਾਟ ਕਰਕੇ ਬਰੀ ਕਰ ਸਕਦੀ ਹੈ, ਕਈ ਹਰਿਕ੍ਰਿਸ਼ਨ ਲਾਲ ਭਗਤਾਂ ਨੂੰ ਬਜ਼ੁਰਗ ਕਹਿ ਬੁਢਾਪੇ ਵਿੱਚ ਆਰਾਮ ਦੀ ਸਲਾਹ ਦੇ ਸਕਦੀ ਹੈ ਅਤੇ ਕਈ ਜਹੀਰ ਸ਼ੇਖਾਂ ਨੂੰ ਤੀਸਥਾ ਵਰਗੀਆਂ ਸੱਚੀਆਂ ਦੇਵੀਆਂ ਖਿਲਾਫ਼ ਵਰਤ ਸਕਦੀ ਹੈ।

ਪਰ ਵੀਰੋ..!.. ਆਪਣੇ ਵੱਲ ਝਾਤੀ ਤਾਂ ਮਾਰੀਏ ਕੀ ਅਸੀਂ ਸ਼ਮਸ਼ੀਰੇ-ਏ-ਦਸਤ ਦੇ ਪਾਂਧੀ ਹਾਂ ਜਾਂ ਸ਼ਰਾਬੇਮਸਤ ਦੇ। ਇਸ ਬਿਪਰਵਾਦੀ ਸੱਤਾ ਦੀ ਰਖੇਲ ਇਨਸਾਫ਼ ਦੀ ਦੇਵੀ ਤੋਂ ਇਨਸਾਫ਼ ਦੀ ਆਸ ਰੱਖਣੀ, ਸੁਕੇ ਘਾਹ ਵਿੱਚੋਂ ਬਹਾਰ ਦੀ ਰੂਹ ਲੱਭਣ ਵਰਗੀ ਮੂਰਖਤਾ ਹੈ। ਇਸਦੇ ਇਨਸਾਫ਼ ਤੇ ਆਸ ਰੱਖ ਕੇ ਸਮਾਂ ਵਿਅਰਥ ਕਰਨ ਵਾਲੇ ਅਸੀਂ ਕੌਮੀ ਭਵਿੱਖ ਦੇ ਗੁਨਾਹਗਾਰ ਹੋਵਾਂਗੇ।

ਅਸੀਲ ਪਸ਼ੂ ਬਣ ਕੇ ਖੜੇ ਰਹਾਂਗੇ ਤਾਂ ਕੋਈ ਜੋਕਾਂ ਤੇ ਮਗਰਮੱਛ ਖ਼ੂਨ ਪੀਣਗੇ। ਜ਼ਫ਼ਰਨਾਮੇ ਦੇ ਵਾਰਸੋ ਜਾਗਣ ਦਾ ਸਮਾਂ ਹੈ। ਸੱਤਾ ਤਾਕਤ ਨਾਲ ਮਿਲਦੀ, ਤਾਕਤ ਲਈ ਕਾਫ਼ਲੇ ਕਤਲਗਾਹਾਂ ਵੱਲ ਤੁਰਦੇ ਹਨ। ਜਿਸ ਦਿਨ ਤੁਹਾਡੇ ਕੋਲ ਸੱਤਾ ਹੋਈ ਉਸ ਦਿਨ ਇਹ ਇਨਸਾਫ਼ ਦੀ ਦੇਵੀ ਬਿਪਰਵਾਦੀ ਇੰਦਰਾਂ ਦੀ ਸਭਾ ਦਾ ਸ਼ਿਗਾਰ ਨਹੀਂ ਬਲਕਿ ਤੁਹਾਡੀ ਹੱਥ ਬੱਧੀ ਗੁਲਾਮ

ਹੋਵੇਗੀ ਅਤੇ ਫਿਰ ਵਸਦੇ ਘਰ ਉਜਾੜ ਨਹੀਂ ਬਣਨਗੇ, ਭੈਣਾ, ਵੇਸਵਾਵਾਂ ਵਿੱਚ ਨਹੀਂ ਬਦਲਣੀਆਂ, ਚੁਬਾਰਿਆਂ ਦੀ ਰੌਸ਼ਨੀ ਬਾਰੀ'ਚੋ ਛਾਲ ਮਾਰ ਕੇ ਖ਼ੁਦਕੁਸ਼ੀ ਨਹੀਂ ਕਰੇਗੀ ਸਗੋਂ ਦੇਵਕੀ ਦਾਸ ਦੀ ਬੱਸੀ ਪਠਾਣਾ ਵਿੱਚ ਗੁਆਚੀ ਪੱਗ ਅਜੀਤ ਸਿੰਘ ਖੁਦ ਲੈ ਕੇ ਦਸ਼ਮੇਸ਼ ਦੇ ਦਰਬਾਰ ਵਿੱਚ ਹਾਜ਼ਰ ਹੋਵੇਗਾ

ਡਗਮਗ ਛਾਡਿ ਰੇ ਮਨ ਬਉਰਾ ॥
ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥



# ਅੱਤਵਾਦੀ ਕੌਣ ?

ਇਹ ਖ਼ਤ ਮੈਂ ਪੰਜਾਬੀ ਦੀਆਂ ਦੋਹਾਂ ਹੀ ਵੱਡੀਆਂ ਰਾਜਸੀ ਪਾਰਟੀ ਦੇ ਮੁਖੀਆਂ ਨੂੰ ਸੰਬੋਧਿਤ ਹੁੰਦਿਆਂ ਲਿਖਿਆ ਸੀ ਜਿਨ੍ਹਾਂ ਨੇ 'ਅੱਤਵਾਦੀ ਕੌਣ' ਦੇ ਮੁੱਦੇ ਤੇ ਪੰਜਾਬ ਅਸੈਂਬਲੀ ਵਿਚ ਬਹਿਸ ਕੀਤੀ ਸੀ।

ਪੰਜਾਬ ਦੀਆਂ ਵੱਡੀਆਂ ਰਾਜਸੀ ਪਾਰਟੀਆਂ ਦੇ ਮਜ਼ਬੂਤ ਥੰਮਲਿਓ,

ਜੈ ਹਿੰਦ

ਰਾਮ ਰਾਮ,

ਬਤੌਰ ਇਕ ਨਿਮਾਣਾ ਸਿੱਖ ਮੈਨੂੰ ਸੰਬੋਧਿਤ ਸ਼ਬਦਾਂ ਦੀ ਆਰੰਭਤਾਂ ਤਾਂ ਫ਼ਤਹਿ ਤੋਂ ਕਰਨੀ ਚਾਹੀਦੀ ਸੀ ਪਰ ਤੁਸੀਂ ਕੌਮੀ ਗ਼ੈਰਤ ਦੇ ਹੋਏ ਘਾਣ ਵਿਚ ਸ਼ਰੀਕ, ਕੌਮ ਦੀ ਪਿੱਠ ਵਿਚ ਛੁਰਾ ਮਾਰਨ ਵਾਲੇ ਲਾਲ ਸਿੰਹੁ, ਤੇਜ ਸਿੰਹੁ ਦੇ ਅਵਤਾਰ ਹੋ, ਕੌਮ ਘਾਤ ਦੀ ਖੇਡ ਖੇਡਕੇ ਤੁਸੀਂ ਆਪਣੇ ਆਕਾਵਾਂ ਨੂੰ ਤਾ 'ਕਸੁੰਭੜੇ ਦੇ ਰੰਗ' ਵਰਗੀ ਪ੍ਰਸੰਨਤਾ ਦੇ ਦਿੱਤੀ ਹੋਵੇਗੀ, ਪਰ ਫ਼ਤਹਿ ਦੀ ਸਾਂਝ ਦੀ ਕਾਬਲੀਅਤ ਗਵਾ ਬੈਠੇ ਹੋ,ਤੁਸੀਂ ਤਾਂ ਸ਼ਾਇਦ ਭੁੱਲ ਹੀ ਚੁੱਕੇ ਹੋ,

'ਖਾਲਸਾ ਸੋਇ ਜੋ ਚੜੇ ਤੁਰੰਗ ॥
ਖਾਲਸਾ ਸੋਇ ਕਰੇ ਨਿਤ ਜੰਗ ॥

ਤੁਸੀਂ ਖ਼ੁਦ ਤਾਂ ਸਗੋਂ ਤੁਰੰਗ (ਘੋੜੇ) ਚੜ੍ਹ ਕੇ ਮੈਦਾਨ-ਏ-ਜੰਗ ਵਿਚ ਕੀ ਜੂਝਣਾ ਸੀ, ਤੁਸੀਂ ਤਾਂ ਕੌਮੀ ਅਜ਼ਾਦੀ ਲਈ ਜੂਝਣ ਵਾਲੇ ਸੂਰਮਿਆਂ ਨੂੰ ਵੀ 'ਅੱਤਵਾਦੀ' ਸ਼ਬਦ ਨਾਲ ਨਿਵਾਜ਼ ਦਿੱਤਾ। ਖ਼ੈਰ! ਕੌਮੀ ਗ਼ੈਰਤ ਲਈ ਜੂਝਣ ਵਾਲੇ ਅਜ਼ਾਦੀ ਦੀ ਸ਼ਮਾ ਦੇ ਪਰਵਾਨੇ ਤੁਹਾਡੇ ਸ਼ਬਦਾਂ ਦੀ ਲਿੱਪਾ ਪੋਚੀ ਦੇ ਮੁਥਾਜ ਨਹੀਂ। ਇਸ ਲਈ ਤੁਹਾਨੂੰ ਫ਼ਤਹਿ ਬੁਲਾਉਣਾ ਵੀ ਫ਼ਤਹਿ ਦੀ ਤੌਹੀਨ ਹੈ ਅਤੇ ਤੁਸੀਂ ਵੀ ਆਪਣੇ ਬਿਪਰਵਾਦੀ ਵਿਖਿਆਨ ਫ਼ਤਹਿ ਤੋਂ ਆਰੰਭ ਕਰਨੇ ਤਿਆਗ ਦੇਵੋ ਕਿਉਂਕਿ ਗੁਰੂ ਦੀ ਫ਼ਤਹਿ ਤਾਂ ਸਿਰਲੱਥ ਯੋਧਿਆਂ ਅਤੇ ਸਿੰਘ ਸੂਰਮਿਆਂ ਦੇ ਮੁੱਖੋਂ ਹੀ ਸੋਭਦੀ ਹੈ। ਕੌਮੀ ਗੱਦਾਰੀ ਅਤੇ ਮੱਕਾਰੀ ਨਾਲ ਬਣੇ ਤੁਹਾਡੇ ਜਿਸਮਾਂ ਵਿਚੋਂ ਫ਼ਤਹਿ ਵੀ ਇੰਝ ਲਗਦੀ ਹੈ ਜਿਵੇਂ ਤੇਜੂ ਅਮਲੀ ਦਾ ਕੱਟਾ ਉਗਾਲੀ ਕਰ ਰਿਹਾ ਹੋਵੇ।

ਅਖੌਤੀ ਆਗੂ ਵੀਰੋ ਮਾਫ਼ ਕਰਨਾ ਮੈਂ ਤੁਹਾਨੂੰ ਕੌਮ ਦੇ ਮਹਾਨ ਆਗੂ, ਸ਼ੇਰੇ ਪੰਜਾਬ ਜਾਂ ਪੰਜਾਬ ਦੀ ਆਵਾਜ਼ ਵਰਗੇ ਵਿਸ਼ੇਸ਼ਣ ਲਗਾ ਕੇ ਸੰਬੋਧਿਤ ਨਹੀਂ ਕੀਤਾ, ਕਿਉਂ ਕਿ ਤੁਹਾਡੀ ਆਪਸੀ ਵਾਰਤਾਲਾਪ (ਅਖੌਤੀ ਬਹਿਸ), ਜੋ ਕਿ ਕਿਸੇ ਡਰਾਮੇ ਦੇ ਮੰਚ ਜਾਂ ਕਿਸੇ ਸ਼ੋਅ ਮੈਚ ਵਰਗੀ ਸੀ, ਨੇ ਸਪੱਸ਼ਟ ਕਰ ਦਿੱਤਾ ਕਿ ,

ਉਗਰਿ ਗਿਆ ਜੈਸੇ ਖੋਟਾ ਢਬੂਆ,

ਨਦਰਿ ਸਰਾਫਾ ਆਇਆ॥

ਐਸੇ ਵਿਸ਼ਲੇਸ਼ਣ ਲੱਗਾ ਕੇ ਤਾਂ ਤੁਹਾਨੂੰ ਕੀ ਸੰਬੋਧਿਤ ਕਰਨਾ ਸੀ ਤੁਸੀਂ ਤਾਂ ਕੇਵਲ ਆਗੂ ਅਖਵਾਉਣ ਦੇ ਵੀ ਕਾਬਿਲ ਨਹੀਂ। ਤੁਹਾਡੀ ਨਾਟਕੀ ਬਹਿਸ ਦੇ ਤਾਹਨੇ ਮੇਹਣੇ ਤਾਂ ਵਿਆਹ ਦੀਆਂ ਸਿੱਠਣੀਆਂ ਵਰਗੇ ਸਨ,

ਬਿਆਹ ਸਮੇ ਜੈਸੇ ਦੂਹੂੰ ਓਰ ਗਾਈਅਤਿ ਗੀਤ ॥
ਏਕੈ ਹੋਇ ਲਭਤ ਏਕੈ ਹਾਨਿ ਕਾਨਿ ਜ਼ਾਨੀਐ ॥

(ਭਾਈ ਗੁਰਦਾਸ ਜੀ)

ਗੁਰਮਤਿ ਵਿਚਾਰਧਾਰਾ ਵਿੱਚ ਆਗੂ ਦੀ ਵਿਸ਼ੇਸ਼ ਮਹਾਨਤਾ ਹੈ,ਪਰ ਤੁਸੀਂ ਤਾਂ

ਕੂੜ ਬੋਲਿ ਮੁਰਦਾਰ ਖਾਇ ॥
ਅਵਰੀ ਨੋ ਸਮਝਾਵਣਿ ਜਾਇ ॥
ਮੁਠਾ ਆਪਿ ਮੁਹਾਏ ਸਾਥੈ ॥
ਨਾਨਕ ਐਸਾ ਆਗੂ ਜਾਪੈ ॥

ਭਗਵਾਂਧਾਰੀ ਤੇਂ ਸੰਘ ਵਰਗੀ 'ਸਿਆਸੀ ਵੇਸਵਾ' ਦੇ ਇਸ਼ਕ ਨੇ ਤੁਹਾਨੂੰ ਨਿਕੰਮਾ ਕਰ ਦਿੱਤਾ ਹੈ। ਇਸ ਵੇਸਵਾ ਨਾਲ ਯਰਾਨਾ ਲਗਾ ਕੇ ਤੁਸੀਂ ਆਪਣੀ ਗੈਰਤ, ਅਣਖ, ਇੱਜਤ ਤਾਂ ਰੋਲ ਦਿੱਤੀ ਪਰ ਏਨੀ ਮੱਕਾਰੀ ਕਿ ਤੁਸੀਂ ਕੌਮੀ ਗ਼ੈਰਤ ਵੀ ਉਸ ਦੇ ਪੈਰਾਂ ਵਿਚ ਰੋਲ ਦਿੱਤੀ। ਆਗੂ ਤਾਂ ਕੌਮ ਦਾ ਮਾਰਗ ਦਰਸ਼ਕ ਹੁੰਦਾ ਹੈ ਪਰ ਤੁਸੀਂ ਤਾਂ ਖ਼ੁਦ ਹੀ ਕੌਮ ਦਾ ਬੇੜਾ ਡੋਬਣ ਲਈ ਤੱਤਪਰ ਰਹੇ,

ਬੇੜਾ ਡੋਬੈ ਪਾਤਣੀ ਕਿਉ ਪਾਰਿ ਉਤਾਰਾ ॥
ਆਗੂ ਲੈ ਉਝੜਿ ਪੜੈ ਕਿਸ ਕਰੈ ਪੁਕਾਰਾ ॥

ਤੁਹਾਡੀ ਬਹਿਸ ਦੇ ਨਾਟਕੀ ਅੰਦਾਜ਼ ਅਤੇ ਬਿਪਰ ਮਹਾਰਾਜ ਨੂੰ ਖੁਸ਼ ਕਰਨ ਵਾਲੀਆਂ ਬਾਜ਼ੀਗਰ ਕਲਾਬਾਜ਼ੀਆਂ ਤੱਕ ਕੇ ਤੁਹਾਡੇ ਦੋਹਾਂ ਧਿਰਾਂ ਦੇ 'ਦਰਸ਼ਕ ਵਿਧਾਇਕ' ਨਕਲੀ ਤੇ ਸ਼ਰਾਰਤੀ ਜਿਹਾ ਹਾਸਾ ਹੱਸਦੇ ਸਨ, ਅਤੇ ਮੈਨੂੰ, ਕੁਰਸੀਆਂ ਉਤੇ ਬੈਠੇ ਇਹਨਾਂ 'ਪੰਥ ਦਰਦੀਆਂ' ਨੂੰ ਤੱਕ ਕੇ, ਕਿਸੇ ਅਦੀਬ ਦਾ ਕਥਨ ਯਾਦ ਆਉਦਾ ਸੀ,

ਬਰਬਾਦ-ਏ-ਗੁਲਸਿਤਾਂ ਕਰਨੇ ਕੋ,
ਏਕ ਹੀ ਉਲੂ ਕਾਫ਼ੀ ਹੈ,
ਹਰ ਸ਼ਾਖ ਪੇ ਉਲੂ ਬੈਠਾ ਹੈ,
ਅੰਜ਼ਾਮਿ ਗੁਲਸਿਤਾਂ ਕਯਾ ਹੋਗਾ?

ਲਲਾਰੀ ਦੇ ਮੱਟ ਵਿਚ ਭੁਲੇਖੇ ਨਾਲ ਰੰਗੇ ਤੁਹਾਡੇ 'ਨੀਲੇ' ਵਸਤਰਾਂ ਦਾ ਰੰਗ ਤਾਂ ਮੁਲੀਮੇ ਦੀ ਪਾਣ ਵਾਂਗ ਸ਼ਰੇ ਬਜ਼ਾਰ ਲਹਿ ਗਿਆ ਤੇ ਜੇ ਤੁਸੀਂ ਅਜੇ ਵੀ 'ਪੰਥਕ ਲੀਡਰ' ਅਖਵਾਉਣਾ ਚਾਹੁੰਦੇ ਹੋ ਤਾਂ ਫਿਰ ਏਨਾ ਢੀਠ ਤਾਂ ਭੰਡ ਹੀ ਹੋ ਸਕਦਾ ਹੈ, ਅਕਾਲ ਖ਼ਾਲਸੇ ਦਾ ਕੋਈ ਅਕਾਲੀ ਆਗੂ ਨਹੀਂ,

ਭਾਂਡ ਕੀ ਭੰਡਾਈ ਬੁਰਵਾਈ ਨ ਕਹਤ ਆਵੈ ॥
ਅਤਿ ਹੀ ਢਿਠਾਈ ਸੁਕਚਾਤ ਨ ਲਜਾਈਐ ॥

(ਭਾਈ ਗੁਰਦਾਸ ਜੀ)

ਅਖੌਤੀ ਲੀਡਰੋ ਤੁਸੀਂ 'ਬਹਿਸ' ਕੀਤੀ ਕਿ ਅੱਤਵਾਦ ਲਈ ਜ਼ਿੰਮੇਵਾਰ ਕੌਣ? ਕਿਤੇ ਅਕਲ ਦਾ ਖਜ਼ਾਨਾ ਖੋਲ ਕੇ ਵਰਤਦੇ ਤਾਂ ਬਹਿਸ ਤਾਂ ਇਸ ਗੱਲ 'ਤੇ ਹੋਣੀ ਚਾਹੀਦੀ ਸੀ ਕਿ ਕੌਮੀ ਘਰ ਦੀ ਪਰਾਪਤੀ ਲਈ ਜੂਝਣ ਵਾਲਿਆਂ ਦੀ ਲਹਿਰ ਨੂੰ ਅੱਤਵਾਦ ਕਹਿ ਕੇ ਇਸ ਲਹਿਰ ਨਾਲ ਗੱਦਾਰੀ ਕਰਨ ਵਾਲੇ ਕੌਣ? ਜਦੋਂ ਜਵਾਬ 'ਭਗਵਾਂ' ਤੇ 'ਤਿਰੰਗਾ' ਬਣ ਮਾਨਸਿਕ ਸੱਤਾ 'ਤੇ ਉਭਰਦਾ ਤਾਂ ਤੁਹਾਡੀ ਪੰਥ ਪ੍ਰਸਤੀ ਜ਼ਰਾ ਹੋਰ ਵਧੀਆ ਤਰੀਕੇ ਨਾਲ ਸਪੱਸ਼ਟ ਹੋ ਜਾਣੀ ਸੀ।

ਕਿਤੇ ਆਪਣੇ ਗਿਰੇਬਾਨ ਵੱਲ ਝਾਤੀ ਮਾਰ ਕੇ ਵੇਖਿਓ,...ਤੁਸੀਂ ਤਾਂ ਇਕ ਚੋਰ ਤੋਂ ਵੀ ਹਲਕੇ ਕਿਰਦਾਰ ਦੇ ਮਾਲਕ ਹੋ। ਭਾਈ ਗੁਰਦਾਸ ਜੀ ਨੇ ਇਕ ਚੋਰ ਦੀ ਉਦਾਹਰਣ ਦਿੰਦੇ ਹੋਏ ਸਮਝਾਇਆ ਹੈ ਕਿ ਕਿਸੇ ਦੇ ਘਰ ਕੋਈ ਚੋਰੀ ਕਰਨ ਗਿਆ,

ਚੋਰੁ ਗਇਆ ਘਰਿ ਸ਼ਾਹ ਦੇ ਘਰ ਅੰਦਰਿ ਵੜਿਆ ॥
ਕੁਡਾ ਕੂਵੇ ਭਾਲਦਾ ਚਉਬਾਰੇ ਚੜਿਆ ॥

ਘਰ ਵਿਚੋਂ ਸਾਰਾ ਕੀਮਤੀ ਸਮਾਨ ਚੋਰੀ ਕਰ ਲਿਆ, ਅਤੇ ਇਕ ਗੱਠੜੀ ਵਿਚ ਬੰਨ ਲਿਆ ਪਰ ਤੁਰਨ ਲੱਗਿਆਂ ਇਕ ਕੁੱਜੇ ਨੂੰ ਹੱਥ ਪਾਇਆ ਤੇ ਉਂਗਲੀ ਮੂੰਹ ਵਿਚ ਪਾ ਲਈ,

ਚੁਖ ਕੁ ਚੁਖਿਆ ਤਿਸ ਕਖੁ ਨ ਖੜਿਆ॥

ਕੁੱਜੇ ਵਿਚ ਲੂਣ ਪਿਆ ਸੀ ਜਦੋਂ ਲੂਣ ਮੂੰਹ ਨੂੰ ਲਗ ਗਿਆ ਤਾਂ ਕੁਝ ਵੀ ਚੋਰੀ ਕਰਕੇ ਨਾ ਖੜਿਆ ਕਿਉਂ ਅੰਤਰ ਆਤਮਾ ਨੇ ਅਵਾਜ਼ ਦਿੱਤੀ ਕਿ ਇਸ ਘਰ ਦਾ ਹੁਣ ਨਮਕ ਖਾ ਲਿਆ ਹੈ। ਪਰ ਤੁਸੀਂ ਉਸ ਕੌਮ ਨਾਲ ਗਦਾਰੀ ਕਰਕੇ ਵੀ ਨਹੀਂ ਸੋਚ ਰਹੇ ਜਿਸ ਦਾ ਤੁਸੀਂ ਨਮਕ ਹੀ ਨਹੀਂ ਖਾਧਾ ਬਲਕਿ ਜਿਸ ਕੁਰਸੀ ਤੇ ਤੁਸੀਂ ਬੈਠੇ ਹੋ ਉਸ ਦੇ ਪਾਵੇ ਤਾਂ ਅਜੇ ਵੀ ਨੌਜੁਆਨੀ ਦੇ ਖ਼ੂਨ ਨਾਲ ਗ਼ਲਤਾਨ ਹਨ।

ਤੁਸੀਂ ਕੀ ਜਾਣੋ ਕਿਸੇ ਦੇ 'ਕਲੇਜੇ' ਦੀ 'ਕਰਕ'। ਥਾਣੇ ਵਿਚ ਵਸਤਰਹੀਣ ਕਰਕੇ ਬਿਠਾਈ ਕਿਸੇ ਸਿੱਖ ਦੀ ਪੁੱਤਰੀ ਤੁਹਾਡੀ ਕੀ ਲਗਦੀ ਸੀ? ਨਹਿਰ ਦੇ ਪੁਲਾਂ ਮਾਰੇ ਗਏ ਕੌਮ ਦੇ ਸੂਰਮਿਆਂ ਨਾਲ ਤੁਹਾਡਾ ਕੀ ਰਿਸ਼ਤਾ? ਤੁਸੀਂ ਤਾਂ ਆਪਣੇ ਸ਼ੀਸ਼ ਮਹੱਲਾਂ ਦੀਆਂ ਦਿਓ ਕੱਦ ਦੀਵਾਰਾਂ ਦੀ ਆੜ ਹੇਠ 'ਸੁੰਦਰ ਸੇਜਾਂ' ਦਾ ਅਨੰਦ ਮਾਣ ਰਹੇ ਸੀ ਤੁਹਾਡੇ ਤੱਕ ਮਾਰੇ ਜਾ ਰਹੇ ਯੋਧਿਆਂ ਦੇ ਮਾਪਿਆਂ ਦੀਆਂ ਹਾਵਾਂ ਕਿਥੋਂ ਪਹੁੰਚਣੀਆਂ ਸਨ। ਮਹਿਲਾਂ ਦੇ ਸਵਿੰਮਿੰਗ ਪੂਲਾਂ ਵਿਚ ਨਹਾਉਣ ਵਾਲੇ 'ਕੌਮੀ ਗਦਾਰੋ' ਤੁਸੀਂ ਕੀ ਜਾਣੋ ਕਿ ਕਿਹੜੇ ਕਿਹੜੇ ਪਾਣੀ ਦੀ ਮੱਛੀ ਨੇ ਤੁਹਾਡੇ ਕੌਮੀ ਪਰਵਾਨਿਆਂ ਦੇ ਜਿਸਮ ਦੇ ਮਾਸ ਦਾ ਸੁਆਦ ਚੱਖਿਆ। ਪਰ ਉਹ ਤਾਂ ਅੱਤਵਾਦੀ ਸਨ। ਤੁਹਾਡਾ ਕੀ ਰਿਸ਼ਤਾ ਉਨ੍ਹਾਂ ਨਾਲ, ਕਿਉਂਕਿ ਤੁਸੀਂ ਤਾਂ ਆਪਣੇ 'ਬਿਪਰਵਾਦੀ ਪ੍ਰਭੂਆਂ' ਨੂੰ ਖੁਸ਼ ਕਰਨਾ ਜਿਹੜੇ ਹਕੂਮਤ ਤੇ ਬਿਰਾਜਮਾਨ ਨੇ ਪਰ ਯਾਦ

ਰੱਖਿਓ,'ਅੱਤਵਾਦੀ' ਕੋਈ ਮਿਹਣਾ ਨਹੀਂ ਹਰ ਇਨਕਲਾਬ ਦਾ ਸੂਰਮਾ ਸਥਾਪਿਤ-ਹੁਕਮਰਾਨ ਲਈ ਅੱਤਵਾਦੀ ਹੀ ਹੁੰਦਾ ਹੈ ਜਰਾ ਸੋਚਿਓ,

? ਸ੍ਰੀ ਗੁਰੂ ਨਾਨਕ ਬਾਬਰ ਲਈ ਕੀ ਸੀ।

? ਸ੍ਰੀ ਗੁਰੂ ਗੋਬਿੰਦ ਸਿੰਘ ਜੀ ਔਰੰਗਜ਼ੇਬ ਲਈ ਕੀ ਸਨ।

? ਬਾਬਾ ਬੰਦਾ ਸਿੰਘ ਬਹਾਦਰ ਫਾਰੁਖਸ਼ੀਆਰ ਲਈ ਕੀ ਸੀ।

? ਸ.ਕਰਤਾਰ ਸਿੰਘ ਸਰਾਭਾ,ਸ.ਊਧਮ ਸਿੰਘ,ਸ.ਭਗਤ ਸਿੰਘ ਅੰਗਰੇਜ਼ ਹਕੂਮਤ ਲਈ ਕੀ ਸਨ।

ਅਜ਼ਾਦੀ ਦੀ ਸ਼ਮਾਂ ਦੇ ਪ੍ਰਵਾਨੇ ਤਾਂ ਹਮੇਸ਼ਾ ਹੀ ਹੁਕਮਤਾਂ ਲਈ ਅੱਤਵਾਦੀ ਹੁੰਦੇ ਹਨ।ਪੰਜਾਬੀ ਦੀ ਇਕ ਕਹਾਵਤ ਹੈ ਕਿ 'ਦੁੱਧ ਤੇ ਬੁੱਧ' ਜਾਂਦੀ ਹੈ। ਵਿਚਾਰਾਂ ਤੋਂ ਬੁੱਧ ਦਾ ਪਤਾ ਲਗਦਾ ਹੈ। ਨਾਟਕੀ ਬਹਿਸ ਦੌਰਾਨ ਤੁਹਾਡੇ ਵਲੋਂ ਕੀਤੀਆਂ ਸ਼ਰਮਨਾਕ ਝੂੱਚਰਾਂ ਨੇ ਜਿਥੇ ਤੁਹਾਡੀ ਅਖੌਤੀ ਪੰਥ ਪ੍ਰਸਤੀ ਦਾ ਨਕਾਬ ਲਾਹਿਆ ਉਥੇ ਤੁਹਾਡੇ ਪਿਤਰੀ ਗੁਣਾਂ ਦੀ ਪੋਲ ਖੋਲ ਕੇ ਰੱਖ ਦਿੱਤੀ ਹੈ। ਇਕ ਕ਼ਥਾ ਸ਼ਾਇਦ ਤੁਹਾਨੂੰ ਤੁਹਾਡਾ 'ਗੋਰਵਮਈ' ਵਿਰਸਾ ਯਾਦ ਕਰਵਾ ਦੇਵੇ ਕਿ ਤੁਸੀਂ ਅੱਜ ਜੁਝਾਰੂ ਲਹਿਰ ਨੂੰ 'ਅੱਤਵਾਦੀ' ਆਖ ਮੈਦਾਨੋ ਭਜੇ ਬੁਜ਼ਦਿਲ ਸਿਪਾਹੀ ਵਾਂਗ ਲੋਹੇ ਦੀ ਟਨਕਾਰ ਤਾਂ ਕਿ ਚਿਮਚੇ ਪਲੇਟ ਦੀ ਟਨਕਾਰ ਤੋਂ ਵੀ ਸਹਿਮਦੇ ਹੋ।

ਚੰਗੇਜ਼ ਖਾਨ ਦਾ ਇਕ ਜਰਨੈਲ ਮੈਦਾਨ-ਏ-ਜੰਗ ਵਿਚੋਂ ਪਿੱਠ ਤੇ ਜਖ਼ਮ ਖਾ ਕੇ ਘਰ ਆ ਵੜਿਆ। ਉਸ ਦੀ ਮਾਤਾ ਨੇ ਪਿੱਠ ਤੇ ਜ਼ਖਮ ਵੇਖ ਕੇ ਹੀ ਉਸਦੀ 'ਕਰਤੂਤ' ਦਾ ਅੰਦਾਜ਼ਾ ਲਗਾ ਲਿਆ ਅਤੇ ਗੋਲੀ (ਨੌਕਰਆਣੀ) ਨੂੰ ਕਿਹਾ ਕਿ ਇਸ ਦੇ ਜ਼ਖਮ ਉਪਰ ਲਗਾਉਣ ਲਈ ਪੁਲਸ (ਦੇਸੀ ਘਰੇਲੂ ਟੋਟਕਿਆਂ ਤੋਂ ਬਣਿਆ ਲੇਪ) ਤਿਆਰ ਕਰੇ। ਜਦੋਂ ਦਾਸੀ ਨੇ ਰਸੋਈ ਖਾਨੇ ਵਿਚ ਜਾ ਕੇ ਪੁਲਸ (ਲੇਪ) ਤਿਆਰ ਕਰਨ ਲਈ ਕੜਾਹੀ ਵਿਚ ਕੜਛੀ ਨੂੰ ਫੇਰਿਆ ਤਾਂ ਜਰਨੈਲ ਦੀ ਮਾਂ ਨੇ ਬੜੇ ਅੰਦਾਜ਼ ਵਿਚ ਕਿਹਾ,"ਕੜਛੀ ਦੀ ਆਵਾਜ਼ ਨਾ ਕਰ, ਇਸ ਲੋਹੇ ਦੀ ਆਵਾਜ਼ ਤੋਂ ਡਰਦਾ ਮਾਰਾ ਮੇਰਾ ਪੁੱਤ ਤਾਂ ਲੜਾਈ ਤੋਂ ਭੱਜ ਕੇ ਮੇਰੀ ਗੋਦ ਵਿਚ ਲੁਕਣ ਆਇਆ ਹੈ,ਵੇਖੀ ਕਿਤੇ ਘਰੋਂ ਵੀ ਨਾ ਭੱਜ ਜਾਏ"। ਮਾਂ ਕੋਲੋਂ ਕਾਇਰਤਾ ਦਾ ਮਿਹਣਾ ਸੁਣ ਮੈਦਾਨੋਂ ਭੱਜੇ ਜਰਨੈਲ ਕੋਲੋਂ ਰਿਹਾ ਨਾ ਗਿਆ ਤੇ ਮਾਂ ਨੂੰ ਸਵਾਲ ਕੀਤਾ ਕਿ ਮਾਂ ਮੈਂ ਮੈਦਾਨ ਵਿਚੋਂ ਕਿਉਂ ਭੱਜ ਕੇ ਆਇਆ ਹਾਂ ਤਾਂ ਮਾਂ ਕਿਹਾ ਕਿ ਪੁੱਤ ਤੇਰੀ ਬੁੱਧ ਦਾ ਨਹੀਂ ਦੁੱਧ ਦਾ ਕਸੂਰ ਹੈ। ਇਕ ਵਾਰ ਤੂੰ ਰੋ ਰਿਹਾ ਸੀ ਤਾਂ ਤੈਨੂੰ ਖਿਡਾ ਰਹੀ ਗੋਲੀ 'ਗ਼ੁਲਾਮ ਨੌਕਰ ਔਰਤ' ਨੇ ਤੇਰੇ ਮੂੰਹ ਵਿਚ ਆਪਣਾ ਦੁੱਧ ਪਾ ਦਿੱਤਾ ਸੋ ਗ਼ੁਲਾਮ ਔਰਤ ਦਾ ਦੁੱਧ ਪੀਤਾ ਸੀ ਤੇਰੀ ਬੁੱਧ ਨੇ ਇਹ ਕਾਰਾ ਕਰਨਾ ਹੀ ਸੀ।

ਅਖੌਤੀ ਲੀਡਰੋ! ਮੇਰੀ ਗੱਲ ਦਾ ਅੰਤਰੀਵ ਭਾਵ ਸ਼ਾਇਦ ਤੁਸੀਂ ਸਮਝ ਗਏ ਹੋਵੋਗੇ ਕਿ ਤੁਸੀਂ ਕੌਮ ਦੀ ਪਿੱਠ ਵਿਚ ਛੁਰਾ ਮਾਰਨ ਵਾਲੇ ਮੈਦਾਨੋਂ ਭੱਜੇ 'ਅਖੌਤੀ ਅਕਾਲੀ' ਹੋ ਇਸ ਕਰਕੇ ਹੀ ਅਜ਼ਾਦੀ ਦੇ ਪਰਵਾਨਿਆਂ ਦੇ ਯੁੱਧ ਨਾਦ ਨੂੰ ਅੱਤਵਾਦੀ ਲਹਿਰ ਆਖ ਭੰਡਦੇ ਹੋ ਅਤੇ ਬਿਪਰਵਾਦੀ ਆਕਾਵਾਂ ਨੂੰ ਖੁਸ਼ ਕਰਨ ਲਈ ਚਿਮਚੇ ਦੀ ਅਵਾਜ਼ ਤੋਂ ਵੀ ਘਬਰਾਉਂਦੇ ਹੋ। ਗ਼ੁਲਾਮ

ਜ਼ਹਿਨੀਅਤ ਨੂੰ ਪ੍ਰਵਾਨ ਕਰ ਚੁੱਕੀ ਲੀਡਰਸ਼ਿਪ ਦਾ ਅਕਸਰ ਅਜਿਹਾ ਹਾਲ ਹੀ ਹੁੰਦਾ ਹੈ। ਤੁਸੀਂ ਅਜ਼ਾਦੀ ਸੰਘਰਸ਼ ਤੋਂ ਕਿਨਾਰਾ ਕਰ ਚੁੱਕੇ ਹੋ ਅਤੇ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜਨ ਦੀ ਸਮਰੱਥਾ ਨਹੀਂ ਰੱਖਦੇ ਪਰ ਕਿਤੇ ਗੁਰਮਤਿ ਗਾਡੀ ਰਾਹ ਤੇ ਤੁਰਨ ਲਈ ਜ਼ਮੀਰ ਦੀ ਅਵਾਜ਼ ਸੁਣਿਓ, ਤੁਹਾਡੇ ਕੰਨਾਂ ਵਿਚ ਗੁਰਮਤਿ ਦੀ ਗਿਆਨ ਖੜਗ ਦੇ ਸ਼ਬਦ ਗੂੰਜਣਗੇ,

ਪਰਾਧੀਨ ਸੁਪਨੇ ਸੁਖ ਨਾਹਿ ॥

ਇਕ ਸੇਠ ਦੇ ਪਾਲਤੂ ਕੁੱਤੇ ਨੇ ਬਾਹਰ ਫਿਰ ਰਹੇ ਕੁੱਤੇ ਨੂੰ ਕਿਹਾ ਕਿ ਮੈਂ ਬੜੀ ਐਸ਼ ਵਿਚ ਹਾਂ, ਬਰੈਡ, ਬਿਸਕੁੱਟ, ਦਹੀਂ, ਦੁੱਧ ਖਾਂਦਾ ਪੀਂਦਾ ਹਾਂ ਤਾਂ ਬਾਹਰ ਵਾਲੇ ਕੁੱਤੇ ਨੇ ਕਿਹਾ ਕਿ ਬੇਸ਼ਕ ਤੇਰੇ ਪਾਸ ਖਾਣ ਲਈ ਵਧੀਆ ਖਾਣਾ ਅਤੇ ਰਹਿਣ ਲਈ ਵਧੀਆ ਘਰ ਤੇ ਘੁੰਮਣ ਲਈ ਵਧੀਆ ਕਾਰਾਂ ਹਨ ਪਰ ਤੇਰੇ ਪਾਸ ਅਜ਼ਾਦੀ ਨਹੀਂ ਤੂੰ ਗ਼ੁਲਾਮੀ ਦੇ ਸੰਗਲ ਵਿਚ ਬੱਝਾ ਹੋਇਆ ਹੈ। ਮੈਂ ਹੋ ਸਕਦਾ ਹੈ ਕਿ ਭੁੱਖਾ ਹੀ ਰਾਤ ਗੁਜ਼ਾਰਾਂ ਪਰ ਫ਼ਖ਼ਰ ਹੈ ਕਿ ਮੈਂ ਗ਼ੁਲਾਮ ਨਹੀਂ ਆਜ਼ਾਦ ਹਾਂ, ਕਿਸੇ ਅਦੀਬ ਦਾ ਕਥਨ ਹੈ,

ਮੁਝੇ ਜੰਨਤ ਗੁਲਾਮੀ ਬਖਸ਼ਨੇ ਵਾਲੇ ਯਾ ਰੱਬ
ਰਹਿਮ ਕਰ ਮੁਝੇ ਦੋਜ਼ਖ ਕੀ ਆਜ਼ਾਦੀ ਅੱਤਾ ਕਰ।

ਪੰਜਾਬ ਦੇ ਲੋਕ ਵੀ ਵਿਚਾਰੇ ਭੋਲੇ-ਭਾਲੇ ਨੇ ਜਿਹੜੇ ਤੁਹਾਡੇ 'ਮਿੱਤਰਤਾ ਭਰਪੂਰ ਨਾਟਕ' ਨੂੰ ਜਾਂ ਫਿਰ ਅਖੌਤੀ ਭੰਡਪੁਣੇ ਦੀ ਲੜਾਈ ਵਿਚ ਇਹ ਆਸ ਲਗਾ ਕੇ ਬੈਠੇ ਸਨ ਕਿ ਜੇਤੂ ਕਿਹੜਾ ਹੈ?

ਦੁਹੂੰ ਦਲ ਬਿਖੈ ਜੈਸੇ ਬਾਜਤ ਨੀਸਾਨ ਤਾਨ,
ਕਾਹੂ ਕਊ ਜੈ ਕੌ ਪਰਾਜ ਪਹਿਚਾਨੀਐ ॥

(ਭਾਈ ਗੁਰਦਾਸ ਜੀ)

'ਦੋਹਾਂ ਦਲਾਂ' ਦੇ ਭੇੜ ਵਿਚੋਂ ਨਤੀਜੇ ਲੱਭਣ ਦੀ ਆਸ ਲਗਾ ਕੇ ਬੈਠਣ ਵਾਲੇ ਭੋਲੇ ਲੋਕ ਤਾਂ ਇੰਝ ਲਗਦੇ ਸੀ ਜਿਵੇਂ ਖੁਸਰਿਆਂ ਦੇ ਭੇੜ ਵਿਚੋਂ ਪੂਛਾਂ ਚੁੱਕ-ਚੁੱਕ ਕੇ ਮਰਦ ਭਾਲਦੇ ਫਿਰਦੇ ਹੋਣ ਪਰ ਸ਼ਾਇਦ ਆਰੰਭ ਤੋਂ ਹੀ ਤੇਜਾ ਸਿੰਹੁ, ਲਾਲ ਸਿੰਹੁ ਦੇ ਬਿਪਰਵਾਦੀ ਪਰਿਵਾਰ ਤੋਂ ਅਚੇਤ ਲੋਕ ਜਾਣਦੇ ਨਹੀਂ ਕਿ ਦਾਹੜੀ ਮੁਛਾਂ ਨਾਲ ਕਦੀ ਖੁਸਰਾਪਨ ਲੁਕਦਾ ਨਹੀਂ, 'ਕਰਤੂਤ' ਸਾਰੇ ਪਰਦੇ ਫਾਸ਼ ਕਰ ਦਿੰਦੀ ਹੈ,

ਪਹਿਨੈ ਪੰਜੇ ਕਪੜੇ, ਪੁਰਸਾਵਾ ਵੇਸੁ ॥
ਮੁਛਾਂ ਦਾੜ੍ਹੀ ਸੋਹਣੀ ਬਹੁ ਦੁਰਬਲ ਵੇਸੁ ॥
ਸੈ ਹਥਿਆਰੀ ਸੂਰਮਾ ਪੰਜੀ ਪਰਵੇਸੁ ॥
ਮਾਹਰ ਵਡ ਦੀਬਾਣ ਵਿਚ ਜਾਣੈ ਸਭੁ ਦੇਸ ॥
ਪੁਰਖ ਨ ਗਣਿ ਪੁਰਖਤੁ ਵਿਚ ਕਾਮਣਿ ਕਿ ਕੁਰੇਸ ॥

(ਭਾਈ ਗੁਰਦਾਸ ਜੀ)

ਅਖੌਤੀ ਲੀਡਰੋ ਅੱਜ ਜਿਹੜੇ ਤੁਹਾਨੂੰ ਜੁਝਾਰੂ ਯੋਧੇ ਤੇ ਸੂਰਮੇ 'ਅੱਤਵਾਦੀ' ਨਜ਼ਰ ਆਉਂਦੇ

ਹਨ ਦਰਅਸਲ ਉਹ ਤਾਂ, ਤੁਹਾਡੇ ਕੌਮੀ ਘਾਤ ਦੇ ਕਾਰਨਾਮਿਆਂ ਦੀ ਹਨੇਰੀ ਰਾਤ ਨੂੰ 'ਸੱਚ ਚੰਦਰਮਾਂ' ਦੀ ਚਾਨਣੀ ਨਾਲ ਪੁਰਨੂਰ ਕਰਨ ਲਈ ਆਪਣੇ ਲਹੂ ਦੀ ਮਸ਼ਾਲ ਬਾਲ ਕੇ ਨਿਕਲੇ ਸਨ,

ਉਹ ਰਾਤ ਵੀ ਡਾਢੀ ਕਾਲੀ ਸੀ,
ਜਦ ਦਿਵਸ ਚੜ੍ਹਾਵਣ ਨਿਕਲੇ ਸਾਂ।
ਦਿਲ ਵਿਚ ਦੁਖੀਆਂ ਦੀਆਂ ਕੂਕਾਂ ਸਨ,
ਕੁਝ ਨਜ਼ਮਾਂ ਸਨ, ਬੰਦੂਕਾਂ ਸਨ,
ਤਲੀਆਂ ਤੇ ਜਗਦੇ ਦੀਵੇ ਸਨ
ਗਲੀਆਂ ਵਿਚ ਜਹਿਰੀ ਫੂਕਾਂ ਸਨ।

ਮਰੀ ਹੋਈ ਜ਼ਮੀਰ ਦੇ ਮਾਲਕ ਅਖੌਤੀ ਜਿਊਂਦੇ ਆਗੂਆਂ ਵੱਲੋਂ ਗ਼ੈਰਤ ਨਾਲ ਮੌਤ ਪਰਨਾਉਣ ਵਾਲਿਆਂ ਦੇ ਵਿਸ਼ੇ ਤੇ ਕੀਤੀ ਬਹਿਸ ਨੇ ਇਕ ਪੱਖ ਜ਼ਰੂਰ ਨਸ਼ਰ ਕੀਤਾ ਹੈ ਕਿ ਦੋਵੇਂ ਪੱਖ ਹੀ ਗੱਦਾਰ ਅਤੇ ਹਿੰਦੂ ਅੱਤਵਾਦ ਦੇ ਮੋਹਰੇ ਹਨ।

ਕੌਮੀ ਆਬਰੂ ਦੀ ਬਹਾਲੀ ਅਤੇ ਕੌਮ ਦੀ ਲੱਥੀ ਪੱਗ ਨੂੰ ਤਾਜ ਵਾਂਗ ਸੀਸ ਤੇ ਦੁਬਾਰਾ ਸਜਾਉਣ ਵਾਲੇ ਮਰਦੇ-ਮੁਜ਼ਾਹਿਦ ਯੋਧਿਆਂ ਨੂੰ 'ਅੱਤਵਾਦੀ' ਕਹਿਣ ਵਾਲਿਓ, ਜਿਸ ਨੂੰ ਖੁਸ਼ ਕਰਨ ਲਈ ਤੁਸੀਂ ਕੌਮ ਦੀ ਪਿੱਠ ਵਿਚ ਛੁਰਾ ਮਾਰ ਰਹੇ ਹੋ, ਉਸ ਦਾ ਅੱਤਵਾਦੀ ਰੂਪ ਤੁਹਾਨੂੰ ਨਜ਼ਰ ਕਿਉਂ ਨਹੀਂ ਆਉਂਦਾ, ਉਸ ਸੱਤਵਾਦੀ ਕਿਵੇਂ ਹੈ ਜਿਸ ਨੇ :

– ਤੁਹਾਡਾ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸ੍ਰੀ ਹਰਿਮੰਦਰ ਸਾਹਿਬ ਤੋਪਾਂ ਟੈਂਕਾਂ ਨਾਲ ਢਹਾ ਦਿੱਤਾ।

– ਸ੍ਰੀ ਹਰਿਮੰਦਰ ਸਾਹਿਬ ਦੇ ਮਾਡਲ ਦੀ ਬੇਅਦਬੀ ਕੀਤੀ।

– ਗੁਰਧਾਮਾਂ ਦੀ ਬੇਅਦਬੀ ਕੀਤੀ।

– ਦਿੱਲੀ ਵਿਚ ਬਲਾਤਕਾਰ, ਲੁੱਟਮਾਰ, ਤਸੀਹੇ ਅਤੇ ਨਸਲਕੁਸ਼ੀ ਕੀਤੀ।

– ਸਰੀਰਿਕ ਕਤਲੇਆਮ ਦੇ ਨਾਲ ਨਾਲ ਬਿਪਰਵਾਦ ਨੇ ਬੌਧਿਕ ਹਮਲਿਆਂ ਨਾਲ ਤੁਹਾਡੀ ਮਾਨਸਿਕਤਾ ਨੂੰ ਖੱਸੀ ਕਰ ਦਿੱਤਾ।

– ਗੁਜਰਾਤ ਵਿਚ ਮੁਸਲਮਾਨ ਬਰਾਦਰੀ ਨਾਲ ਵੀ ਦਿੱਲੀ ਕਤਲੇਆਮ ਵਰਗਾ ਨਸਲਕੁਸ਼ੀ ਦਾ ਦਮਨ ਚੱਕਰ ਚਲਾਇਆ।

– ਜਿਹੜੇ ਗ੍ਰਾਹਮਸਟੇਨਜ਼ ਵਰਗੇ ਪਾਦਰੀਆਂ ਦੇ ਕਾਤਲ ਹਨ।

– ਜਿਹੜੇ ਅੱਜ ਵੀ ਆਧੁਨਿਕ ਹਥਿਆਰਾਂ ਨਾਲ ਲੈਸ ਹੋ ਕੇ ਮਾਰਚ ਕੱਢਦੇ ਹਨ।

– ਜਿਹੜੇ ਅੱਜ ਵੀ ਘੱਟ-ਗਿਣਤੀਆਂ ਨੂੰ ਨਸਲਕੁਸ਼ੀ ਦਾ ਨਜ਼ਾਰਾ ਵਿਖਾਉਣ ਲਈ ਸ਼ਸ਼ਤਰ ਪੂਜਾ ਕਰਦੇ ਹਨ।

– ਜਿਹੜੇ ਪੰਜਾਬ ਵਿਚ ਆ ਕੇ ਤ੍ਰਿਸ਼ੂਲ ਵੰਡਣ ਦੀ ਹਿੰਮਤ ਕਰਦੇ ਹਨ।

– ਜਿਹੜੇ ਮੰਦਰਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਦੀਆਂ ਵਿਉਂਤਾਂ ਤਿਆਰ

ਕਰਦੇ ਹਨ।

ਪਰ ਮਕਾਰੀ ਦੇ ਬੁੱਤੋ, ਉਹ ਤਾਂ ਸੱਤਵਾਦੀ ਹਨ ਕਿਉਂਕਿ ਉਨ੍ਹਾਂ ਦੇ ਤਲਵੇ ਚੱਟ ਕੇ ਤਾਂ ਤੁਹਾਨੂੰ ਕੁਰਸੀ ਰਾਣੀ ਦਾ ਸੇਜ ਸੁਖ ਨਸੀਬ ਹੋਣਾ ਪਰ ਮਾਛੀਵਾੜੇ ਦੀ ਧਰਤੀ ਤੇ ਢੀਮ ਦਾ ਸਰ੍ਹਾਣਾ ਬਣਾ ਕੇ ਸੌਣ ਵਾਲੇ ਮਰਦ ਅਗੰਮੜੇ ਨਾਲ ਤਾਂ ਸੀਸ ਤਲੀ ਤੇ ਧਰ ਕੇ ਜੂਝਣ ਵਾਲੇ ਹੀ ਇਸ਼ਕ ਤੋੜ ਨਿਭਾ ਸਕਦੇ ਹਨ।

ਪਰ ਕੌਮ ਦੇ ਸੁਹਿਰਦ ਵੀਰੋ ਕਿਸੇ ਨੇ ਤਿੰਰਗੇ ਨਾਲ ਤੋੜ ਨਿਭਾ ਲਈ ਤੇ ਕਿਸੇ ਨੇ ਭਗਵੇਂ ਨਾਲ। ਜੱਟੀਆਂ ਨੇ ਜੱਟ ਕਰ ਲਏ, ਰੰਡੀ ਬ੍ਰਾਹਮਣੀ ਕਿਧਰ ਨੂੰ ਜਾਵੇ। ਤੁਸੀਂ ਇਕੱਤਰ ਹੋ ਕੇ ਕੋਈ ਕੌਮੀ ਮੁਹਾਜ਼ ਸਿਰਜਣਾ ਹੈ ਜਾਂ ਫਿਰ ਬੁੱਤ ਬਣ ਕੇ ਖੁਸਰਿਆਂ ਦੀ ਲੜਾਈ ਵਿਚ ਮਰਦ ਦੀ ਭਾਲ ਕਰਨੀ ਹੈ ਕਿਉਂਕਿ,

ਹਰ ਇਕ ਬਦਚਲਨੀ ਤੇ ਹਰ ਚਲਨ ਤੇ
ਵੇਖ ਕੇ ਬਿੱਟ ਬਿੱਟ ਬੱਸ ਮੁਸਕਰਾਏਂਗਾ,
ਬੁੱਤ ਨੂੰ ਹੰਝੂ ਕਦੀ ਨਾ, ਬੁੱਤ ਨੂੰ ਹਾਸਾ ਕਦੀ ਨਾ ਆਏਗਾ।

ਅਖੀਰ ਫੈਸਲਾ ਤੁਹਾਡੀ ਜ਼ਮੀਰ ਤੇ ਛੱਡਦਾ ਹੋਇਆ ਆਖਰੀ ਸ਼ਬਦ ਕਿਸੇ ਅਦੀਬ ਦੇ ਲਿਖਦਾ ਹਾਂ ਕਿਸੇ ਦੀ ਜ਼ਮੀਰ ਜਾਗੀ ਤਾਂ ਯਾਦ ਕਰਿਓ,

ਆ ਸ਼ੇਖ ਤੁਝੇ ਬਤਲਾਊ ਤਕਦੀਰ-ਏ-ਉਮੱਮ ਕਿਆ ਹੈ
ਤੇਗ-ਓ-ਸਨਾਨ ਅਵੱਲ, ਤਾਊਸ-ਓ-ਰਬਾਬ ਆਖਿਰ।

ਤੁਹਾਡੇ ਤੋਂ ਪੰਥਕ ਭਲੇ ਦੀ ਆਸ ਵਿੱਚ
—ਡਾ. ਸੁਖਪ੍ਰੀਤ ਸਿੰਘ ਉਦੋਕੇ

# ਸਮੂਹ ਪੰਥਕ ਰਾਜਨੀਤਕ ਹਸਤੀਆਂ ਨੂੰ ਏਕਤਾ ਦਾ ਵਾਸਤਾ

ਪੰਥਕ ਰਾਜਨੀਤਿਕ ਮਹਾਂਰਥੀਆਂ ਦੀ 'ਅਪਾਰ' ਕਿਰਪਾ ਸਦਕਾ ਕੌਮ ਦੀ ਦਿਨੋ ਦਿਨ ਨਿਘਰੀ ਹਾਲਤ ਨੂੰ ਤੱਕ ਕੇ ਹਰ ਪੰਥ ਦਰਦੀ ਵੀਰ ਦਾ ਹਿਰਦਾ ਵਲੂੰਧਰਿਆ ਪਿਆ ਹੈ। ਇਹ ਖ਼ਤ ਮੈਂ ਸਮੂਹ ਪੰਥਕ ਰਾਜਨੀਤਕ ਹਸਤੀਆਂ ਨੂੰ ਏਕਤਾ ਦਾ ਵਾਸਤਾ ਪਾਉਂਦੇ ਹੋਏ ਲਿਖਿਆ।

ਫ਼ਤਹ ਦੀ ਸਾਂਝ ਪ੍ਰਵਾਨ ਕਰਦਿਆਂ ਮੇਰੇ ਰਾਜਸੀ ਲੀਡਰ ਵੀਰੋ ਮੇਰਾ ਸੱਚ ਸੁਣਨ ਦੀ ਕ੍ਰਿਪਾਲਤਾ ਕਰਿਓ,

ਅਪਨੇ ਭੀ ਖਫ਼ਾ ਮੁਝ ਸੇ, ਬੇਗਾਨੇ ਭੀ ਨਾਖੁਸ਼
ਮੈਂ ਜ਼ਹਿਰੇ ਹਲਾਹਲ ਕੋ, ਕਭੀ ਕਹਿ ਨਾ ਸਕਾ ਕੰਦ।

ਕਿਸੇ ਲਾਲਚ ਜਾਂ ਖ਼ੁਦਗਰਜ਼ੀ ਅਧੀਨ ਜ਼ਹਿਰ ਨੂੰ ਮਿੱਠਾ ਕਹਿ ਦੇਣਾ ਮੇਰੀ ਫ਼ਿਤਰਤ ਦਾ ਹਿੱਸਾ ਨਹੀਂ ਹੈ। ਪਰ ਦਿਨੋਂ ਦਿਨ ਨਿੱਘਰਦੀ ਦਸ਼ਾ ਨੂੰ ਵੇਖ ਕੇ ਸ਼ਾਇਦ ਮੈਂ ਕਲਮੀ ਮੋਨ ਦਾ ਹਵਨ ਨਹੀਂ ਕਰ ਸਕਦਾ। ਇਹ ਕੌੜੀ ਸੱਚਾਈ ਹੈ ਕਿ ਅਸੀਂ ਇਹ ਗਲਤੀ ਬਾਰ-ਬਾਰ ਦੁਹਰਾਅ ਚੁੱਕੇ ਹਾਂ ਪ੍ਰੰਤੂ ਕੋਈ ਸਬਕ ਨਹੀਂ ਸਿੱਖਿਆ ਅਕਸਰ ਜਦੋਂ ਲੋਹਾ ਗਰਮ ਹੁੰਦਾ ਹੈ, ਸੱਟ ਮਾਰਨ ਦਾ ਸਮਾਂ ਹੁੰਦਾ ਹੈ, ਅਸੀਂ ਅਵੇਸਲੇ ਹੋ ਕੇ ਗੂੜ੍ਹੀ ਨੀਂਦ ਸੌਂ ਜਾਂਦੇ ਹਾਂ ਅਤੇ ਜਦੋਂ ਲੋਹਾ ਠੰਡਾ ਹੁੰਦਾ ਹੈ ਤਾਂ ਬੇਤੁਕੀਆਂ ਸੱਟਾਂ ਸਦਕਾ ਆਪਣਾ ਖ਼ੂਨ ਤੇ ਸਮਾਂ ਅਜਾਈਂ ਗਵਾਉਂਦੇ ਹਾਂ। ਪੰਜਾਬੀ ਲੋਕਾਂ ਦੀ ਆਮ ਕਹਾਵਤ ਹੈ :

ਵੇਲੇ ਦੀ ਨਮਾਜ਼, ਕੁਵੇਲੇ ਦੀਆਂ ਟੱਕਰਾਂ।

ਇਸ ਕਹਾਵਤ ਦਾ ਅੱਖਰ-ਅੱਖਰ ਸਾਡੀ ਹਾਲਤ ਨੂੰ ਬਿਆਨ ਕਰਦਾ ਹੈ, ਕਿਉਂ ਜੋ ਅਸੀਂ 'ਵੇਲੇ ਦੀ ਨਮਾਜ਼' ਛੱਡ ਕੇ 'ਕੁਵੇਲੇ ਦੀਆਂ ਟੱਕਰਾਂ' ਨੂੰ ਤਰਜੀਹ ਦਿੰਦੇ ਹਾਂ। ਰਾਜਨੀਤਿਕ ਸੱਤਾ ਸਾਡੇ ਕੋਲ ਹੀ ਸਮਝੋ ਜੇ ਅਸੀਂ ਇਮਾਨਦਾਰੀ, ਦਿਆਨਤਦਾਰੀ ਨਾਲ ਪੰਥ-ਪ੍ਰਸਤੀ ਨੂੰ ਮੱਦੇ ਨਜ਼ਰ ਰੱਖ ਕੇ ਗੁਰੂ ਆਸਰਾ ਲੈ ਕੇ ਮੱਤ ਦੀ ਵਰਤੋਂ ਕਰੀਏ ਤਾਂ ਪਿਛਲੀਆਂ ਗਲਤੀਆਂ ਤੋਂ ਸਬਕ ਸਿੱਖ ਕੇ ਕਮ-ਸੇ-ਕਮ ਕੌਮ ਦਾ ਅਗਲੇਰਾ ਭਵਿੱਖ ਤਾਂ ਸਵਾਰ ਹੀ ਸਕਦੇ ਹਾਂ। ਜਿਸ ਮੁਹਾਜ਼ 'ਤੇ ਅੱਜ ਅਸੀਂ ਖੜ੍ਹੇ ਹਾਂ ਇਸ ਮੋਰਚੇ 'ਤੇ ਜਿੰਨਾ ਖ਼ਤਰਾ ਸਾਨੂੰ ਬਾਹਰਲੇ ਵਿਰੋਧੀਆਂ ਤੋਂ ਹੈ ਉਸ ਤੋਂ ਕਿਤੇ ਵੱਧ ਖ਼ਤਰਾ ਉਨ੍ਹਾਂ ਚਾਤਰ ਲੋਕਾਂ ਤੋਂ ਹੈ ਜੋ ਰਾਜਨੀਤਿਕ ਸੱਤਾ ਵਿਚ ਭਾਈਵਾਲ ਬਣ ਕੇ ਆਪਣੀਆਂ ਜੜ੍ਹਾਂ ਨੂੰ ਘੁਣ ਵਾਂਗ ਖਾ ਰਹੇ ਹਨ। ਆਪਣੀਆਂ ਕੀਤੀਆਂ ਤੇ ਦੁਹਰਾਈਆਂ ਜਾ ਰਹੀਆਂ ਗਲਤੀਆਂ ਦੀ ਪੜਚੋਲ ਜੇ ਇਤਿਹਾਸ ਦੀ ਲੋਅ ਵਿਚ ਕਰੀਏ ਤਾਂ ਪਤਾ ਲਗੇਗਾ ਕਿ ਅਸੀਂ ਪ੍ਰਾਪਤੀ ਘੱਟ ਕੀਤੀ ਹੈ ਤੇ ਗਵਾਇਆ ਜ਼ਿਆਦਾ ਹੈ। ਜਿਸ ਤਾਕਤ ਦੀ ਵਰਤੋਂ

ਅਸੀਂ ਆਪਣੇ ਹੱਕਾਂ ਦੀ ਪ੍ਰਾਪਤੀ ਵਾਸਤੇ ਕੀਤੀ ਜਾਣ ਵਾਲੀ ਜਦੋ-ਜਹਿਦ ਵਿਚ ਕਰਨੀ ਸੀ ਉਸੇ ਤਾਕਤ ਦੀ ਵਰਤੋਂ ਆਪਸੀ ਖਿਚੋਤਾਣ ਵਿਚ ਕਰ ਰਹੇ ਹਾਂ। ਸਾਡਾ ਬੜਾ ਗੌਰਵਮਈ ਇਤਿਹਾਸ ਹੈ ਜੋ ਸਾਡੀਆਂ ਆਉਣ ਵਾਲੀਆਂ ਨਸਲਾਂ ਵਾਸਤੇ ਚਾਨਣ ਮੁਨਾਰਾ ਹੈ। ਦੁਨੀਆਂ ਵਿਚ ਸਰ-ਬੁਲੰਦ ਖੜ੍ਹੇ ਹੋਣ ਵਾਸਤੇ ਗੌਰਵਮਈ ਇਤਿਹਾਸ ਹੋਣਾ ਬੁਨਿਆਦੀ ਸ਼ਰਤ ਹੈ। ਸਾਡਾ ਵਿਰਸਾ ਵਡਮੁੱਲਾ ਹੈ ਪ੍ਰੰਤੂ ਅਸੀਂ ਦਿਨ-ਬ-ਦਿਨ ਉਸ ਤੋਂ ਦੂਰ ਜਾ ਰਹੇ ਹਾਂ ਆਪਣੇ ਇਤਿਹਾਸ ਅਤੇ ਪਿਉ-ਦਾਦੇ ਦੇ ਵਡਮੁੱਲੇ ਗੌਰਵਮਈ ਵਿਰਸੇ ਨੂੰ ਵਾਚਣਾ ਤਕਰੀਬਨ ਅਸੀਂ ਤਿਆਗ ਹੀ ਚੁੱਕੇ ਹਾਂ। ਇਹ ਹੀ ਸਾਡੀ ਮੰਦੀ ਦਸ਼ਾ ਦਾ ਮੁੱਖ ਕਾਰਨ ਹੈ। ਗੁਰਦੇਵ ਦਾ ਮੁੱਖਵਾਕ ਹੈ :

ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥

(ਰਾਮਕਲੀ ਮ: 3)

ਪਿਤਾ-ਪੁਰਖਿਆਂ ਅਤੇ ਵਡੇਰਿਆਂ ਦੀਆਂ ਗੌਰਵਮਈ ਕਹਾਣੀਆਂ ਕੌਮਾਂ ਦਾ ਮਾਰਗ ਦਰਸ਼ਨ ਕਰਦੀਆਂ ਹਨ, ਪ੍ਰੰਤੂ ਸਾਡੀ ਬਦਕਿਸਮਤੀ ਹੈ ਕਿ ਅਸੀਂ ਕਦੀਂ ਵੀ ਠੰਡੇ ਦਿਮਾਗ ਨਾਲ ਇਹ ਸੋਚਣ ਦੀ ਕੋਸ਼ਿਸ਼ ਨਹੀਂ ਕੀਤੀ ਹੈ। ਪਾਣੀ ਦੀ ਤਰ੍ਹਾਂ ਖ਼ੂਨ ਡੋਲ੍ਹ ਕੇ ਦੇਸ਼ ਅਜ਼ਾਦ ਕਰਵਾ ਕੇ ਵੀ ਅਸੀਂ ਗੁਲਾਮੀ ਜਿੱਲ੍ਹਣ ਵਿਚ ਕਿਉਂ ਫਸੇ ਹਾਂ?

ਸੰਘਰਸ਼ ਸ਼ੀਲ ਵੀਰੋ! ਜਿਸ ਮੋੜ 'ਤੇ ਤੁਸੀਂ ਅੱਜ ਖੜ੍ਹੇ ਹੋ ਜੇਕਰ ਪੁਰਾਤਨ ਇਤਿਹਾਸ ਦੇ ਸ. ਜੱਸਾ ਸਿੰਘ ਰਾਮਗੜ੍ਹੀਆ ਵਰਗੇ ਨਾਇਕਾਂ ਦੀ ਦੂਰ-ਅੰਦੇਸ਼ੀ ਤੇ ਪੰਥ-ਪ੍ਰਸਤੀ ਦੀ ਭਾਵਨਾ ਤੋਂ ਕੋਈ ਸਿੱਖਿਆ ਗ੍ਰਹਿਣ ਨਾ ਕੀਤੀ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਅਸੀਂ ਹੱਥ ਛੱਡ ਕੇ ਅਰਕਾਂ ਚੱਟਾਂਗੇ। ਮਣਾਂ-ਮੂੰਹੀਂ ਖ਼ੂਨ ਪਾਣੀ ਦੀ ਤਰ੍ਹਾਂ ਵਹਾ ਕੇ ਤਵਾਰੀਖ਼ ਦੇ ਸ਼ਿੰਗਾਰ ਪੰਨਿਆਂ ਉਪਰ ਸਾਡੀਆਂ ਕਰਤੂਤਾਂ ਪ੍ਰਸ਼ਨ ਚਿੰਨ੍ਹ ਲਗਾਉਂਦੀਆਂ ਜਾ ਰਹੀਆਂ ਹਨ :

ਕੀਏ ਪਾਰ ਜਿਸ ਨੇ ਸਾਤੋਂ ਸਮੁੰਦਰ,
ਵੋ ਡੂਬਾ ਦਾਹਿਨੇ ਮੇਂ, ਗੰਗਾ ਕੇ ਆਕਰ।

ਕੌਮੀ ਤਵਾਰੀਖ ਦੇ ਸੁਨਹਿਰੀ ਪੱਤਰਿਆਂ ਉਪਰ ਅੰਕਿਤ ਰਾਮ ਰੌਣੀ (ਰਾਮਗੜ੍ਹ) ਦੀ ਗਾਥਾ ਆਪ ਨਾਲ ਸਾਂਝੀ ਕਰਨਾ ਚਾਹੁੰਦਾ ਹਾਂ ਕਿ ਅਸੀਂ ਆਪਣੇ ਬਜ਼ੁਰਗਾਂ ਦੇ ਕੀਤੇ ਗੌਰਵਮਈ ਕਾਰਨਾਮਿਆਂ ਨਾਲ ਆਪਣੀ ਹੁਣ ਦੀ ਨਿੱਘਰੀ ਹੋਈ ਦਸ਼ਾ ਦਾ ਥੋੜ੍ਹਾ ਜਿਹਾ ਤੁਲਨਾਤਮਿਕ ਅਧਿਐਨ ਕਰ ਸਕੀਏ। ਮੁਗਲ ਸ਼ਾਸ਼ਕ ਅਦੀਨਾ ਬੇਗ ਨੇ ਅੰਮ੍ਰਿਤਸਰ ਵਿਖੇ ਸਿੰਘਾਂ ਦੀ ਮੁੱਖ ਬਹਿਕ ਰਾਮ ਰੌਣੀ ਨੂੰ ਘੇਰ ਪਾ ਲਿਆ। ਸ੍ਰ. ਜੱਸਾ ਸਿੰਘ ਰਾਮਗੜ੍ਹੀਆ ਜਿਸ ਨੂੰ ਕਿਸੇ ਕਾਰਨ ਵੱਸ ਪੰਥ ਨੇ ਵਿਸਾਰ ਛੱਡਿਆ ਸੀ (ਭਾਵੇਂ ਕਿ ਪੜਤਾਲ ਤੋਂ ਬਾਅਦ ਸ੍ਰ. ਜੱਸਾ ਸਿੰਘ ਨਿਰਦੋਸ਼ ਸਾਬਤ ਹੋਇਆ) ਇਸ ਮੁਹਿੰਮ ਦੌਰਾਨ ਅਦੀਨਾ ਬੇਗ ਦਾ ਸਾਥ ਦੇ ਰਿਹਾ ਸੀ। ਸ੍ਰ. ਜੱਸਾ ਸਿੰਘ ਆਹਲੂਵਾਲੀਆ, ਜੈ ਸਿੰਘ ਕੱਨ੍ਹਈਆ ਤੇ ਹੋਰ ਕਈ ਸਿੱਖ ਸਰਦਾਰ ਰਾਮ ਰੌਣੀ ਦੇ ਅੰਦਰ ਸਨ। ਕਾਫ਼ੀ ਸਮੇਂ ਮੁਗਲ ਫੌਜਾਂ ਨੇ ਕਿਲ੍ਹੇ ਨੂੰ ਘੇਰਾ ਪਾ ਛੱਡਿਆ। ਅੰਨ-ਦਾਣੇ ਅਤੇ ਹੋਰ ਜੰਗੀ ਸਾਜ਼ੋ-ਸਮਾਨ ਦੀ ਕਿੱਲ੍ਹਤ ਸਦਕਾ ਅੰਦਰਲੇ ਸਿੰਘਾਂ ਦੀ ਹਾਲਤ ਬਦਤਰ ਹੁੰਦੀ ਜਾ ਰਹੀ ਸੀ।

ਗੜ੍ਹੀ ਦੇ ਅੰਦਰ ਘਿਰੇ ਹੋਏ ਸਿੰਘਾਂ ਨੇ ਗੁਰਮਤਾ ਕਰਕੇ ਇਹ ਫ਼ੈਸਲਾ ਕੀਤਾ ਕਿ ਗੜ੍ਹੀ

ਦਾ ਦਰਵਾਜ਼ਾ ਖੋਹਲ ਕੇ ਮੈਦਾਨੇ ਜੰਗ ਅੰਦਰ ਮੁਗਲਾਂ ਨਾਲ ਦੋ-ਹੱਥ ਕਰਕੇ ਸ਼ਹਾਦਤਾਂ ਪ੍ਰਾਪਤ ਕੀਤੀਆਂ ਜਾਣ। ਜਾਮੇ ਸ਼ਹਾਦਤ ਪੀਣ ਦਾ ਨਿਸ਼ਚਾ ਕਰਕੇ ਜੈਕਾਰਾ ਛੱਡਿਆ। ਸ੍ਰ. ਜੱਸਾ ਸਿੰਘ ਰਾਮਗੜ੍ਹੀਆ ਨੇ ਸਿੰਘਾਂ ਦੇ ਸ਼ਹੀਦੀ ਹੇਤ ਜੈਕਾਰੇ ਦੀ ਅਵਾਜ਼ ਸੁਣੀ ਤਾਂ ਪੰਥ ਦਾ ਮੋਹ ਜਾਗ ਉਠਿਆ। ਪੰਥਕ ਜਜ਼ਬਾਤ ਨੇ ਉਬਾਲਾ ਖਾਧਾ। ਉਸ ਨੂੰ ਆਪਣੇ ਵਲੋਂ ਨਵਾਬ ਨਾਲ ਮਿਲ ਕੇ ਸਿੰਘਾਂ ਨੂੰ ਘੇਰਨ ਦੀ ਗਲਤੀ ਦਾ ਅਹਿਸਾਸ ਹੋਇਆ ਤੇ ਨਾਲ ਦੇ ਸਿੰਘ ਨੂੰ ਕਿਹਾ :

ਅਬ ਹਮ ਅੰਦਰ ਵੜੈਂਗੇ
ਮਰੈਂ ਸੁ ਪੰਥਹਿ ਨਾਲ।

(ਪੰਥ ਪ੍ਰਕਾਸ਼)

ਮੇਰੇ ਵੀਰੋ! ਜ਼ਰਾ 'ਆਪਨੜੇ ਗਿਰੀਵਾਨ' ਨੂੰ ਸਿਰ ਨੀਵਾਂ ਕਰਕੇ ਵੇਖੋ! ਸ੍ਰ. ਜੱਸਾ ਸਿੰਘ ਨੇ ਬੇਅਣਖ ਜ਼ਿੰਦਗੀ ਨਾਲੋਂ ਅਣਖ ਭਰਪੂਰ ਮੌਤ ਨਾਲ ਗਲਵਕੜੀ ਪਾਉਣ ਦਾ ਵਿਚਾਰ ਬਣਾਇਆ ਪ੍ਰੰਤੂ ਅਸੀਂ ਕਿਥੇ ਖੜੇ ਹਾਂ? ਨੌਜਵਾਨਾਂ ਦਾ ਮਣਾਂ-ਮੂੰਹੀ ਲਹੂ ਭੰਗ ਦੇ ਭਾੜੇ ਰੋੜ੍ਹ ਕੇ ਅਸੀਂ ਦੁਸ਼ਮਣਾਂ ਨਾਲ ਸਾਂਝ ਪਾਈ ਬੈਠੇ ਹਾਂ। ਬੇਗੁਨਾਹਾਂ 'ਤੇ ਹੋਏ ਜ਼ੁਲਮਾਂ ਨੂੰ ਅਸੀਂ 'ਬੀਤੇ ਨੂੰ ਭੁੱਲ ਜਾਣਾ ਚਾਹੀਦਾ' ਆਖ ਕੇ ਨਕਾਰ ਰਹੇ ਹਾਂ। ਯਾਦ ਰੱਖੀਏ,ਸਾਡੇ ਭੱਵਿਖ ਦੇ ਤਖ਼ਤ ਦੇ ਦੇ ਚਾਰੇ ਪੈਰ ਸਾਡੇ ਨੌਜਵਾਨਾਂ ਵੀਰਾਂ ਦੀ ਰੱਤ ਦੀ ਰੰਗਤ ਨਾਲ ਰੰਗੀਨ ਨੇ। ਪਤਾ ਨਹੀਂ ਸਾਡੇ ਅੰਦਰ ਬੈਠਾ ਪੰਥਕ ਜਜ਼ਬਾ ਕਿਉਂ ਨਹੀਂ ਜਾਗਦਾ। ਸ਼ਾਇਦ ਹਉਮੈਂ ਅਤੇ ਅਹੰਕਾਰ ਦੇ ਨਸ਼ੇ ਵਿਚ ਪੰਥਕ ਸਿਧਾਂਤ ਭੁਲਾ ਬੈਠੇ ਹਾਂ......।ਪਰ ਜਿਸ ਮੌਸਮ ਨੂੰ ਤੁਸੀਂ ਬਹਾਰ ਸਮਝੀ ਬੈਠੇ ਹੋ, ਉਹ ਮੌਸਮੇ ਖ਼ਿਜ਼ਾਂ ਹੈ, ਕਿਸੇ ਅਦੀਬ ਦਾ ਕਥਨ ਹੈ :

ਮੁਮਕਿਨ ਹੈ ਕਿ ਤੂੰ
ਜਿਸ ਕੋ ਸਮਝਤਾ ਹੈ ਬਹਾਰ,
ਔਰੋ ਕੀ ਨਿਗਾਹੋ ਮੇਂ
ਵੋ ਮੌਸਮ ਹੋ ਖ਼ਿਜ਼ਾਂ ਕਾ।

ਰਾਮ ਰੌਣੀ ਦੇ ਕਿਲ੍ਹੇ ਅੰਦਰੋਂ ਸਿੰਘਾਂ ਦੇ ਸ਼ਹੀਦੀ ਜੈਕਾਰੇ ਦੀ ਗੂੰਜ ਨੇ ਸ੍ਰ. ਰਾਮਗੜ੍ਹੀਆ ਨੂੰ ਝੰਜੋੜ ਕੇ ਰੱਖ ਦਿੱਤਾ। ਪਰੰਤੂ ਤੁਹਾਡੇ ਹਿਰਦੇ ਤਾਂ ਪਤਾ ਨਹੀਂ ਕਿਸ ਮਿੱਟੀ ਦੇ ਬਣੇ ਹੋਏ ਹਨ ਜਿਨ੍ਹਾਂ ਨੂੰ ਨਾ ਤਾਂ 84 ਦਾ ਘੱਲੂਘਾਰਾ ਹਲੂਣ ਰਿਹਾ ਹੈ, ਨਾਂ ਦਿੱਲੀ ਦਾ ਕਤਲੇਆਮ, ਨਾਂ ਸਿੰਘਾ ਨੂੰ ਫਾਂਸੀਆਂ ਉਪਰ ਚਾੜ੍ਹ ਦੇਣ ਦੇ ਸਰਕਾਰੀ ਹੁਕਮ ਅਤੇ ਹੀ ਹਰ ਰੋਜ਼ ਦੇਹਧਾਰੀਆਂ ਵਲੋਂ ਕੀਤੇ ਜਾ ਰਹੇ ਪੰਥਕ ਸਿਧਾਂਤਾਂ ਉਪਰ ਹਮਲੇ ? ਤੁਹਾਡੇ ਪੰਥਕ ਜਜ਼ਬਾਤ ਕੋਈ ਹਰਕਤ ਕਿਉਂ ਨਹੀਂ ਵਿਖਾ ਰਹੇ? ਛੋਟੇ ਜਿਹੇ ਜਥੇਬੰਦਕ ਨਾਵਾਂ ਖਾਤਰ ਤਾਂ ਤੁਸੀਂ ਗੁਰਮਤਿ ਸਿਧਾਂਤਾਂ ਨੂੰ ਵੀ ਛਿੱਕੇ 'ਤੇ ਟੰਗ ਦਿੱਤਾ।

ਸ੍ਰ. ਜੱਸਾ ਸਿੰਘ ਗੁਰਮਤਿ ਦੇ ਇਸ ਸਿਧਾਂਤ-ਤੋਂ ਭਲੀ ਭਾਂਤ ਜਾਣੂ ਸੀ ਕਿ 'ਗੁਰੂ ਪੰਥ' ਤਾਂ 'ਗੁਰੂ ਗ੍ਰੰਥ' ਦੀ ਤਾਬਿਆ-ਹੀ ਸੋਭਦਾ ਹੈ ਪਰ ਤੁਸੀ ਇਹ ਸਭ ਕੁਝ ਕਿਉਂ ਭੁੱਲ ਗਏ ਹੋ? ਗੁਰੂ ਪਾਤਸ਼ਾਹ ਦੇ ਮਹਾਨ ਸੰਦੇਸ਼ 'ਸ਼ਸ਼ਤਰ ਕੇ ਅਧੀਨ ਹੈ ਰਾਜ' ਪਰ ਤੁਸੀਂ ਤਾਂ ਲੱਗਦਾ ਹੈ

ਕਿ ਅਖਬਾਰੀ ਸੁਰਖ਼ੀਆਂ ਦੇ ਸ਼ਿੰਗਾਰ ਹੀ ਬਣ ਗਏ ਹੋ? ਜਦੋਂ ਮੈ ਰਵਾਇਤੀ ਅਕਾਲੀਆਂ ਨੂੰ ਵੇਖਦਾ ਹਾਂ ਤਾਂ ਅਕਸਰ ਸੋਚਦਾਂ ਹਾਂ ਉਹ ਤਾਂ ਹੁਣ ਰਾਜ ਸੱਤਾ ਦੀ ਪ੍ਰਾਪਤੀ ਵਾਸਤੇ ਹਵਨ ਕਰਵਾਉਂਦੇ ਹਨ, ਮੰਦਰਾਂ ਦੇ ਟੱਲ ਖੜਕਾਉਂਦੇ ਹਨ, ਗੁੱਟਾਂ ਤੇ ਮੋਢਿਆਂ 'ਤੇ ਮੰਤਰ ਯੁਕਤ ਧਾਗੇ ਬੰਨਦੇ ਹਨ, ਪਰ ਤੁਸੀਂ ਉਹਨਾਂ ਦਾ ਬਦਲ ਕਿਉਂ ਨਹੀਂ ਬਣ ਸਕੇ ਉਹ ਤਾਂ ਗੁਰਮਤਿ ਵਿਚਾਰਧਾਰਾ ਦਾ ਤਿਆਗ ਕਰ ਚੁੱਕੇ ਹਨ ਤੁਸੀਂ ਤਾਂ ਆਪਣੇ ਆਪ ਨੂੰ ਗੁਰਮਤਿ ਵਿਚਾਰਧਾਰਾ ਦੇ ਪਾਂਧੀ ਸਮਝਦੇ ਹੋ?

ਕਿਤੇ ਸ੍ਰ. ਜੱਸਾ ਸਿੰਘ ਦੀ ਦੂਰ-ਅੰਦੇਸ਼ੀ ਤੋਂ ਕੁਝ ਸਬਕ ਲਵੋ, ਸਿੰਘਾਂ ਨੂੰ ਮੁਸੀਬਤ ਵਿਚ ਪਏ ਵੇਖ ਕੇ ਸ੍ਰ. ਜੱਸਾ ਸਿੰਘ ਨੇ, ਮੁਗਲਾਂ ਦਾ ਸਾਥ ਛੱਡ ਕੇ ਲਾੜੀ ਮੌਤ ਨੂੰ ਵਿਆਹੁਣ ਤੇ ਸਿੰਘਾਂ ਨਾਲ ਰਲ ਕੇ ਸ਼ਹਾਦਤ ਪ੍ਰਾਪਤ ਕਰਨ ਨੂੰ ਤਰਜੀਹ ਦਿੱਤੀ ਸ੍ਰ. ਜੱਸਾ ਸਿੰਘ ਨੇ ਰਾਮ ਰੌਣੀ ਦੇ ਸਾਕੇ ਸਮੇਂ ਇਕ ਅਹਿਮ ਮਿਸਾਲ ਪੇਸ਼ ਕੀਤੀ ਸੀ, ਦੂਰ-ਅੰਦੇਸ਼ ਜਰਨੈਲ ਨੇ ਵਾਚਿਆ ਕਿ ਏਕਤਾ ਸਮੇਂ ਦੀ ਮੁੱਖ ਲੋੜ ਹੈ ਤਾਂ ਆਪ ਹੀ ਏਕਤਾ ਵਾਸਤੇ, ਬਿਨਾਂ ਸ਼ਰਤ ਪਹਿਲ ਕੀਤੀ :

ਜੱਸਾ ਸਿੰਘ ਨੇ ਲਿਖੀ ਅਰਦਾਸ।
ਬੰਧ ਤੀਰ ਘੱਲੀ ਸਿੰਘਨ ਪਾਸ।

(ਰਤਨ ਸਿੰਘ 'ਭੰਗੂ' ਪੰ: ਪ੍ਰ:)

ਕਿਲ੍ਹੇ ਦੇ ਅੰਦਰਲੇ ਸਿੰਘਾਂ ਨੇ ਸ੍ਰ. ਜੱਸਾ ਸਿੰਘ ਦੀ ਬੇਨਤੀ ਨੂੰ ਪ੍ਰਵਾਨ ਕੀਤਾ ਕਿਉਂਕਿ ਗੁਰਸਿੱਖੀ ਪ੍ਰੇਮ ਵਿਚ ਗੜੁੰਦ ਜਾਣਦੇ ਸਨ ਕਿ ਮੁੱਖ ਦੁਸ਼ਮਣ ਨਾਲ ਸਿੱਝਣ ਵਾਸਤੇ ਇਕੱਤਰ ਹੋਣਾ ਸਮੇਂ ਦੀ ਜ਼ਰੂਰਤ ਹੈ। ਪਰ ਜ਼ਰਾ ਆਪਣੇ ਵੱਲ ਧਿਆਨ ਮਾਰੋ, ਤੁਸੀਂ ਇਕੱਠੇ ਹੋਣਾ ਤਾਂ ਕਿਤੇ ਰਿਹਾ,ਕਿਸੇ ਨੂੰ ਵੇਖ ਕੇ ਵੀ ਰਾਜ਼ੀ ਨਹੀਂ। ਤੁਹਾਡੀ ਫੁੱਟ ਦਾ ਫ਼ਾਇਦਾ ਤੁਹਾਡੇ ਦੁਸ਼ਮਣਾਂ ਨੇ ਖ਼ੂਬ ਉਠਾਇਆ ਹੈ। ਇਕ ਧਿਰ ਤੁਹਾਨੂੰ ਬਾਹਰੋਂ ਜ਼ਖਮੀ ਕਰ ਰਹੀ ਹੈ ਤੇ ਦੂਸਰੀ ਤੁਹਾਨੂੰ ਅੰਦਰੋਂ-ਅੰਦਰੀਂ ਖੋਖਾ ਕਰ ਰਹੀ ਹੈ। ਤੁਹਾਡੀ ਫੁੱਟ ਦੇ ਕਈ ਫ਼ਲ ਤੁਸੀਂ ਚਖ ਚੁੱਕੇ ਹੋ। ਪਿਛਲੇ ਸਮੇਂ ਜੋ ਕੁਝ ਵਾਪਰਿਆ ਉਸ ਨੂੰ ਲਿਖਦਿਆਂ ਕਲਮ ਵੀ ਖ਼ੂਨ ਦੇ ਹੰਝੂ ਕੇਰਦੀ ਹੈ। ਜੇਲ੍ਹਾਂ ਵਿਚ ਕੌਮ ਦੀ ਜਵਾਨੀ ਅਜੇ ਵੀ ਰੋਲੀ ਜਾ ਰਹੀ ਹੈ।

ਜ਼ਰਾ ਖਿਆਲ ਕਰੋ ਸੂਝ-ਬੂਝ ਨਾਲ ਆਪਣੀ ਕਾਰਜ ਵਿਉਂਤ ਲਾਗੂ ਕਰਕੇ ਸੰਘ ਵਰਗੀਆਂ ਫਿਰਕੂ ਜਥੇਬੰਦੀਆਂ ਕੌਮ ਲਈ ਇਕ ਚੁਣੌਤੀ ਦੇ ਰੂਪ ਵਿਚ ਉਭਰ ਰਹੀਆਂ ਹਨ।ਸਰਕਾਰੀ ਮੀਡੀਆ ਤੁਹਾਡੀ ਵੱਖਰੀ ਹਸਤੀ ਦਾ ਵੈਰੀ ਬਣਿਆ ਬੈਠਾ ਹੈ। ਤੁਹਾਨੂੰ ਬਹੁਗਿਣਤੀ ਹਾਕਮ ਕੌਮ ਦਾ ਇਕ ਅੰਗ ਦੱਸਿਆ ਜਾ ਰਿਹਾ ਹੈ। ਗੁਰੂ ਸਾਹਿਬਾਨ ਨੂੰ ਸਨਾਤਨ ਧਰਮੀ ਕਿਹਾ ਜਾ ਰਿਹਾ, ਗੁਰਬਾਣੀ ਦੇ ਅਰਥੋ-ਅਨਰਥ ਕਰਕੇ ਛਾਪੇ ਜਾ ਰਹੇ ਹਨ, ਸਕੂਲੀ ਪੁਸਤਕਾਂ ਵਿਚ ਸਾਡੇ ਮਾਣ ਮੱਤੇ ਇਤਿਹਾਸ ਨੂੰ ਮਨਘੜਤ ਰੰਗਤ ਦੇ ਕੇ ਛਾਪਿਆ ਜਾ ਰਿਹਾ ਹੈ, ਪਰ ਤੁਸੀਂ ਆਪਣੀ ਤਾਕਤ ਇਨ੍ਹਾਂ ਪੰਥ ਵਿਰੋਧੀਆਂ ਦੇ ਮੁਕਾਬਲੇ ਆਪਣਾ ਤਾਣ ਵਰਤਣ ਤੋਂ ਕਿਨਾਰਾਕਸ਼ੀ ਕਰਕੇ ਆਪਣਾ ਸਾਰਾ ਬਲ ਆਪਸੀ ਲੜਾਈ ਵਿਚ ਖਰਚ ਰਹੇ ਹੋ। ਏਕਤਾ

ਸਮੇਂ ਦੀ ਮੁੱਖ ਲੋੜ ਹੈ, ਪਰੰਤੂ ਤੁਸੀਂ ਸ਼ਰਤਾਂ ਹੀ ਅਜਿਹੀਆਂ ਰੱਖਦੇ ਹੋ ਕਿ ਨਾ ਨੌਂ ਮਣ ਤੇਲ ਹੋਵੇ ਤੇ ਨਾ ਰਾਧਾ ਨੱਚੇ। ਕਈ ਵਾਰ ਇੰਝ ਲਗਦਾ ਹੈ ਕਿ ਜਿਵੇਂ ਆਪੇ ਦੇ ਹੰਕਾਰ ਨੇ ਤੁਹਾਡੀ ਪੰਥਕ ਸੋਚ ਨੂੰ ਘੁਣ ਦੀ ਤਰ੍ਹਾਂ ਖਾ ਲਿਆ ਹੈ।ਪਰ ਯਾਦ ਰੱਖੀਓ :

ਜਿਨ ਬੁਤੋਂ ਮੇਂ ਆ ਜਾਤੀ ਹੈ ਖ਼ੁਦਾਈ,
ਵੋ ਬੁਤ ਤੋੜ ਦੀਏ ਜਾਤੇ ਹੈਂ।

ਕੌਮੀ ਆਜ਼ਾਦੀ ਦਾ ਮਸਲਾ ਇਕ ਨਵਾਂ ਮੁਹਾਜ਼ ਬਣ ਕੇ ਤੁਹਾਡੇ ਸਾਹਮਣੇ ਦਰਪੇਸ਼ ਹੈ। ਜੇ ਸੂਝ-ਬੂਝ ਤੇ ਇਮਾਨਦਾਰੀ ਤੋਂ ਕੰਮ ਨਾ ਲਿਆ ਤਾਂ ਪਛਤਾਵਾ ਝੋਲੀ ਪਵੇਗਾ। ਜੇਕਰ ਸ੍ਰ.ਜੱਸਾ ਸਿੰਘ ਅਜਿਹੀ ਸੂਝ-ਬੂਝ ਦਾ ਪ੍ਰਗਟਾਵਾ ਨਾ ਕਰਦੇ ਤਾਂ ਸ਼ਾਇਦ ਸਿੱਖਰਾਜ ਦਾ ਤਸੱਵਰ ਕਰਨਾ ਕਠਿਨ ਸੀ। ਜੇ ਤੁਸੀਂ ਦਿਆਨਤਦਾਰੀ ਨਾਲ ਪੰਥਕ ਹਿੱਤਾਂ ਦਾ ਖਿਆਲ ਰੱਖੋਗੇ, ਰਾਜਸੀ ਆਜ਼ਾਦੀ ਆਪ ਜੀ ਦੇ ਪੈਰ ਚੁੰਮੇਗੀ। ਤੁਹਾਡੀ ਫੁੱਟ ਦੀ ਅਪਾਰ ਕਿਰਪਾ ਸਦਕਾ ਅਧੋਗਤੀ ਦਾ ਸ਼ਿਕਾਰ ਹੋਈ ਕੌਮ ਦੀ ਬੇੜੀ ਮੰਝਧਾਰ ਵਿਚ ਹੈ। ਏਕਤਾ ਦਾ ਰਾਹ ਚੁਣੋਗੇ ਤਾਂ ਸਾਰੀਆਂ ਮੁਸ਼ਕਿਲਾਂ ਹੱਲ ਹੋ ਜਾਣਗੀਆਂ ਗੁਰੂ ਦੇ ਆਸਰੇ ਨਾਲ ਮਾਯੂਸੀਆਂ ਨੂੰ ਮੁਸਕਾਨ ਵਿਚ ਬਦਲਦਿਆਂ ਘੜੀ ਨਹੀਂ ਲੱਗਦੀ।ਸਮੇਂ ਦੀ ਲੋੜ, 'ਗ੍ਰੰਥ ਦੀ ਤਾਬਿਆ ਪੰਥ' ਹੈ। ਨਿੱਜੀ ਰੰਜਸ਼ਾਂ, ਸੌੜੇ ਸਿਆਸੀ ਹਿੱਤਾਂ ਦੇ ਲੋਭ-ਲਾਲਚ ਤੋਂ ਉਪਰ ਉਠ ਕੇ ਸੋਚੋਗੇ ਤਾਂ ਦਰਪੇਸ਼ ਮੁਸ਼ਕਿਲਾਂ ਦਾ ਹੱਲ ਨਿਕਲ ਆਵੇਗਾ। ਸ੍ਰ. ਜੱਸਾ ਸਿੰਘ ਆਹਲੂਵਾਲੀਆ ਤੇ ਸ੍ਰ. ਜੱਸਾ ਸਿੰਘ ਰਾਮਗੜ੍ਹੀਆ ਦੀ ਏਕਤਾ ਨੇ ਮੁਗਲ ਫੌਜਾਂ ਨੂੰ ਮੈਦਾਨ ਛੱਡਣ ਲਈ ਬੇਵੱਸ ਕਰ ਦਿੱਤਾ ਸੀ। ਕਰਤਾ 'ਪੰਥ ਪ੍ਰਕਾਸ਼' ਲਿਖਦਾ ਹੈ :

ਜਬ ਜੱਸਾ ਸਿੰਘ ਅੰਦਰ ਵੜਾ ਤੁਰਕਨ ਸਿਰ ਜਨੁ ਪਾਣੀ ਪੜਾ।

ਇਕੱਠੇ ਹੋ ਕੇ ਹੀ ਕੌਮੀ ਹਿੱਤਾਂ ਦੀ ਰਾਖੀ ਕੀਤੀ ਜਾ ਸਕਦੀ ਹੈ। ਗੁਰੂ ਆਸ਼ੇ ਅਨੁਸਾਰ ਗੁਰੂ ਦਾ ਲੜ ਫੜੋਗੇ ਤਾਂ ਫਤਹਿ ਪੈਰ ਚੁੰਮੇਗੀ। ਕੌਮੀ ਹਿੱਤਾਂ ਵਾਸਤੇ ਜੂਝਣ ਵਾਲੇ ਹੀ ਕੌਮੀ ਨਾਇਕ ਹੁੰਦੇ ਹਨ। ਤੇਜਾ ਸਿੰਹੁ, ਲਾਲ ਸਿੰਹੁ ਨੂੰ ਗਦਾਰਾਂ ਦਾ ਰੁਤਬਾ ਹੀ ਮਿਲਦਾ ਹੈ। ਸੋ ਗੁਰੂ ਪਾਤਸ਼ਾਹ ਦੀ ਸ਼ਰਨ 'ਚ ਆਵੋਗੇ ਤਾਂ ਗੁਰੂ ਪਾਤਸ਼ਾਹ ਸ਼ਰਨ ਆਏ ਦੀ ਲਾਜ ਜ਼ਰੂਰ ਰੱਖਣਗੇ :

ਹੋਇ ਇਕਤ੍ਰ ਮਿਲਹੁ ਮੇਰੇ ਭਾਈ
ਦੁਬਿਧਾ ਦੂਰਿ ਕਰਹੁ ਲਿਵ ਲਾਇ॥

ਕੌੜੀਆ ਕੁਸੈਲੀਆਂ ਲਈ ਖ਼ਿਮਾਂ ਮੰਗਦਾ ਹੋਇਆ ਆਪ ਜੀ ਦੀ ਚੜ੍ਹਦੀ ਕਲਾ ਵੇਖਣ ਦਾ ਚਾਹਵਾਨ

ਜੇ ਸਮਝੋ ਤਾਂ ਤੁਹਾਡਾ
—ਡਾ: ਸੁਖਪ੍ਰੀਤ ਸਿੰਘ ਉਦੋਕੇ

☯ ☯ ☯

## (ਵਿਅੰਗ)

ਅੱਜ ਦੀ ਗੱਲ ਹੈ.................
ਇਕ ਮਾਈ ਦਵਾਈ ਲੈਣ ਆਈ,
ਚਿੱਟਾ ਸੂਟ ਤੇ ਪੀਲੀ ਸੁੱਥਣ ਪਾਈ।
ਕਹਿੰਦੀ ਚਿੱਤ ਘਾਊਂ ਮਾਊਂ ਕਰਦਾ ਹੈ,
ਨਾਲੇ ਮੱਥਾ ਰਹਿੰਦਾ ਠਰਦਾ ਹੈ।
ਰਹਿੰਦਾ ਕਾਲਜਿਓਂ ਉਠਦਾ ਸੇਕ ਬੜਾ,
ਹੱਥ ਲਾ ਕੇ ਕਾਲਜਾ ਵੇਖ ਜਰਾ।
ਜਦੋਂ ਲਾ ਕੇ ਗੱਲਾਂ ਨੂੰਹ ਕਰਦੀ ਹੈ,
ਮੇਰੀ ਸੂਈ ਬਲੱਡ ਦੀ ਚੜ੍ਹਦੀ ਹੈ।
ਅੱਖੋਂ ਹੁਣ ਦਿਸਦਾ ਔਖਾ ਹੈ,
ਪਰ ਸੁਪਨੇ,'ਚ ਦਿਸਦਾ ਚੋਖਾ ਹੈ।
ਕੰਨਾਂ ਵਿੱਚ ਸਾਂਅ-ਸਾਂਅ ਘੁਣਦੀ ਹੈ,
ਪਰ ਨੂੰਹ ਦੀ ਚੁਗਲੀ ਸੁਣਦੀ ਹੈ।
ਟੂਟੀ ਲਾ ਕੇ ਗੋਡੇ ਵੇਖ ਜਰਾ,
ਪਿੰਨੀਆਂ ਵਿਚੋਂ ਨਿਕਲੇ ਸੇਕ ਬੜਾ।
ਮੈਂ ਲੱਕ ਪੀੜ ਤੋ ਤੰਗ ਬੜੀ,
ਨਾਲੇ ਦੁਖਦੀ ਰਹਿੰਦੀ ਟੰਗ ਮੇਰੀ।

ਮੈ ਜਦੋਂ ਬੀਬੀ ਨੂੰ ਪੁਛਿਆ ਕਿ ਬੀਬੀ ਇਹ ਬੀਮਾਰੀ ਕਦੋਂ ਦੀ ਸ਼ੁਰੂ ਹੋਈ ਤਾਂ ਬੀਬੀ ਨੇ ਜਵਾਬ ਦਿੱਤਾ

ਮੈਨੂੰ ਨਾਗ ਤਾਪ ਦਾ ਲੜਿਆ ਸੀ,
ਮੈਂ ਪੁਛਿਆ ਬੁਖਾਰ ਕਦੋਂ ਚੜਿਆ ਸੀ?
ਕਹਿੰਦੀ ਜਦੋਂ ਬਾਪੂ ਤੇਰਾ ਮਰਿਆ ਸੀ।
ਮੈ ਕਿਹਾ, ਬਾਪੂ ਕਦੋਂ ਮਰਿਆ ਸੀ?
ਕਹਿੰਦੀ, ਜਦੋਂ ਝੋਟਾ ਕੁਰਲੀ 'ਚ ਚੜਿਆ ਸੀ।
ਮੈ ਕਿਹਾ ਝੋਟਾ ਖੁਰਲੀ 'ਚ ਕਦੋਂ ਚੜਿਆ ਸੀ?

ਕਹਿੰਦੀ ਜਦੋਂ ਵਿਹੜੇ 'ਚ ਪਾਣੀ ਵੜਿਆ ਸੀ।
ਮੈਂ ਕਿਹਾ ਵਿਹੜੇ 'ਚ ਪਾਣੀ ਕਦੋਂ ਵੜਿਆ ਸੀ?
ਕਹਿੰਦੀ ਜਦੋਂ ਮੀਂਹ ਵੱਡਾ ਵਰ੍ਹਿਆ ਸੀ।
ਮੈਂ ਕਿਹਾ ਮੀਂਹ ਵੱਡਾ ਕਦੋਂ ਵਰ੍ਹਿਆ ਸੀ?
ਕਹਿੰਦੀ ਭਾਦੋਂ ਦਾ ਪਹਿਲਾ ਦਿਨ ਸੀ,
ਦਿਨੇਂ ਮੀਂਹ ਤੇ ਰਾਤ ਨੂੰ ਕਿਣ ਮਿਣ ਸੀ।

ਹੁਣ ਤੁਸੀਂ ਆਪੇ ਹੀ ਅੰਦਾਜਾ ਲਗਾ ਲਓ ਕਿ ਉਸ ਦਿਨ ਕਿਹੜਾ ਦਿਨ ਸੀ........ ਬੱਸ ਪਿੰਡ ਦੀਆਂ ਕੁਝ ਬੀਬੀਆਂ ਇਸੇ ਤਰਾਂ ਹੀ ਬੀਮਾਰੀ ਦੱਸਦੀਆਂ ਹਨ।

# ਬਾਜਾਂ ਵਾਲਿਆ

ਬਾਜਾਂ ਵਾਲਿਆ ਨਿਘੜੀ ਗੋਦ ਤੇਰੀ,ਬੈਠ ਕੇ ਅਰਜ ਕਰਾਂ ਇਕ ਗੱਲ ਬਾਰੇ।
ਫੇਸ ਬੁੱਕ 'ਤੇ ਖ਼ੂਨ ਤੇਰਾ ਰੋਜ ਵੰਡਦੇ,ਇਹਨਾਂ ਨੂੰ ਆਵੇ ਸੁਮੱਤ ਕਿਸੇ ਹਲ ਬਾਰੇ।

ਗੰਗੂ ਬਾਮ੍ਹਣ ਦਾ ਸਾਥ ਹੁਣ ਸਿੰਘ ਦਿੰਦੇ,ਭੁੱਲ ਗਏ ਸਰਹੰਦ ਦੇ ਸੱਲ ਬਾਰੇ।
ਕਿਰਤ ਛੱਡ ਕੇ,ਹਰਾਮ ਦਾ ਖਾਣ ਪੈਸਾ,ਚੁੱਪ ਨੇ ਨਾਨਕ ਦੇ ਚਲਾਏ ਹੱਲ ਬਾਰੇ।

ਜੇਕਰ ਕਰੋ ਰੰਗੀਲੇ ਗਾਂਧੀ ਦੀ ਗੱਲ,ਧਮਕੀ ਦਿੰਦੇ ਨੇ ਖਿਚਣ ਨੂੰ ਖੱਲ ਬਾਰੇ।
ਫੇਸ ਬੁੱਕ 'ਤੇ ਖ਼ੂਨ ਤੇਰਾ ਰੋਜ ਵੰਡਦੇ,ਇਹਨਾਂ ਨੂੰ ਆਵੇ ਸੁਮੱਤ ਕਿਸੇ ਹਲ ਬਾਰੇ।

ਵਿੱਚ ਵਿਦੇਸ਼ਾਂ ਖੁਸਰਿਆਂ ਵਾਂਗ ਲੜਦੇ,ਨਹੀਂ ਸੋਚਦੇ ਅਣਖ ਦੀ ਗੱਲ ਬਾਰੇ।
ਮੋਨੇ ਘੋਨਿਆਂ ਕੋਲੋ ਕੁੱਟ ਖਾਂਦੇ ਨੇਂ,ਵੱਟਾ ਲਾਉਂਦੇ ਸਿੰਘਾਂ ਦੀ ਅੱਲ ਬਾਰੇ।

ਮੈਂ ਤਾਂ ਚੁੱਪ ਹਾਂ ਪਾਤਸ਼ਾਹ ਸੋਚ ਕੇ ਇਹ,ਮੈ ਤਾਂ ਲਿਖਣਾ ਕੌਮ ਦੇ ਕੱਲ੍ਹ ਬਾਰੇ।
ਇਹਨਾਂ ਚਿੱਕੜ 'ਚ ਹੱਥ ਹੀ ਮਾਰਨੇ ਨੇ,ਅਸੀਂ ਸੋਚਣਾ ਹੈ ਨਿਰਮਲ ਜਲ ਬਾਰੇ।

ਇਹਨਾਂ ਰੋਜ਼ ਹੀ ਰੋਕਾਂ ਲਾਉਣੀਆਂ ਨੇ,ਅਸੀਂ ਸੋਚਣਾਂ ਲਾਉਣ ਲਈ ਠੱਲ ਬਾਰੇ।
'ਸੁਖ' ਅੱਜ ਮਰਜੂ ਜਾਂ ਕੱਲ੍ਹ ਮਰਜੂ,ਤੁਸੀ ਸੋਚ ਲਉ ਆਪਣੇ ਕੱਲ੍ਹ ਬਾਰੇ।

# ਤਿਲਕਧਾਰੀ ਨੂੰ

ਜਦੋਂ ਮੈਂ ਤੇਰੇ ਤਿਲਕਧਾਰੀ ਮੱਥੇ ਦੀਆਂ ਤਿਊੜੀਆਂ,
ਚਿੱਟੀ ਧੋਤੀਗਲ ਜੰਞੂ ਤੇ ਆਕੜੀ ਹੋਈ ਹੰਕਾਰੀ ਬੋਦੀ ਨੂੰ ਵੇਖਦੈਂ।

ਮੇਰੇ ਜ਼ਿਹਨ ਵਿੱਚ ਕਈ ਸਦੀਆਂ ਦੀ ਤਵਾਰੀਖ਼ ਘੁੰਮਦੀ ਹੈ,
ਗੋਦੀ'ਚੋ ਗਏ ਲਾਲ ਤੇ ਕਦੀ ਸੁੰਞੀ ਹੋਈ ਗੋਦੀ ਨੂੰ ਵੇਖਦੈਂ।

ਤੇਰੀ ਮਕਾਰੀ,ਧੋਖੇਬਾਜੀ ਤੇ ਗਦਾਰੀ ਯਾਦ ਆਉਂਦੇ ਨੇ,
ਮੰਜ਼ਰ .ਦੀਵਾਰ-ਏ-ਸਰਹੰਦ ਦੇ ਮੈਨੂੰ ਅਕਸਰ ਸਤਾਉਂਦੇ ਨੇ।
ਮੈਂ ਅਕਸਰ ਸੋਚਦੈਂ ਤੂੰ ਆਦਿ ਤੋਂ ਹੀ ਕਾਇਰ ਤੇ ਮਕਾਰ ਸੀ,
ਫਿਰ ਹੁਣ ਕਿਊਂ ਏਨਾ ਹੋ ਗਿਆ ਹਿੰਸਕ ਤੇ ਕਰੂਰ ਹੈ?

ਫਿਰ ਮੈਂ ਆਪਣੇ ਲਹੂ ਰੱਤੇ ਇਤਿਹਾਸ ਦੇ ਪੰਨੇ ਫਰੋਲਦਾ,
ਹਾਂ ਜਿਸ ਵਿੱਚ ਤੇਰੇ ਇਖ਼ਲਾਕ ਦਾ ਜ਼ਿਕਰ ਭਰਪੂਰ ਹੈ।

ਪਰਤ ਦਰ ਪਰਤ ਰਾਜ ਖੁਲਦੇ ਨੇ ਤੇਰੇ ਅਤੀਤ ਦੇ,
ਭਗਵੇਂ ਤਿਲਕ ਦੀ ਕੁੱਖ ਤੇ ਗਜਨੀ ਦਾ ਅਸਰ ਜਰੂਰ ਹੈ।

ਪੜਿਆ ਕਿ ਕੂੰਜਾਂ ਤੁਹਾਡੀਆਂ ਮੁਗਲ ਸ਼ਿਕਰੇ ਲੁੱਟਦੇ ਰਹੇ,
ਸੇਜਾਂ ਤੇ ਨਸ਼ਰ ਕਰਕੇ ਖੰਭ ਇੱਜਤ ਦੇ ਪੁੱਟਦੇ ਰਹੇ।

ਸ਼ਾਇਦ ਕਿਸੇ ਕੂੰਜ ਨੂੰ ਛਡਾਉਣ ਵਿੱਚ ਸਿੰਘ ਪਛੜ ਗਏ ਹੋਣ,
ਉਸੇ ਹੀ ਸਮੇਂ ਸੇਜ ਤੇ ਕੁੱਝ ਚੰਨ ਚੜ੍ਹ ਗਏ ਹੋਣ।

ਮੈਨੂੰ ਤਾਂ ਕਦੀਂ ਇੰਝ ਲਗੇ ਉਸੇ ਦੇਰੀ ਦਾ ਨਤੀਜਾ ਹੈ,
ਤਾਂ ਹੀ ਦੋਗਲਾ ਕਿਰਦਾਰ ਹੈ,ਅਤੇ ਹਰ ਸਾਕ ਪੇਚੀਦਾ ਹੈ।

ਸ਼ਾਇਦ ਤਾਂ ਹੀ ਤਾਂ ਕੋਈ...............ਪਿਤਾ ਹੈ,......
ਚਾਚਾ ਕੋਈ.........................ਮਾਂ ਅਤੇ ਕੋਈ ਭਤੀਜਾ ਹੈ।

# ਵਰਤ

ਕੀਤਾ ਫੋਨ ਬੰਤੋ ਨੇ ਮੱਘਰ ਨੂੰ, ਮੈਂ ਯਾਦ ਤੈਨੂੰ ਬੜਾ ਕਰਦੀ ਆਂ।
ਤੂੰ ਨਿੱਤ ਟਰੱਕ ਤੇ ਲਵੇਂ ਝੂਟੇ, ਵੇ ਮੈਂ ਨਿਤ ਦਾ ਵਿਛੋੜਾ ਜਰਦੀ ਆਂ।

ਮੈਂ ਉਮਰ ਤੇਰੀ ਲਈ ਵਰਤ ਰਖਿਆ,ਮਹਾਂਮਾਈ ਅਗੇ ਜੋਦੜੀ ਕਰਦੀ ਆਂ।
ਛੇਤੀ ਮੁੜ ਕੇ ਆ ਜਾ ਵਤਨਾਂ ਨੂੰ,ਵਰਤ ਕਰਵਾ ਚੌਥ ਦਾ ਧਰਦੀ ਆਂ।

ਗੱਡੀ ਮੋੜ ਮੱਘਰ ਨੇ ਪਿੰਡ ਲਾਈ,ਲਹਿੰਦੇ ਆਥਣੇ ਘਰ ਵਿੱਚ ਆ ਵੜਿਆ।
ਬੰਤੋ ਕੂਤਰੀ ਵੈੜ੍ਹ ਵਾਂਗੂੰ ਫਿਰੇ ਭੱਜੀ, ਗੋਡੇ-ਗੋਡੇ ਉਹਨੂੰ ਚਾਅ ਚੜ੍ਹਿਆ।
ਮੇਟੈਲਿਕ ਚਿਹਰੇ ਤੇ ਪਊਡਰ ਇੰਝ ਥਪਿਆ,ਜਿਵੇਂ ਕਾਲੇ ਜਾਮਣ ਤੇ ਲੂਣ ਝੜਿਆ।
ਸੁੱਕੇ ਹੱਥਾਂ ਤੇ ਮਹਿੰਦੀ ਇੰਝ ਜਾਪੇ,ਜਿਵੇਂ ਪਿਪਲ ਦਾ ਸੁੱਕਾ ਪਤ ਝੜਿਆ।

ਬੁੱਲ ਲਾਲ,ਰੱਤ ਪੀਣੀ ਡਾਇਣ ਜਾਪੇ, ਜਿਵੇਂ ਕੁੱਤਾ ਹੱਡਰੋੜੀ ਵਿੱਚ ਵੜਿਆ।
ਪੈੱਗ ਲਾ ਕੇ ਮੱਘਰ ਜਦ ਘੂਕ ਸੁੱਤਾ,ਸਾਂਅ-ਸਾਂਅ ਦੀ ਆਵਾਜ ਸਤਾਉਣ ਲੱਗੀ।

ਅੱਖਾਂ ਖੋਲ ਕੇ ਵੇਖਿਆ ਜਦ ਉਸਨੇ,ਬੰਤੋ ਸਟੋਵ ਤੇ ਫੈਣੀਆਂ ਬਣਾਉਣ ਲੱਗੀ।
ਸਟੋਵ ਮਿੱਟੀ ਦੇ ਤੇਲ ਅਤੇ ਪੰਪ ਵਾਲਾ,ਜੋਰ ਲਗਾ ਕੇ ਗੈਸ ਵਧਾਉਣ ਲੱਗੀ।

ਗੁੱਸਾ ਚੜਿਆ ਮੱਘਰ ਨੂੰ ਕਹਿਣ ਲੱਗਾ, ਤੂੰ ਕਿਹੜਾ ਕਾਰਾ ਵਰਤਾਉਣ ਲੱਗੀ?
ਮੈਨੂੰ ਚਾਰ ਦਿਨਾਂ ਦਾ ਉਨੀਂਦਰਾ ਹੈ, ਤੂੰ ਸਿਰਹਾਣੇ ਸਟੋਵ ਜਲਾਉਣ ਲੱਗੀ।

ਗੱਲਾਂ ਸੁਣ ਕੇ ਬੰਤੋ ਬਣੀ ਚੰਡਿਕਾ, ਆਪਣਾ ਤਾਂਡਵ ਨਾਚ ਵਿਖਾਉਣ ਲੱਗੀ।
ਪਤੀਲਾ ਚੁੱਕ ਸਟੋਵ ਤੋ ਕਿਤੇ ਸੁਟਿਆ, ਬਰੱਸਟ ਗਾਲਾਂ ਦੇ ਉਹ ਵਰਾਉਣ ਲੱਗੀ।

ਕਹਿੰਦੀ ਆਫਰਿਆ ਆ ਕੇ ਲੜਦਾ ਹੈਂ,ਮੈਂ ਕੱਲ ਦੀ ਭੁੱਖ ਪਈ ਜਰਦੀ ਹਾਂ।
ਕੱਲ ਦੇ ਅੱਠ ਕੇਲੇ, ਛੇ ਸੇਬ ਖਾਧੇ, ਮੈਂ ਭੁੱਖ ਨਾਲ ਜਾਂਦੀ ਮਰਦੀ ਹਾਂ।

ਤੂੰ ਫੈਣੀਆਂ ਮੈਨੂੰ ਸਣਾਉਂਦਾਂ ਹੈਂ, 'ਮੈ ਤੇਰਾ ਹੀ ਸਿਆਪਾ ਕਰਦੀ ਹਾਂ।

# ਫੇਸਬੁਕ ਦਾ ਸਿੱਖ

ਇਕ ਵਾਰ ਦੀ ਗੱਲ ਹੈ ਕਿ ਮੈਂ ਚੰਡੀਗੜ੍ਹ ਤੋਂ ਵਾਪਸ ਆ ਰਿਹਾ ਸੀ ....ਰਸਤੇ ਵਿੱਚ ਰੁੱਕ ਕੇ ਇਕ ਢਾਬੇ ਉਪਰ ਬੈਠ ਕੇ ਚਾਹ ਪੀਣ ਲੱਗਾ ਤਾਂ ਉਥੇ ਬੱਬੂ ਮਾਨ ਦਾ ਗੀਤ ਲੱਗਾ ਹੋਇਆ ਸੀ.....ਵਾਹਿਗੁਰੂ ਦਾ ਖਾਲਸਾ ॥ ਵਾਹਿਗੁਰੂ ਦਾ ਖਾਲਸਾ...ਵਾਹਿਗੁਰੂ ਦਾ ਖਾਲਸਾ...........ਉਸ ਗੀਤ ਵਿੱਚ ਖਾਲਸੇ ਦੀਆਂ ਸਿਫਤਾਂ ਸੁਣ ਕੇ ਮੇਰਾ ਧਿਆਨ ਅੱਜ ਦੇ ਫੇਸਬੁਕ ਵਾਲੇ ਸਿੱਖ ਉਪਰ ਚਲਾ ਗਿਆ ਅਤੇ ਮੈਂ ਲਿਖਿਆ, ਕਿਉਂਕਿ ਸ਼ਾਇਦ ਮੇਰੇ ਵਰਗੇ ਭੇਖੀ ਫੇਸਬੁਕ ਉਪਰ ਜਿਆਦਾ ਹਨ ਅਤੇ ਸੰਜੀਦਾ ਬਹੁਤ ਘੱਟ ਹਨ,

ਜਿਸ ਦੇ ਮਨ ਅੰਦਰ ਹੈ ਬਿਖ,  
ਪਰ ਹੈ ਬਾਹਰੋਂ ਸਿਖੀ ਦਿੱਖ,  
ਉਹ ਹੈ ਫੇਸਬੁਕ ਦਾ ਸਿੱਖ  
ਫੇਸਬੁਕ ਦਾ ਸਿਖ ਓਏ......... ਫੇਸਬੁਕ ਦਾ ਸਿਖ ਓਏ.........  
ਗੱਲਾਂ ਫੇਕ ਆਈ.ਡੀ ਤੇ ਕਰਦਾ,  
ਅਪਣਾ ਨਾਮ ਦੱਸਣ ਤੋਂ ਡਰਦਾ,  
ਕੁੜੀਆ ਪਿੱਛੇ ਜਾਂਦਾ ਮਰਦਾ,  
ਗਾਣੇ ਫਿਲਮੀ ਲਾਈਕ ਹੈ ਕਰਦਾ,  
ਫੇਸਬੁਕ ਦਾ ਸਿਖ ਓਏ......... ਫੇਸਬੁਕ ਦਾ ਸਿਖ ਓਏ.........  
ਜੇ ਕੋਈ ਗੱਲ ਧਰਮ ਦੀ ਕਹਿੰਦਾ,  
ਅੱਗੋਂ ਵੱਢ ਖਾਣ ਨੂੰ ਪਇੰਦਾ,  
ਮਾਰ ਦੇਣ ਦੀ ਧਮਕੀ ਦੇਂਦਾ,  
ਚੈਨ ਨਾਲ ਵੀ ਫਿਰ ਨੀ ਬਹਿੰਦਾ,  
ਫੇਸਬੁਕ ਦਾ ਸਿਖ ਓਏ......... ਫੇਸਬੁਕ ਦਾ ਸਿਖ ਓਏ.........  
ਸ਼ੋਅ ਸਿੱਖ ਖੁਦ ਨੂੰ ਕਰਦਾ,  
ਫਿਰ ਰਾਸ਼ਟਰਵਾਦ ਤੇ ਅੜਦਾ,  
ਕਿੰਤੂ ਮਰਿਆਦਾ ਤੇ ਕਰਦਾ,  
ਪਰ ਹੈ ਫੋਨ ਦੱਸਣ ਤੋ ਡਰਦਾ,  
ਫੇਸਬੁਕ ਦਾ ਸਿਖ ਓਏ......... ਫੇਸਬੁਕ ਦਾ ਸਿਖ ਓਏ.........

ਕੋਈ ਅਖਵਾਵੇ ਜਤੀ ਸਤੀ,
ਪਰ ਹੈ ਸ਼ੈਅ ਬੜੀ ਕਪੱਤੀ,
ਦੇਵੇ ਲੋਕਾਂ ਤਾਂਈ ਮੱਤੀ,
ਪਰ ਨ੍ਹੀ ਅਕਲ ਆਪ ਨੂੰ ਰੱਤੀ,
ਫੇਸਬੁਕ ਦਾ ਸਿਖ ਓਏ......... ਫੇਸਬੁਕ ਦਾ ਸਿਖ ਓਏ.........
ਪੰਜਾਬੀ ਛੱਡ 'ਗਰੇਜੀ ਲਿਖਦਾ,
ਬਾਣੀ ਤੋਨ ਕੋਈ ਚੱਜ ਨ੍ਹੀ ਸਿਖਦਾ,
ਅੰਮ੍ਰਿਤ ਛੱਡ ਪੁਜਾਰੀ ਬਿਖ ਦਾ,
ਗੱਲ ਕਿਸੇ ਉਤੇ ਨ੍ਹੀ ਟਿਕਦਾ,
ਫੇਸਬੁਕ ਦਾ ਸਿਖ ਓਏ......... ਫੇਸਬੁਕ ਦਾ ਸਿਖ ਓਏ.........
ਕਦੀਂ ਨਿਤਨੇਮ ਨ੍ਹੀ ਕਰਦਾ,
ਪਰ ਹੈ ਦਸਮ ਗ੍ਰੰਥ ਤੋਂ ਲੜਦਾ,
ਰੋਜ ਹੈ ਚਾਅ  ਬਿਪਰ ਨੂੰ ਚੜਦਾ,
ਬੇੜਾ ਗਰਕ ਕੌਮ ਦਾ ਕਰਦਾ,
ਫੇਸਬੁਕ ਦਾ ਸਿਖ ਓਏ......... ਫੇਸਬੁਕ ਦਾ ਸਿਖ ਓਏ.........
ਉਦੋਂਕੇ ਵੀ ਉਨਾਂ ਚੋਂ ਇਕ ਹੈ ,
ਬੱਸ ਨਾਮਧਰੀਕ ਜਿਹਾ ਸਿੱਖ ਹੈ,
ਅੰਦਰੋਂ ਬਾਹਰੋਂ ਮਾੜੀ ਦਿੱਖ ਹੈ,
ਸਭ ਨੂੰ ਬੇਨਤੀ ਕਰਨ ਦੀ ਸਿੱਕ ਹੈ,
ਕਰ ਲਓ ਜੋਦੜੀ ਕਬੂਲ ਭਰਾਵੋ................ਜੁਲਾ ਗੁਲਾਮੀ ਦਾ ਲਾਹਵੋ.....



ਪੰਥਕ ਵਿਜ਼ਨ ਇੰਟਰਨੈਸ਼ਨਲ ਦੀ ਪੇਸ਼ਕਸ਼ ਅਤੇ ਡਾ: ਉਦੋਕੇ ਦੀ ਰਚਨਾ '**ਕੁੱਝ ਖ਼ਤ ਬਾਬੇ ਨਾਨਕ ਦੇ ਨਾਮ**' ਦਾ ਜੇਕਰ ਸਿੱਖ ਸਾਹਿਤਕ ਅਦਬ ਦੇ ਦਾਇਰੇ ਵਿੱਚ ਮੁਲਾਂਕਣ ਕੀਤਾ ਜਾਵੇ ਤਾਂ ਜਿਥੇ ਇਹ ਰਚਨਾ ਅਜੋਕੇ ਸਮੇਂ ਵਿੱਚ ਸਾਹਿਤ ਦੀ ਉੱਤਮ ਵੰਨਗੀ ਹੈ ਉਥੇ ਗੁਰਮਤਿ ਵਿਚਾਰਧਾਰਾ ਦੇ ਨਜ਼ਰੀਏ ਤੋਂ ਵੇਖੀਏ ਤਾਂ ਇਹ ਪੇਸ਼ਕਾਰੀ ਸਿੱਖ ਰਹਿਤ ਮਰਿਆਦਾ ਦੀ ਐਸੀ ਵਿਸਥਾਰਿਤ ਵਿਆਖਿਆ ਪ੍ਰਤੀਤ ਹੁੰਦੀ ਹੈ ਜਿਸ ਵਿੱਚ ਮੌਜੂਦਾ ਸਮੇਂ ਦੌਰਾਨ ਸਿੱਖ ਜੀਵਨ ਜਾਚ ਵਿੱਚ ਆ ਰਹੀਆਂ ਕੁਰੀਤੀਆਂ ਬਾਰੇ ਕਸਵੇਂ ਵਿਅੰਗਾਂ ਦੀ ਵਰਤੋਂ ਇਸ ਨੂੰ ਰੌਚਿਕ ਅਤੇ ਅਰਥ ਭਰਪੂਰ ਬਣਾਉਂਦੀ ਹੈ।

ਇਸ ਕਿਤਾਬ ਵਿੱਚ ਕੀਤੇ ਗਏ ਕਸਵੇਂ ਵਿਅੰਗਾਂ ਦੀ ਬੁਛਾੜ ਜਿਥੇ ਅਖੌਤੀ ਬਾਬਿਆਂ, ਸਾਧਾਂ, ਡੇਰੇਦਾਰਾਂ ਅਤੇ ਦੇਹਧਾਰੀਆਂ ਦੇ ਪਾਖੰਡ ਦਾ ਭਾਂਡਾ ਸ਼ਰੇ ਬਜ਼ਾਰ ਭੰਨਦੀ ਹੈ, ਉਥੇ ਆਮ ਸੰਗਤ ਵੀ ਇਹਨਾਂ ਪਾਖੰਡੀਆਂ ਦੇ ਫਰੋਲੇ ਹੋਏ ਖਿਦੋਆਂ ਵਿੱਚੋਂ ਨਿਕਲੀਆਂ ਲੀਰਾਂ ਤੋਂ ਭਲੀਭਾਂਤ ਜਾਣੂ ਹੋ ਸਕਦੀ ਹੈ।

ਇਸ ਪੇਸ਼ਕਾਰੀ ਦਾ ਅਹਿਮ ਇਕ ਪਹਿਲੂ ਤਾਂ ਇਹ ਹੈ ਕਿ ਕੁੱਝ ਬਹੁਤ ਹੀ ਗੰਭੀਰ ਵਿਸ਼ਿਆਂ ਉਪਰ ਭਾਵੇਂ ਬਹੁਤ ਹੀ ਸਖ਼ਤ ਸ਼ਬਦਾਵਲੀ ਵਾਲੇ ਵਿਅੰਗਾਂ ਦੀ ਵਰਤੋਂ ਕੀਤੀ ਗਈ ਹੈ ਪ੍ਰੰਤੂ ਵਿਅੰਗ ਵਿੱਚ ਵੀ ਗੰਭੀਰਤਾ ਦੇ ਮਿਆਰ ਨੂੰ ਕਾਇਮ ਰੱਖਿਆ ਗਿਆ ਹੈ ਅਤੇ ਦੂਸਰਾ ਹੈ ਰੌਚਿਕ ਲਫਜ਼ਾਂ ਦਾ ਪਾਠਕ ਦੀ ਸੁਰਤ ਅੰਦਰ ਸਹਿਜੇ ਹੀ ਸਮਾ ਜਾਣਾ ਅਤੇ ਲਿਖਤ ਦੇ ਵਹਾਅ ਨਾਲ ਸਮਰੂਪ ਹੋ ਜਾਣਾ।




ਇਸ ਪੇਸ਼ਕਾਰੀ ਲਈ ਡਾ: ਸੁਖਪ੍ਰੀਤ ਸਿੰਘ ਉਦੋਕੇ ਵਧਾਈ ਦਾ ਪਾਤਰ ਹੈ। ਵਾਹਿਗੁਰੂ ਅਕਾਲ ਪੁਰਖ ਕਲਮੀ ਸੇਵਾ ਲਈ ਹੋਰ ਬਲ ਅਤੇ ਬੁੱਧੀ ਬਖਸ਼ਿਸ਼ ਕਰੇ ਤਾਂ ਜੋ ਇਹ ਕਲਮ ਪੰਥ ਦੀ ਨਿਰੰਤਰ ਸੇਵਾ ਕਰਦੀ ਰਹੇ।

ਪੰਥਕ ਵਿਜ਼ਨ ਇੰਟਰਨੈਸ਼ਨਲ (ਆਸਟਰੇਲੀਆ) ਅਜਿਹੀਆਂ ਵਡਮੁੱਲੀਆਂ ਲਿਖਤਾਂ ਸੰਗਤ ਦੀ ਝੋਲੀ ਵਿੱਚ ਅਰਪਿਤ ਕਰਨ ਲਈ ਵਚਨਬੱਧ ਹੈ।

ਪੰਥਕ ਵਿਜ਼ਨ ਇੰਟਰਨੈਸ਼ਨਲ
E-mail-panthic.vision@gmail.com




ਆਜ਼ਾਦ ਬੁੱਕ ਡੀਪੂ

HALL BAZAR, (NEAR PUNJAB & SIND BANK) AMRITSAR. (Punjab)


978-0-9811360-0-4